ਭਾਰਤ ਦੇਸ਼ ਤੇ ਲੋਕ

# ਦੱਖਣੀ ਭਾਰਤ ਦੇ ਮੰਦਰ

ਕੇ. ਆਰ. ਸਿਰੀਨਿਵਾਸਨ

ਅਨੁਵਾਦਕ
ਡਾ. ਅਜੀਤ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ

# ਤੀਜੇ ਸੰਸਕਰਣ ਦਾ ਮੁਖਬੰਧ

ਇਸ ਪੁਸਤਕ ਵਿਚ ਦੱਖਣੀ ਭਾਰਤ ਦੇ ਸੁਰੱਖਿਅਤ ਮੰਦਰਾਂ ਦੀ ਕਾਲ-ਕ੍ਰਮ ਅਨੁਸਾਰ ਅਖੰਡ ਲੜੀ ਦੀ ਵਿਸਤ੍ਰਿਤ ਤਸਵੀਰ ਪੇਸ਼ ਕਰਨ ਦਾ ਜਤਨ ਕੀਤਾ ਗਿਆ ਹੈ। ਇਹ ਜਤਨ ਸਮੇਂ ਦੇ ਵਿਸ਼ਾਲ ਦੌਰ ਅਤੇ ਵਿਸ਼ਾਲ ਖੇਤਰ ਨੂੰ ਆਪਦੇ ਕਲਾਵੇ ਵਿਚ ਲੈਂਦਾ ਹੋਇਆ ਖੇਤਰੀ ਮੁਹਾਵਰੇ ਤੇ ਪਰਿਵਰਤਨਾਂ ਅਤੇ ਅਨੁਭਵੀ ਵਿਕਾਸਗਤ ਝੁਕਾਵਾਂ ਨੂੰ ਦ੍ਰਿਸ਼ਟੀਗੋਚਰ ਕਰਦਾ ਹੈ। ਕਾਲ-ਕ੍ਰਮ ਅਤੇ ਇਲਾਕਾਈ ਜੁਗਤ ਅਨੁਸਾਰ ਦਿੱਤੇ ਅਜਿਹੇ ਵਿਆਪਕ ਵਰਣਨ ਵਿਚ ਪ੍ਰਤਿਨਿੱਧ ਤੇ ਵਿਸ਼ੇਸ਼ ਉਦਾਹਰਣਾਂ ਦਾ ਭਰਵਾਂ ਵਿਵਰਣ ਦਿੱਤਾ ਗਿਆ ਹੈ।

ਇਸ ਪੁਸਤਕ ਦਾ ਪਹਿਲਾ ਸੰਸਕਰਣ 1972 ਵਿਚ ਪ੍ਰਕਾਸ਼ਿਤ ਹੋਇਆ। ਭਾਵੇਂ ਮੁੱਖ ਰੂਪ ਵਿਚ ਇਹ ਸਾਧਾਰਨ ਪਾਠਕ ਨੂੰ ਧਿਆਨ ਵਿਚ ਰੱਖ ਕੇ ਲਿਖਿਆ ਗਿਆ ਸੀ, ਇਹ ਇੱਕ ਆਧਾਰੀ ਹਵਾਲਾ ਪੁਸਤਕ ਦੀ ਸ਼ਕਲ ਵਿਚ ਲਾਭਦਾਇਕ ਸਿੱਧ ਹੋਇਆ। ਦੂਜਾ ਸੋਧਿਆ ਹੋਇਆ ਸੰਸਕਰਣ 1979 ਵਿਚ ਛਪਿਆ।

ਇਸ ਤੀਜੇ ਸੰਸਕਰਣ ਵਿਚ ਕਈ ਥਾਂਵਾਂ ਉੱਤੇ ਸਮਗਰੀ ਨੂੰ ਵਧੇਰੇ ਸੋਧ ਕੇ ਸ਼ਾਮਲ ਕੀਤਾ ਗਿਆ ਹੈ।

ਤਿਰੂਚਿਰਾਪਲੀ — ਕੇ. ਆਰ. ਸਿਰੀਨਿਵਾਸਨ

# 1. ਭੂਮਿਕਾ

ਇਕ ਧਾਰਮਿਕ ਸੰਸਥਾ ਅਤੇ ਪੂਜਾ-ਗ੍ਰਹਿ ਦੇ ਰੂਪ ਵਿਚ ਭਾਰਤ ਦੇ ਮੰਦਰਾਂ ਦਾ ਭੂਤ ਵਿਚ ਬੜਾ ਆਦਰ-ਯੋਗ ਸਥਾਨ ਰਿਹਾ ਹੈ। ਇਕ ਇਮਾਰਤ ਦੀ ਸ਼ਕਲ ਵਿਚ ਜਿਥੇ ਕਿਸੇ ਦੇਵਤਾ ਜਾਂ ਮਾਣਯੋਗ ਵਸਤੂ ਨੂੰ ਰੱਖਿਆ ਜਾ ਸਕੇ, ਉਸ ਦੀ ਪ੍ਰਦੱਖਣਾ ਕੀਤੀ ਜਾ ਸਕੇ, ਉਸ ਦੀ ਸ਼ਰਧਾ ਨਾਲ ਪੂਜਾ ਕੀਤੀ ਜਾ ਸਕੇ। ਮੰਦਰਾਂ ਦਾ ਇਸ ਉਪ-ਮਹਾਂਦੀਪ ਵਿਚ ਭਿੰਨ ਭਿੰਨ ਵਿਧੀਆਂ ਨਾਲ ਵਿਕਾਸ ਹੋਇਆ ਹੈ। ਇਹ ਵਿਕਾਸ ਸਥਾਨਕ ਤੇ ਸੰਪ੍ਰਦਾਇਕ ਲੋੜਾਂ ਅਨੁਸਾਰ ਅਤੇ ਵਿਚਾਰਾਂ ਤੇ ਭਾਵਾਂ ਦੇ ਆਦਾਨ ਪ੍ਰਦਾਨ ਪਿਛੋਂ ਹੋਇਆ। ਭਾਵੇਂ ਮੂਲ ਰੂਪ ਵਿਚ ਮੰਦਰਾਂ ਤੇ ਮੰਦਰਾਂ ਵਿਚ ਹੁੰਦੀ ਪੂਜਾ ਦੇ ਬੁਨਿਆਦੀ ਤੱਤ ਵੈਦਿਕ ਤੇ ਪੌਰਾਣਿਕ ਸ੍ਰੋਤਾਂ ਤੋਂ ਲਏ ਗਏ ਪਰ ਸਦੀਆਂ ਦੇ ਬੀਤਣ ਨਾਲ ਇਹਨਾਂ ਤੱਤਾਂ ਨੇ ਉੱਤਰੀ ਭਾਰਤ ਦੇ ਮਹਾਨ ਭਾਰਤੀ ਧਰਮਾਂ ਦੇ ਪਾਲਕ ਕੇਂਦਰਾਂ ਤੋਂ ਵਿਸ਼ਾਲ ਖੇਤਰਾਂ ਤੱਕ ਹੋਏ ਪ੍ਰਸਾਰ ਸਮੇਂ ਭਿੰਨ ਭਿੰਨ ਸ਼ੈਲੀਆਂ ਤੇ ਵੰਨਗੀਆਂ ਦਾ ਰੂਪ ਧਾਰਨ ਕਰ ਲਿਆ। ਈਸਾਈ ਯੁੱਗ ਤੋਂ ਪਹਿਲਾਂ ਜੈਨ ਧਰਮ ਤੇ ਬੁੱਧ ਧਰਮ ਦੀਆਂ ਇਨਕਲਾਬੀ ਰੀਤਾਂ ਦੀ ਚੜ੍ਹਤ ਨੇ ਲੋਕ-ਕਥਾਵਾਂ, ਵਿਸ਼ਵਾਸਾਂ, ਦੇਵੀ-ਦੇਵਤਿਆਂ ਦੇ ਸਰੂਪਾਂ, ਰਸਮਾਂ-ਰਿਵਾਜਾਂ ਆਦਿ ਬਾਰੇ ਇਹਨਾਂ ਧਰਮਾਂ ਦੇ ਆਪਣੇ ਸੰਕਲਪਾਂ ਦੇ ਵਿਕਾਸ ਨੇ ਮੰਦਰ ਦੇ ਇੱਕ ਜਾਂ ਦੂਜੇ ਰੂਪ ਤੇ ਵਾਤਾਵਰਨ ਨੂੰ ਕਬੂਲਣ ਦੀ ਪ੍ਰੇਰਨਾ ਦਿੱਤੀ। ਅਜਿਹਾ ਕਰਨ ਸਮੇਂ ਵਿਸ਼ੇਸ਼ ਪੂਜਾ-ਰੂਪ ਅਤੇ ਇਸਦੇ ਗੌਰਵ ਨੂੰ ਧਿਆਨ ਵਿਚ ਰੱਖਿਆ ਗਿਆ, ਕਿਉਂਕਿ ਮੰਦਰ ਦਾ ਰੂਪ ਅਤੇ ਇਸਦਾ ਢਾਂਚਾ ਇਸ ਵਿੱਚ ਪੂਜਾ ਲਈ ਰੱਖੀ ਗਈ ਵਸਤੂ ਅਤੇ ਇਸ ਵਸਤੂ ਦੀ ਪੂਜਾ-ਵਿਧੀ ਉੱਤੇ ਨਿਰਭਰ ਕਰਦਾ ਸੀ। ਤਿੰਨੇ ਧਰਮਾਂ ਦਾ ਸੁਦੇਸ਼ੀ ਹੋਣ ਕਰਕੇ, ਆਪਣੇ ਮੰਦਰਾਂ ਦੇ ਬੁਨਿਆਦੀ ਰੂਪਾਂ ਨੂੰ ਧਾਰਨ ਕਰਨ ਸਮੇਂ ਆਪਣੀ ਜਨਮ-ਭੂਮੀ ਨੂੰ ਛੱਡ ਕੇ ਕਿਸੇ ਬਾਹਰਲੀ ਟੇਕ ਨੂੰ ਸਾਹਮਣੇ ਰੱਖਣ ਦਾ ਸੁਆਲ ਹੀ ਨਹੀਂ ਸੀ ਪੈਦਾ ਹੁੰਦਾ। ਤਿੰਨਾਂ ਹੀ ਧਰਮਾਂ ਨੇ ਭਾਵੇਂ ਸਾਂਝੇ ਭਾਰਤੀ ਨਿਯਮਾਂ ਤੇ ਨਕਸ਼ਿਆਂ, ਉਸਾਰੀ ਦੀਆਂ ਦੇਸੀ ਵਿਉਂਤਾਂ ਤੇ ਵਿਧੀਆਂ ਨੂੰ ਮੁਖ ਰੱਖਿਆ, ਫਿਰ ਵੀ ਉਹਨਾਂ ਦੀ ਬਣਾਵਟ ਦੇ ਅਨੁਕੂਲ ਰੂਪਾਂ ਨੂੰ ਧਾਰਨ ਕਰਦੇ ਸਮੇਂ, ਉਸਾਰੀ ਦੀ ਵਿਆਪਕ ਦੇਖ-ਰੇਖ ਤੇ ਇਸਦੇ ਮੂਲ ਤੱਤਾਂ ਦੇ ਸਬੰਧ ਵਿੱਚ ਆਪਣੇ ਆਪਣੇ ਮਤਾਂ ਦੇ ਸੰਕਲਪਾਂ ਦੀ ਸੰਪ੍ਰਦਾਇਕ ਪਛਾਣ ਦਾ ਪ੍ਰਗਟਾਉ ਕੀਤਾ।

ਰਾਜਾਂ ਜਾਂ ਸ਼ਿਲਪਕਾਰਾਂ ਨੇ ਜਿਹੜੇ ਕਾਰੀਗਰਾਂ ਦੀਆਂ ਇੱਕੋ ਜੇਹੀਆਂ ਸ਼੍ਰੇਣੀਆਂ ਨਾਲ ਸਬੰਧ ਰਖਦੇ ਸਨ, ਜਿਨ੍ਹਾਂ ਕੋਲ ਵਿਉਂਤ ਅਤੇ ਉਸਾਰੀ ਦੇ ਸਾਂਝੇ ਤੇ ਸਥਾਪਤ ਨਿਯਮ ਸਨ, ਉਹਨਾਂ ਪੁਜਾਰੀਆਂ ਦੇ ਸਹਿਯੋਗ ਨਾਲ ਉਸਾਰੀ ਦਾ ਕੰਮ ਕੀਤਾ, ਜਿਨ੍ਹਾਂ ਨੂੰ ਧਾਰਮਿਕ ਰੀਤਾਂ ਦਾ ਗਿਆਨ ਸੀ, ਜਿਹੜੇ ਪੂਜਣ-ਯੋਗ ਵਸਤੂਆਂ ਦੀ ਪ੍ਰਕਿਰਤੀ ਅਤੇ ਉਹਨਾਂ ਦੀਆਂ ਪੂਜਾ-ਪੱਧਤੀਆਂ ਨੂੰ ਜਾਣਦੇ ਸਨ। ਉਹਨਾਂ ਦੋਹਾਂ ਨੇ ਰਲ ਕੇ ਕੁਝ ਅਜਿਹੇ ਪਰਿਵਰਤਨਾਂ ਨਾਲ

ਮੰਦਰਾਂ ਦਿਆਂ ਰੂਪਾਂ ਨੂੰ ਨਿਸਚਿਤ ਕੀਤਾ ਜਿਹੜੇ ਅੱਡ ਅੱਡ ਸਥਿਤੀਆਂ ਵਿੱਚ ਢੁਕਵੇਂ ਸਨ। ਉਹਨਾਂ ਮੁਖ ਦੇਵੀ-ਦੇਵਤਿਆਂ ਦੇ ਸਰੂਪਾਂ ਨੂੰ ਵੀ ਨਿਸਚਿਤ ਕੀਤਾ ਅਤੇ ਇਮਾਰਤ ਨੂੰ ਬੁੱਤਾਂ ਤੇ ਮੂਰਤੀਆਂ ਨਾਲ ਸ਼ਿੰਗਾਰਿਆ। ਫਲਸਰੂਪ ਸ਼ਾਸਤਰਾਂ ਵਿਚ ਵਸਤੂ, ਸ਼ਿਲਪ ਬਾਰੇ ਦਿੱਤੇ ਮੂਲ ਤੱਤਾਂ ਅਤੇ ਸੂਤਰਾਂ ਦਾ ਵਿਸਤਾਰ ਕੀਤਾ। ਮੰਦਰ ਦੀ ਉਸਾਰੀ ਅਤੇ ਉਸ ਵਿਚ ਕੀਤੀ ਜਾਣ ਵਾਲੀ ਪੂਜਾ ਬਾਰੇ ਉਪਲਬਧ ਗਿਆਨ ਨੂੰ ਨਿਯਮ-ਬੱਧ ਕੀਤਾ ਗਿਆ। ਇਸ ਤਰ੍ਹਾਂ ਭਾਰਤੀ ਅੰਤਹਕਰਣ ਲਈ ਸੁਦੇਸ਼ੀ ਸ਼ਿਲਪ-ਕਲਾ ਬੁਨਿਆਦੀ ਤੇ ਮੂਲ ਰੂਪ ਵਿਚ ਭਾਰਤੀ ਹੀ ਹੈ। ਜਿਹਾ ਕਿ ਆਮ ਜਤਨ ਕੀਤਾ ਜਾਂਦਾ ਹੈ, ਇਸ ਦੀਆਂ 'ਹਿੰਦੂ', 'ਜੈਨੀ' ਜਾਂ 'ਬੋਧੀ' ਸ਼ਿਲਪ-ਕਲਾ ਦੇ ਨਾਂ ਹੇਠ ਵੰਡੀਆਂ ਨਹੀਂ ਪਾਈਆਂ ਜਾ ਸਕਦੀਆਂ।

ਹਿੰਦੂ, ਜੈਨ ਅਤੇ ਬੁੱਧ ਜਿਹੇ ਸੰਗਠਿਤ ਧਰਮ ਨਿਰੋਲ ਆਪਣੀ ਸ਼ਕਤੀ ਕਾਰਨ, ਲਗਾਤਾਰ ਜਤਨਾਂ ਰਾਹੀਂ ਆਪਣੇ ਆਪਣੇ ਵਿਕਾਸ ਦੇ ਮੁੱਢਲੇ ਪੜਾਵਾਂ ਉੱਤੇ ਵਿੰਧੀਆਚਲ ਦੀਆਂ ਪਹਾੜੀ ਤੇ ਜੰਗਲੀ ਹੱਦ-ਬੰਦੀਆਂ ਨੂੰ ਪਾਰ ਕਰਕੇ ਦੱਖਣੀ ਉਪਦੀਪ ਵਿਚ ਫੈਲੇ। ਇਹ ਧਰਮ ਦੱਖਣ ਦੇ ਧਰਮਾਂ ਵਿਚ ਵਿਲੀਨ ਹੋ ਗਏ, ਜਿਸਦੇ ਆਪਣੇ ਸਮਰੱਥ ਸਭਿਆਚਾਰ ਸਨ, ਸਮਾਜੀ ਪ੍ਰਤਿਰੂਪ ਸਨ, ਪਰੰਪਰਾਵਾਂ ਅਤੇ ਧਾਰਮਿਕ ਵਿਸ਼ਵਾਸ ਸਨ। ਦੱਖਣ ਦੀ ਇੱਕ ਅਜਿਹੀ ਭਾਸ਼ਾ ਵੀ ਸੀ ਜਿਹੜੀ ਬਾਹਰਲੇ ਕਿਸੇ ਪ੍ਰਭਾਵ ਤੋਂ ਬਿਨ੍ਹਾਂ ਸਾਹਿਤ ਦਾ ਰੂਪ ਧਾਰਨ ਕਰ ਸਕਦੀ ਸੀ। ਇਹਨਾਂ ਸੰਪਰਕਾਂ ਨੂੰ ਉਹਨਾਂ ਮੌਰੀਆਂ ਜਿੱਤਾਂ ਵਲੋਂ ਇਕ ਤਕੜਾ ਬਲ ਮਿਲਿਆ, ਜਿਹੜੀਆਂ ਮੈਸੂਰ, ਪਠਾਰ ਦੀਆਂ ਉੱਤਰੀ ਸਰਹੱਦਾਂ ਤੱਕ ਪੁੱਜੀਆਂ ਸਨ। ਇਸ ਪਠਾਰ ਤੋਂ ਪਰੇ ਅਸ਼ੋਕ ਨੇ ਜਿਹੜਾ ਬੁੱਧ ਧਰਮ ਦਾ ਮਹਾਨ ਸਰਪ੍ਰਸਤ ਸੀ, ਦੂਰ ਦੱਖਣ ਦੇ ਉਹਨਾਂ ਸਮਰੱਥ, ਸਥਿਰ ਅਤੇ ਸੰਗਠਿਤ ਰਾਜਾਂ ਨੂੰ ਮਾਨਤਾ ਦਿੱਤੀ ਜਿਨ੍ਹਾਂ ਦਾ ਆਪਣਾ ਸੁਦੇਸ਼ੀ ਸਭਿਆਚਾਰ ਸੀ। ਸਰਹੱਦੋਂ ਪਾਰਲੇ ਉਹਨਾਂ ਰਾਜਾਂ ਨੂੰ ਅਸ਼ੋਕ ਨੇ ਗੁਆਂਢੀ ਮਿੱਤਰਾਂ ਵਾਲਾ ਦਰਜਾ ਦਿੱਤਾ ਜਿਨ੍ਹਾਂ ਵਿੱਚ ਉਹ ਆਪਣੇ ਦੱਖਣੀ ਪ੍ਰਸ਼ਾਸਕਾਂ ਰਾਹੀਂ ਆਪਣੇ ਸੰਦੇਸ਼ ਦਾ ਪ੍ਰਸਾਰ ਕਰ ਸਕਦਾ ਸੀ।

ਚਟਾਨਾਂ ਨੂੰ ਕੱਟ ਕੇ ਭਵਨ-ਨਿਰਮਾਣ ਦੀ ਪਰੰਪਰਾ ਅਤੇ ਬੋਧੀਆਂ ਦੇ ਚੇਤਿਆ ਤੇ ਵਿਹਾਰਾਂ ਦੀਆਂ ਸਜੀਵ ਚਟਾਨਾਂ ਦੀ ਖ਼ੁਦਾਈ ਦਾ ਕੰਮ ਜਿਹੜਾ ਅਸ਼ੋਕ ਨੇ ਗਯਾ ਦੇ ਨੇੜੇ ਸ਼ੁਰੂ ਕੀਤਾ ਸੀ, ਦੱਖਣੀ ਤੇ ਪੱਛਮੀ ਭਾਰਤ ਦੀਆਂ ਕਾਲੀਆਂ ਚਟਾਨਾਂ ਵਾਲੇ ਇਲਾਕਿਆਂ ਵਿੱਚ ਵੀ ਸ਼ੁਰੂ ਕੀਤਾ ਗਿਆ। ਇਸ ਤਰ੍ਹਾਂ ਸਮਕਾਲੀ, ਇੱਟਾਂ ਤੇ ਕਾਠ ਨਾਲ ਬਣੇ ਮੂਲ-ਨਮੂਨਿਆਂ ਦੇ ਕੁਝ ਪੱਖਾਂ ਦੀ ਪੁਨਰ-ਉਸਾਰੀ ਕੀਤੀ ਗਈ, ਜਿਹੜੀ ਉਸਾਰੀ ਵਿਚ ਵਰਤੀ ਗਈ ਨਾਸ਼ਵਾਨ ਪ੍ਰਕਿਰਤੀ ਵਾਲੀ ਸਾਮਗਰੀ ਕਾਰਨ ਸਮੇਂ ਦੇ ਬੀਤਣ ਨਾਲ ਜਿਉਂਦੀ ਨਾ ਰਹਿ ਸਕੀ। ਇਸ ਤੋਂ ਪਹਿਲਾਂ ਬੋਧੀਆਂ ਤੇ ਫੇਰ ਹਿੰਦੂਆਂ ਅਤੇ ਜੈਨੀਆਂ ਦੁਆਰਾ ਸ਼ਿਲਪ-ਕਲਾ ਤੇ ਮੂਰਤੀ-ਕਲਾ ਦੇ ਅਜਿਹੇ ਰੂਪਾਂ ਲਈ ਪੱਥਰ ਜਿਹੀ ਪਾਇਦਾਰ ਵਸਤੂ ਦੀ ਵਰਤੋਂ ਕਾਰਨ ਇਹਨਾਂ ਪੁਰਾਣੀਆਂ ਇਮਾਰਤਾਂ ਨੂੰ ਬਰਕਰਾਰ ਰੱਖਿਆ। ਇਸ ਤੋਂ ਸਾਨੂੰ ਸਾਧਾਰਨ ਰੂਪ ਵਿਚ ਸਮਕਾਲੀਨ ਧਾਰਮਿਕ ਰੰਗਣ ਵਾਲੀ ਸ਼ਿਲਪ-ਕਲਾ ਤੇ ਮੂਰਤੀ-ਕਲਾ ਦਾ ਚੋਖਾ ਗਿਆਨ ਪ੍ਰਾਪਤ ਹੁੰਦਾ ਹੈ। ਆਂਧਰਾ ਦੇ ਪੂਰਬੀ ਅਤੇ ਕਰਨਾਟਕ ਦੇ ਉਤਰੀ ਖੰਡਾਂ ਵਿੱਚ ਇੱਟਾਂ ਨਾਲ ਬਣੇ ਸਤੂਪ ਅਤੇ ਚੇਤਿਆ (Chaityas) ਜਿਹੜੇ ਵਾਸਤਵ ਵਿਚ ਮੰਦਰ ਹੀ ਹਨ, ਵੀ ਜਿਉਂ ਦੀ ਤਿਉਂ ਟਿਕੇ ਹੋਏ ਹਨ ਕਿਉਂਕਿ ਉਹਨਾਂ ਦੇ ਸੁਰੱਖਿਅਕ ਢਾਂਚਿਆਂ ਅਤੇ ਉਹਨਾਂ ਦੀ ਸਜਾਵਟੀ ਟੀਪ-ਟਾਪ ਵਿੱਚ ਪੱਥਰ ਦਾ ਪ੍ਰਯੋਗ ਕੀਤਾ ਗਿਆ ਹੈ। ਕਿਉਂਕਿ ਉਹਨਾਂ

ਵਿਚ ਬਣੇ ਜੰਗਲੇ, ਜਿਹੜੇ ਜੋੜਣ ਤੇ ਠੋਕ-ਠੁਕਾਈ ਵਿਚ ਲਕੜੀ ਦੇ ਬਣੇ ਜੰਗਲਿਆਂ ਦੀ ਇਨ-ਬਿਨ ਨਕਲ ਹਨ, ਵੀ ਪੱਥਰ ਦੇ ਬਣੇ ਹੋਏ ਹਨ। ਇਹਨਾਂ ਹਾਲਤਾਂ ਵਿੱਚ ਪੱਥਰ ਨੂੰ ਵਾਸਤਵਿਕ ਉਸਾਰੀ ਲਈ ਨਹੀਂ ਵਰਤਿਆ ਗਿਆ ਕਿਉਂਕਿ ਇਸ ਉਸਾਰੀ ਲਈ ਹਾਲੇ ਵੀ ਇੱਟਾਂ ਦੀ ਵਰਤੋਂ ਕੀਤੀ ਜਾਂਦੀ ਸੀ। ਇਹ ਸਤੂਪ ਅਤੇ ਚੇਤਿਆ, ਉਤਰੀ ਤੇ ਉਤਰ-ਪੱਛਮੀ ਭਾਰਤ ਵਿਚ ਬਣੇ ਆਪਣੇ ਹਮਜੋਲੀਆਂ ਦੇ ਵਿਪਰੀਤ ਆਪਣੀ ਵਖੱਰੀ ਖੇਤਰੀ ਵਿਸ਼ੇਸ਼ਤਾ ਦਾ ਪ੍ਰਗਟਾਉ ਕਰਦੇ ਹਨ।

ਛੇਵੀਂ ਅਤੇ ਸੱਤਵੀਂ ਈਸਵੀ ਸਦੀਆਂ ਪਿਛੋਂ ਦੱਖਣ ਦੇ ਹਿੰਦੂਆਂ ਅਤੇ ਜੈਨੀਆਂ ਨੇ ਵੀ ਪੱਥਰ ਦਾ ਪ੍ਰਯੋਗ ਸ਼ੁਰੂ ਕੀਤਾ ਅਤੇ ਚਟਾਨਾਂ ਨੂੰ ਕੱਟ ਕੇ ਬਣਾਏ ਗੁਫ਼ਾ-ਮੰਦਰਾਂ ਦੀ ਖ਼ੁਦਾਈ ਆਰੰਭ ਕੀਤੀ ਜਾਂ ਚਟਾਨਾਂ ਨੂੰ ਕੱਟ ਕੇ ਇੱਕ-ਪੱਥਰੀ ਮੰਦਰ ਘੜੇ ਅਤੇ ਆਖ਼ਰ ਨੂੰ ਉਹਨਾਂ ਨੂੰ ਪੱਥਰ ਨਾਲ ਬਣਾਉਣਾ ਸ਼ੁਰੂ ਕੀਤਾ। ਸਾਡੇ ਕੋਲ ਪੱਥਰਾਂ ਦੇ ਅਜਿਹੇ ਮੰਦਰਾਂ ਦੀਆਂ ਸਿਲਸਿਲੇਵਾਰ ਬਣੀਆਂ ਲੰਬੀਆਂ ਲੜੀਆਂ ਹਨ ਜਿਨ੍ਹਾਂ ਵਿੱਚ ਪਿਛਲੀਆਂ ਤੇਰਾਂ ਸ਼ਤਾਬਦੀਆਂ ਤੋਂ ਲਗਾਤਾਰ ਵਾਧਾ ਹੁੰਦਾ ਆ ਰਿਹਾ ਹੈ। ਹਜ਼ਾਰਾਂ ਦੀ ਗਿਣਤੀ ਵਿੱਚ ਬਣੇ ਅਜਿਹੇ ਮੰਦਰ ਉਪਦੀਪ ਦੇ ਸਭਨੀ ਪਾਸੀਂ ਵਿਸ਼ੇਸ਼ ਕਰਕੇ ਧੁਰ ਦੱਖਣ ਵਿੱਚ ਜਿੱਥੇ ਉਹਨਾਂ ਦੀ ਅੱਜ ਵੀ ਵਰਤੋਂ ਕੀਤੀ ਜਾਂਦੀ ਹੈ, ਜਿਉਂ ਦੀ ਤਿਉਂ ਬਰਕਰਾਰ ਹਨ। ਭਾਰਤ ਦੇ ਇਸ ਭਾਗ ਦੀ ਬਾਹਰਲੇ ਹੱਲਿਆਂ ਅਤੇ ਤੋੜ-ਫੋੜ ਤੋਂ ਮੁਕਾਬਲਤਨ ਸੁਤੰਤਰਤਾ ਅਤੇ ਇਥੋਂ ਦਿਆਂ ਰਾਜਾਂ ਤੇ ਸਮਾਜ ਦੀ ਯੋਗ ਸ਼ਕਤੀ ਇਸ ਬਰਕਰਾਰੀ ਦੇ ਸਹਾਇਕ ਕਾਰਨ ਆਖੇ ਜਾ ਸਕਦੇ ਹਨ। ਇਥੋਂ ਤਕ ਕਿ ਪਹਿਲੇ ਹਿੰਦੂ ਤੇ ਜੈਨ ਮੰਦਰ ਦੱਖਣ ਦਿਆਂ ਤਿੰਨ ਮਹਾਨ ਸਾਮਰਾਜਾਂ — ਚਾਲੂਕਿਆਂ, ਪੱਲਵਾਂ ਅਤੇ ਪਾਂਡਿਆਂ — ਦਿਆਂ ਸ਼ਾਸਕਾਂ ਦੀ ਸ਼ਾਹੀ ਸਰਪ੍ਰਸਤੀ ਅਤੇ ਵਿਚ-ਵਿਚਾਲੇ ਆਏ ਛੁਟੇਰੇ ਰਾਜਾਂ ਦੀ ਸਰਪ੍ਰਸਤੀ ਹੇਠ ਹੋਂਦ ਵਿਚ ਆਏ। ਇਸ ਉਤਸ਼ਾਹ ਨੂੰ ਜਲਦੀ ਹੀ ਉਚੇਰੀ ਸ਼੍ਰੇਣੀ ਦਿਆਂ ਲੋਕਾਂ, ਵਪਾਰਿਕ ਸਭਾਵਾਂ, ਕਿਸਾਨੀ ਕਿੱਤਾ ਕਰਨ ਵਾਲਿਆਂ ਅਤੇ ਸ਼ਿਲਪਕਾਰਾਂ ਦੀਆਂ ਸ਼੍ਰੇਣੀਆਂ ਨੇ, ਜਿਹੜੀਆਂ ਉਦੋਂ ਉੱਨਤ ਹੋਈਆਂ, ਗ੍ਰਹਿਣ ਕਰ ਲਿਆ। ਫਲਸਰੂਪ ਦੱਖਣ ਦੇ ਹਰ ਪਿੰਡ ਅਤੇ ਸ਼ਹਿਰ ਵਿਚ ਛੋਟੇ-ਵੱਡੇ ਮੰਦਰਾਂ ਦੀ ਲੜੀ ਬਣ ਗਈ। ਏਸੇ ਲਈ ਦੱਖਣ ਨੂੰ ਮੰਦਰਾਂ ਦੀ ਧਰਤੀ ਕਿਹਾ ਜਾਣ ਲੱਗਾ। ਇਹਨਾਂ ਮੰਦਰਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਾਰਥਕ ਅਤੇ ਵਿਸਤ੍ਰਿਤ ਸ਼ਿਲਾਲੇਖ ਅੰਕਿਤ ਕੀਤੇ ਗਏ। ਨੌਵੀਂ ਤੇ ਦਸਵੀਂ ਸ਼ਤਾਬਦੀ ਚੋਲਾ ਮੰਦਰ ਪੇਂਡੂ ਤੇ ਸ਼ਹਿਰੀ ਜੀਵਨ ਦੇ ਧਾਰਮਿਕ, ਸਭਿਆਚਾਰਕ, ਸਮਾਜਿਕ, ਆਰਥਿਕ ਅਤੇ ਵਿਦਿਅਕ ਪੱਖਾਂ ਤੋਂ ਧੁਰਾ ਬਣ ਗਏ। ਇਸ ਤਰ੍ਹਾਂ ਇਹ ਮੰਦਰ ਬਣਤਰ, ਸ਼ਿਲਪ-ਕਲਾ, ਮੂਰਤੀ-ਕਲਾ ਅਤੇ ਹੋਰ ਦੂਜੀਆਂ ਕਲਾਵਾਂ ਦੇ ਉੱਤਮ ਨਮੂਨਿਆਂ ਦੇ ਭੰਡਾਰ ਬਣ ਗਏ। ਭਾਵੇਂ ਇਸ ਖੇਤਰ ਵਿਚ ਇਹਨਾਂ ਤਿੰਨਾਂ ਧਰਮਾਂ ਦੀ ਉੱਨਤੀ ਤੇ ਵਿਕਾਸ ਸਮੇਂ ਵਿਚਾਰਾਂ ਤੇ ਵਿਹਾਰਾਂ ਦੇ ਸੁਭਾਵਿਕ ਲੈਣ-ਦੇਣ ਦਾ ਆਧਾਰ ਮੂਲ ਰੂਪ ਵਿਚ ਸੁਦੇਸ਼ੀ ਸੀ। ਉਦਾਹਰਣ ਦੇ ਤੌਰ ਉਤੇ ਮਹਾਤਮਾ ਬੁੱਧ ਨੂੰ ਸ੍ਰੀ ਕ੍ਰਿਸ਼ਨ ਦੀ ਥਾਂ ਹਿੰਦੂ ਦੇਵਤਿਆਂ ਵਿਚੋਂ ਵਿਸ਼ਨੂੰ ਦੇ ਦਸ ਅਵਤਾਰਾਂ ਵਿਚੋਂ ਨੌਵਾਂ ਅਵਤਾਰ ਮੰਨਿਆ ਗਿਆ ਅਤੇ ਸ੍ਰੀ ਕ੍ਰਿਸ਼ਨ ਨੂੰ ਵਿਸ਼ਨੂੰ ਦਾ ਪੂਰਨ ਰੂਪ ਸਮਝਿਆ ਗਿਆ। ਇਹ ਗੱਲ ਮਹਾਬਲੀ- ਪੁਰਮ ਦੇ ਮੁੱਢਲੇ ਗੁਫ਼ਾ-ਮੰਦਰਾਂ ਵਿਚੋਂ ਇੱਕ ਮੰਦਰ ਉੱਤੇ ਸੱਤਵੀਂ ਈਸਵੀ ਸ਼ਤਾਬਦੀ ਦੇ ਇੱਕ ਪੱਲਵ ਸ਼ਿਲਾਲੇਖ ਤੋਂ ਪ੍ਰਮਾਣਿਤ ਹੁੰਦੀ ਹੈ। ਤੇ ਫੇਰ ਬੋਧੀਆਂ ਦੀਆਂ ਤਾਂਤ੍ਰਿਕ ਰੀਤਾਂ ਹਿੰਦੂਆਂ ਦੀਆਂ ਪੂਜਾ-ਪੱਧਤੀਆਂ ਵਿੱਚ ਧਸ ਗਈਆਂ। ਉਦੋਂ ਤੱਕ ਜੈਨੀਆਂ ਨੇ ਆਪਣੇ ਸੰਗ (Sangas)

ਮਦੁਰਾਈ ਵਿਚ ਸਥਾਪਿਤ ਕਰ ਲਏ ਸਨ। ਇਸ ਤੋਂ ਵੀ ਪਹਿਲਾਂ ਉਹਨਾਂ ਦਾ ਦਿਰੀਬਰ ਮਤ ਮੁੱਖ ਰੂਪ ਵਿੱਚ ਮੈਸੂਰ ਵਿੱਚ ਕੇਂਦਰਿਤ ਹੋ ਗਿਆ ਸੀ ਜਿਸ ਦੀਆਂ ਸ਼ਾਖਾਂ — ਜਿਨ੍ਹਾਂ ਨੂੰ ਗੁੱਛੇ ਕਿਹਾ ਜਾਂਦਾ ਸੀ — ਆਂਧਰਾ, ਕਰਨਾਟਕ, ਤਾਮਿਲਨਾਡੂ ਅਤੇ ਕੇਰਲਾ ਤੱਕ ਫੈਲ ਗਈਆਂ ਸਨ। ਹਿੰਦੂ ਧਰਮ ਵਿਚ ਸ਼ਿਵ ਅਤੇ ਵਿਸ਼ਨੂੰ ਮੁਨੀਆਂ ਦੇ ਪ੍ਰਭਾਵ ਕਾਰਨ ਇੱਕ ਪੁਨਰ-ਉੱਥਾਨ ਹੋਇਆ। ਛੇਤੀ ਹੀ ਇਹਨਾਂ ਮੁਨੀਆਂ ਨੂੰ ਇਕ ਨਿਸਚਿਤ ਪਛਾਣ ਮਿਲੀ ਅਤੇ ਇਹ ਦੇਵਤਿਆਂ, ਰੀਤਾਂ ਅਤੇ ਤਿਉਹਾਰਾਂ ਦੀ ਸੂਚੀ ਦਾ ਅਭਿੰਨ ਅੰਗ ਬਣ ਗਏ। ਸ਼ੰਕਰ ਨੇ, ਜਿਹੜਾ ਇੱਕ ਮਹਾਨ ਦਾਰਸ਼ਨਿਕ ਅਤੇ ਅਧਿਆਪਕ ਸੀ, ਦੀ ਪ੍ਰਚਲਿਤ ਹਿੰਦੂ ਮਤਾਂ, — ਸ਼ਨਮਤਾ ਅਤੇ ਇਸ ਨਾਲ ਸੰਬੰਧਿਤ ਪੂਜਾ-ਵਿਧੀਆਂ ਵਿਚ ਸੁਧਾਰ ਲਿਆਂਦਾ। ਇਸ ਪਿਛੋਕੜ ਵਿਚ ਮੰਦਰਾਂ ਦੇ ਵਿਕਾਸ ਅਤੇ ਸੰਗਠਿਤ ਰੂਪ ਵਿਚ ਕੀਤੀ ਜਾਂਦੀ ਮੰਦਰ-ਪੂਜਾ ਨੇ ਸਹੀ ਅਰਥਾਂ ਵਿੱਚ ਇੱਕ ਅਲੌਕਿਕ ਰੂਪ ਧਾਰਨ ਕਰ ਲਿਆ।

ਦੱਖਣ ਦੇ ਮੰਦਰ ਆਪਣੇ ਛੋਟੇ-ਵੱਡੇ ਵਿਸ਼ੇਸ਼ ਪੰਗਤੀ-ਬੱਧ ਵਿਮਾਨ ਮਠਾਂ ਕਾਰਨ, ਉਹਨਾਂ ਦੇ ਨਾਲ ਲਗਵੇਂ ਉਚੇ ਤੇ ਦਾਇਰੇਦਾਰ ਮੰਡਪਾਂ ਕਾਰਨ, ਜਿਹੜੇ ਚਪਟੀ ਛੱਤਾਂ ਵਾਲੇ ਵੱਡੇ ਕਮਰੇ ਹਨ, ਅਤੇ ਉਚੇ ਗੋਪੁਰਾ ਪ੍ਰਵੇਸ਼-ਦੁਆਰਾਂ ਕਾਰਨ ਆਪਣੇ ਆਪ ਵਿੱਚ ਵਿਸ਼ਿਸ਼ਟ ਸ਼੍ਰੇਣੀ ਦਾ ਰੂਪ ਧਾਰਨ ਕਰਦੇ ਹਨ। ਇਸ ਤੋਂ ਉਲਟ ਉੱਤਰ ਦੇ ਪਰਸਾਦਾ ਮੰਦਰ ਆਪਣੀ ਵਲਦਾਰ ਤੇ ਵਿੰਗੀ ਉੱਪਰ-ਉਸਾਰੀ ਕਾਰਨ, ਪੰਕਤੀ-ਬੱਧ ਉੱਚੀਆਂ ਛੱਤਾਂ ਵਾਲੇ ਅਮਾਲਕਾ ਅਤੇ ਮੰਡਪਾਂ ਕਾਰਨ, ਦੱਖਣ ਦੇ ਮੰਦਰਾਂ ਨਾਲੋਂ ਵੱਖਰੇ ਹਨ। ਵਿਮਾਨ ਦਾ ਇਹ ਰੂਪ ਜਿਸ ਦੇ ਭਿੰਨ ਭਿੰਨ ਢਾਂਚਿਆਂ ਅਤੇ ਉੱਚੀਆਂ ਬਣਤਰਾਂ ਵਿਚ ਕਾਠ ਤੇ ਇੱਟਾਂ ਦਾ ਪ੍ਰਯੋਗ ਕੀਤਾ ਗਿਆ ਸੀ, ਦੱਖਣ ਵਿਚ ਸਤਵੀਂ ਸਦੀ ਈਸਵੀ ਤੋਂ ਪਹਿਲਾਂ ਵਿਕਾਸ ਕਰ ਚੁੱਕਾ ਸੀ। ਇਸ ਦਾ ਪਰਤੱਖ ਪਰਮਾਣ ਉਹਨਾਂ ਇੱਕ-ਪੱਥਰੇ ਪ੍ਰਤਿਰੂਪਾਂ ਦੀ ਬਣਤਰ ਵਿੱਚ ਵਰਤੀ ਗਈ ਪ੍ਰੋਢਤਾ ਤੋਂ ਮਿਲ ਜਾਂਦਾ ਹੈ ਜਿਨ੍ਹਾਂ ਦਾ ਪੁਨਰ-ਪ੍ਰਸਤੁਤੀਕਰਨ ਮਹਾਬਲੀਪੁਰਮ ਦੇ ਕਥਿਤ ਰਥਾਂ ਵਿੱਚ ਕੀਤਾ ਗਿਆ ਹੈ, ਜਿਹੜੇ ਸਭ ਤੋਂ ਪਹਿਲਾਂ ਪੱਥਰ ਨਾਲ ਬਣੇ ਵਿਮਾਨ ਹਨ। ਇਸੇ ਤਰ੍ਹਾਂ ਮੰਡਪ-ਰੂਪਾਂ ਦਾ ਪਰਮਾਣ ਗੁਫ਼ਾ-ਮੰਦਰਾਂ ਦੀਆਂ ਕਿਸਮਾਂ ਤੋਂ ਲੱਭਿਆ ਜਾ ਸਕਦਾ ਹੈ, ਜਦੋਂ ਕਿ ਆਪਣੀ ਸਾਦ-ਮੁਰਾਦੀ ਨਕਲ ਵਿਚ ਗੋਪੁਰਾ ਮੰਦਰਾਂ ਦੀਆਂ ਪਹਿਲੀਆਂ ਸ਼੍ਰੇਣੀਆਂ ਵਿੱਚ ਦੇਖਿਆ ਜਾ ਸਕਦਾ ਹੈ।

ਉਸ ਸਮੇਂ ਹਿੰਦ ਸਾਗਰ ਦੇ ਪੂਰਬੀ ਖੇਤਰਾਂ ਨਾਲ ਸਮੁੰਦਰ ਰਾਹੀਂ ਬਣੇ ਸੰਪਰਕਾਂ ਨੇ, ਜਿਹੜੇ ਵਧੇਰੇ ਕਰਕੇ ਵਪਾਰ ਤੇ ਪਰਵਾਸ ਲਈ ਬਣਾਏ ਹੋਏ ਸਨ, ਜਿਨ੍ਹਾਂ ਦਾ ਮਨੋਰਥ ਕੋਈ ਰਾਜਨੀਤਕ ਲਾਲਸਾ ਨਹੀਂ ਸੀ ਅਤੇ ਇਸੇ ਲਈ ਸ਼ਾਂਤਮਈ ਸਨ, ਜਿਨ੍ਹਾਂ ਦੇ ਫ਼ਲਸਰੂਪ ਬਸਤੀਵਾਦੀਆਂ ਲਈ ਪਰਵਾਸ ਜਾਣਾ ਸੰਭਵ ਹੋਇਆ। ਇਹਨਾਂ ਖੇਤਰਾਂ ਨੇ ਧਰਮ, ਸਭਿਆਚਾਰ, ਕਲਾ ਅਤੇ ਸ਼ਿਲਪ-ਕਲਾ ਦੇ ਸੰਵਾਰਨ ਵਿੱਚ ਉਸ ਸਮੇਂ ਵੱਡਾ ਯੋਗਦਾਨ ਦਿੱਤਾ। ਦੱਖਣੀ ਭਾਰਤ ਦੀ ਮੰਦਰ ਨਿਰਮਾਣ-ਕਲਾ, ਬੁੱਤ-ਤਰਾਸ਼ੀ ਅਤੇ ਮੂਰਤੀ-ਕਲਾ ਨੇ ਇਸ ਯੋਗਦਾਨ ਵਿਚ ਭਰਵਾਂ ਹਿੱਸਾ ਪਾਇਆ। ਵਾਸਤਵ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਧਰਮ, ਕਲਾ ਅਤੇ ਸ਼ਿਲਪ-ਕਲਾ ਦੇ ਖੇਤਰਾਂ ਵਿਚ ਮਹਾਨ ਪ੍ਰਾਪਤੀਆਂ ਵਿਚੋਂ ਬਹੁਤੀਆਂ ਪ੍ਰਾਪਤੀਆਂ, ਮਹਾਨ ਧਰਮਾਂ ਦੇ ਜਨਮ-ਕੇਂਦਰਾਂ ਤੋਂ ਦੁਰੇਡੇ ਖੇਤਰਾਂ ਵਿੱਚ ਉਪਲਬਧ ਹਨ — ਜਿਵੇਂ ਥਾਂਜਾਉਰ ਅਤੇ ਮਦੂਰਾਈ ਵਿਚ ਅਤੇ ਦੂਜਿਆਂ ਦੇਸ਼ਾਂ ਜਿਵੇਂ ਜਾਵਾ ਅਤੇ ਕੰਬੋਡੀਆ ਵਿੱਚ।

ਇਸ ਪੁਸਤਕ ਵਿਚ ਭਾਰਤ ਦੇ ਮੰਦਰਾ ਦਾ ਅਧਿਐਨ ਸਮੁੱਚੇ ਰੂਪ ਵਿਚ ਕੀਤਾ ਗਿਆ ਹੈ। ਆਵਿੱਸ਼ਕਤਾ-ਅਧੀਨ ਦੱਖਣੀ ਮੰਦਰਾਂ ਦਾ ਅਧਿਐਨ ਸੁਤੰਤਰ ਰੂਪ ਵਿਚ ਕਰਨਾ ਜ਼ਰੂਰੀ ਹੈ, ਤਾਂ ਜੋ ਨਾ ਕੇਵਲ ਉਹਨਾਂ ਦੇ ਸਰੋਤਾਂ ਨੂੰ ਅਤੇ ਸਮੇਂ ਤੇ ਸਥਾਨ ਵਿਚੋਂ ਲੰਘ ਕੇ ਵਿਕਾਸ-ਵਿਧੀ ਅਨੁਸਾਰ ਅਪਣਾਈਆਂ ਖੇਤਰੀ ਸ਼ੈਲੀਆਂ ਨੂੰ ਸਮਝਿਆ ਜਾ ਸਕੇ, ਸਗੋਂ ਉੱਤਰ ਤੇ ਦੱਖਣ ਦੀਆਂ ਦੋ ਮਹਾਨ ਪਰੰਪਰਾਵਾਂ ਵਿਚਲਿਆਂ ਵੱਖਰੇਵਿਆਂ ਅਤੇ ਸਮਾਨਤਾਵਾਂ ਤੇ ਪ੍ਰਸਪਰ ਪ੍ਰਭਾਵਾਂ ਨੂੰ ਜਾਣਿਆ ਜਾ ਸਕੇ। ਅਗਲੇ ਪੰਨਿਆਂ ਵਿਚ ਦੱਖਣ ਦੇ ਮੰਦਰਾਂ ਦੀ ਰੂਪ-ਰੇਖਾ ਉਲੀਕਣ ਦਾ ਜਤਨ ਕੀਤਾ ਗਿਆ ਹੈ। ਕਿਉਂਕਿ ਯੂਰਪ ਦੇ ਸ਼ਾਸਤਰੀ ਮੂਲ ਦੇ ਸ਼ਿਲਪ-ਕਲਾ ਸਬੰਧੀ ਵਰਤੇ ਜਾਂਦੇ ਅਤਿ ਸਾਧਾਰਨ ਸ਼ਬਦ, ਜਿਨ੍ਹਾਂ ਦਾ ਪ੍ਰਯੋਗ ਅਕਸਰ ਭਾਰਤ ਦੇ ਮੰਦਰਾਂ ਦੇ ਵਿਵਰਣ ਲਈ ਕੀਤਾ ਜਾਂਦਾ ਹੈ, ਨਾ ਕਾਫੀ ਹੁੰਦੇ ਹਨ ਅਤੇ ਹਮੇਸ਼ਾ ਢੁੱਕਵੇਂ ਵੀ ਨਹੀਂ ਹੁੰਦੇ, ਇਸ ਲਈ ਬਹੁਤੇ ਮਹਤੱਵ ਪੂਰਨ ਭਾਗਾਂ ਲਈ, ਸਾਧਾਰਨ ਸੰਸਕ੍ਰਿਤ ਮੂਲ ਨਾਲ ਜੁੜੇ ਭਾਰਤੀ ਤਕਨੀਕੀ ਸ਼ਬਦਾਵਲੀ ਦਾ ਘੱਟੋ ਘੱਟ ਪ੍ਰਯੋਗ ਕੀਤਾ ਗਿਆ ਹੈ। ਇਹ ਪ੍ਰਯੋਗ ਉਹੋ ਜਿਹਾ ਹੈ, ਜਿਹਾ ਕਿ ਵਸਤੂ ਅਤੇ ਸ਼ਿਲਪ ਹੱਥ-ਲਿਖਤਾਂ ਵਿਚ ਕੀਤਾ ਗਿਆ ਹੈ। ਇਹਨਾਂ ਸ਼ਬਦਾਂ ਦੀ ਜਿਨ੍ਹਾਂ ਵਿਚੋਂ ਬਹੁਤ ਸਾਰਿਆ ਸ਼ਬਦਾਂ ਦੀ ਦੱਖਣ ਦੇ ਮੰਦਰ-ਸ਼ਰਧਾਲੂਆਂ ਨੂੰ ਜਾਣਕਾਰੀ ਹੈ, ਨਾ ਕੇਵਲ ਨਿਰੰਤਰ ਵਰਣਨ ਸਮੇਂ ਵਿਆਖਿਆ ਕੀਤੀ ਗਈ ਹੈ, ਸਗੋਂ ਪੁਸਤਕ ਦੇ ਅੰਤ ਉੱਤੇ ਅਰਥਾਵਲੀ ਦਿੱਤੀ ਗਈ ਹੈ ਤਾਂ ਜੋ ਇਸ ਦੇ ਫਲਸਰੂਪ ਇਸ ਦਾ ਵਧੇਰੇ ਸਾਰਥਿਕ ਲਾਭ ਉਠਾਇਆ ਜਾ ਸਕੇ।

# 2. ਆਰੰਭ – ਮੁੱਢਲੇ ਮੰਦਰ

ਵਸਤੂਆਂ ਦੀ ਪੂਜਾ ਦੀ ਰੀਤ ਜਾਂ ਵਿਸ਼ੇਸ਼ ਥਾਂਵਾਂ ਉੱਤੇ ਵਿਸ਼ੇਸ਼ ਵਿਧੀ ਨਾਲ ਵਾਪਰੀ ਕੋਈ ਪਰਾ ਮਨੁੱਖੀ ਘਟਨਾ ਨੂੰ ਪ੍ਰਾਚੀਨ ਸਮੇਂ ਤੋਂ ਮਨੁੱਖਤਾ ਦਾ ਇਕ ਖਾਸਾ ਸਮਝਿਆ ਜਾਂਦਾ ਰਿਹਾ ਹੈ। ਅਜਿਹੇ ਵਿਹਾਰਾਂ ਦਾ ਮੁਢਲਾ ਰੂਪ ਕੇਵਲ ਸਾਹਿਤਕ ਪ੍ਰਮਾਣਾਂ, ਪਰੰਪਰਾਵਾਂ ਅਤੇ ਸਥੂਲ ਨਿਸ਼ਾਨੀਆਂ ਤੋਂ ਜਿਹੜੀਆਂ ਸਦੀਆਂ ਦੇ ਬੀਤਣ ਪਿਛੋਂ ਸਾਡੇ ਤੱਕ ਪੁੱਜੀਆਂ ਹਨ, ਵਿਚ ਲੱਭਿਆ ਜਾ ਸਕਦਾ ਹੈ। ਉਪਦੀਪ ਦੇ ਧੁਰ ਦੱਖਣੀ ਭਾਗ ਵਿਚ ਤਮਿਲਾਂ ਦੇ ਦੇਸ਼, ਪ੍ਰਾਚੀਨ ਤਾਮਲਕਾਮ, ਜਿਸ ਨੂੰ ਅੱਜ ਕੱਲ੍ਹ ਕੇਰਲਾ ਕਿਹਾ ਜਾਂਦਾ ਹੈ, ਦੇ ਜੀਵਨ ਤੇ ਸੰਗਠਿਤ ਪੂਜਾ ਦਾ ਕਾਫੀ ਸਪਸ਼ਟ ਚਿਤਰ, ਤਮਿਲ ਦੇ ਪ੍ਰਾਚੀਨ ਉਪਲਬਧ ਸਾਹਿਤ, ਜਿਸ ਦਾ ਸਮਾਂ ਈਸਵੀ ਸਦੀ ਦੇ ਆਰੰਭ ਤੋਂ ਮਿਥਿਆ ਜਾ ਸਕਦਾ ਹੈ, ਵਿੱਚ ਦੇਖਿਆ ਜਾ ਸਕਦਾ ਹੈ। ਇਸ ਵਿਸ਼ਾਲ ਸਾਹਿਤ ਦੇ ਸੁਰੱਖਿਅਤ ਭਾਗ ਵਿਚ ਸਮਕਾਲੀਨ ਤੇ ਇਸ ਤੋਂ ਪਹਿਲਾਂ ਦੀਆਂ ਪਰੰਪਰਾਵਾਂ ਮੌਜੂਦ ਹਨ ਜਿਨ੍ਹਾਂ ਵਿਚੋਂ ਬਹੁਤੀਆਂ ਅੱਜ ਵੀ ਪ੍ਰਚਲਿਤ ਹਨ। ਸਥੂਲ ਪ੍ਰਮਾਣ ਬਹੁਤ ਸਾਰੀਆਂ ਵੱਡੇ ਵੱਡੇ ਪਥੱਰਾਂ ਨਾਲ ਬਣੀਆਂ ਕਈ ਪ੍ਰਕਾਰ ਤੇ ਸ਼ਕਲਾਂ ਦੀਆਂ ਇਮਾਰਤਾਂ ਤੋਂ ਲੱਭਿਆ ਜਾ ਸਕਦਾ ਹੈ ਜਿਹੜੀਆਂ ਅੱਜ ਤੀਕ ਬਚੀਆਂ ਹੋਈਆਂ ਹਨ। ਦੱਖਣ ਵਿੱਚ ਇਹ ਇਮਾਰਤਾਂ, ਜਿਹੜੀਆਂ ਸ਼ਮਸ਼ਾਨਭੂਮੀ ਦਾ ਰੂਪ ਹਨ, ਬਹੁਤ ਹੱਦ ਤਕ ਮੁੱਢਲੀਆਂ ਇਮਾਰਤਾਂ ਦਾ ਸਭ ਤੋਂ ਵੱਡਾ ਸੁਰੱਖਿਅਤ ਸਮੂਹ ਹੈ ਅਤੇ ਇਹ ਵਿੰਧੀਆਚਲ ਦੇ ਦੱਖਣ ਦੇ ਸਾਰੇ ਇਲਾਕੇ ਵਿੱਚ ਥਾਂ ਥਾਂ ਖਿੰਡੀਆਂ ਹੋਈਆਂ ਹਨ। ਵੱਡੇ ਵੱਡੇ ਪੱਥਰਾਂ ਨਾਲ ਬਣੇ ਇਹ ਸਮਾਰਕ ਆਪਣੇ ਸਰੂਪ ਤੇ ਮੂਲ ਤੱਤਾਂ ਦੇ ਆਧਾਰ ਉੱਤੇ ਇੱਕ ਅਜਿਹੇ ਸ੍ਰੇਸ਼ਟ ਤੇ ਵਿਕਾਸਮਈ ਪਦਾਰਥਿਕ ਸਭਿਆਚਾਰ ਦਾ ਪ੍ਰਗਟਾਉ ਕਰਦੇ ਹਨ ਜਿਸ ਦੇ ਬਹੁਤ ਸਾਰੇ ਪ੍ਰਸੰਗ ਸੰਗਮ ਦੌਰ ਤੇ ਇਸ ਤੋਂ ਪਿਛਲੇਰੇ ਸਮੇਂ ਦੇ ਮੁੱਢਲੇ ਤਮਿਲ ਸਾਹਿਤ ਵਿੱਚ ਲੱਭੇ ਜਾ ਸਕਦੇ ਹਨ। ਮ੍ਰਿਤਕਾਂ ਦੇ ਸਤਿਕਾਰ ਵਿਚ ਬਣੇ ਸਮਾਰਕਾਂ ਤੇ ਰੀਤਾਂ ਸਮੇਤ ਕੀਤੀ ਗਈ ਪੂਜਾ ਦਾ ਵੇਰਵਾ ਮਿਲਦਾ ਹੈ ਜਿਸ ਨੂੰ ਨਾਡੂਕਲ ਜਾਂ 'ਪੱਥਰ-ਉਸਾਰੀ' ਆਖਿਆ ਗਿਆ ਹੈ। ਦੱਖਣ ਵਿਚ ਇਹ ਸਭਿਆਚਾਰ ਜਿਸ ਦਾ ਮੁੱਢ ਈਸਵੀ ਸੰਨ ਤੋਂ ਪਹਿਲੇ ਸਹੰਸਰ-ਕਾਲ ਦੇ ਮੱਧ ਦੇ ਨੇੜ-ਤੇੜ ਬੱਝਾ, ਈਸਵੀ ਸਦੀ ਦੇ ਪਿਛੋਂ ਕੁਝ ਬਦਲਵੇਂ ਤੇ ਸੀਮਿਤ ਰੂਪ ਵਿੱਚ ਇਹ ਸਦੀਆਂ ਤਕ ਚਲਦਾ ਰਿਹਾ। ਏਸੇ ਸਾਹਿਤ ਵਿਚੋਂ ਸਾਨੂੰ ਦੂਜੇ ਦੇਵਤਿਆਂ ਅਤੇ ਆਤਮਾਵਾਂ ਦੀ, ਜਿਨ੍ਹਾਂ ਨੂੰ ਸਾਧਾਰਨ ਲੋਕ ਪੂਜਦੇ ਸਨ, ਝਲਕ ਵੀ ਮਿਲਦੀ ਹੈ। ਇਸ ਤੋਂ ਬਿਨ੍ਹਾਂ ਉਹਨਾਂ ਲੋਕਾਂ ਦੇ ਧਾਰਮਿਕ, ਰਿਵਾਜਾਂ, ਜਿਹੜੇ ਸ਼ਾਇਦ ਬ੍ਰਾਹਮਣਵਾਦ ਦੇ ਸ਼ੁਧੀ-ਕਰਨ ਕੀਤੇ ਹਿੰਦੂ, ਜੈਨ ਅਤੇ ਬੁੱਧ ਧਰਮਾਂ ਸਮੇਤ ਇੱਕ ਹੋਰ ਮਹੱਤਵਪੂਰਨ ਆਜੀਵਕਾਂ ਦੇ ਧਰਮ ਦੀ ਆਮਦ ਤੋਂ ਪਹਿਲਾਂ ਪ੍ਰਚਲਿਤ ਸਨ। ਸਥਾਨਿਕ ਦੇਵਤਿਆਂ ਦੀ ਪੂਜਾ ਅਤੇ ਬਿਰਛਾਂ, ਨਦੀਆਂ ਤੇ ਪਹਾੜਾਂ

ਉਤੇ ਰਹਿ ਰਹੀਆਂ ਰੂਹਾਂ ਦੀ ਅਧਿਆਤਮਵਾਦੀ ਪੂਜਾ ਜਾਂ ਪਿੰਡਾਂ, ਸ਼ਹਿਰਾਂ, ਚੌਰਾਹਿਆਂ, ਸਾਗਰ ਦੇ ਤੱਟਾਂ, ਨਦੀਆਂ ਦਿਆਂ ਪੱਤਣਾਂ, ਝੀਲਾਂ ਅਤੇ ਤਾਲਾਬਾਂ ਦੀਆਂ ਰੱਖਵਾਲੀਆਂ ਰੂਹਾਂ ਦੀ ਪੂਜਾ ਵਾਸਤਵਿਕ ਰੂਪ ਵਿੱਚ ਉੱਤਰੀ ਭਾਰਤ ਵਿੱਚ (ਯਕਸ਼, ਭੂਤ ਅਤੇ ਦੇਵਤਿਆਂ) ਹੁੰਦੀਂ ਪੂਜਾ ਦੇ ਐਨ ਸਮਾਨ ਸੀ ਜਿਥੇ ਸਾਨੂੰ ਬਾਲਕ ਬੁਧ ਨੂੰ ਜਨਮ ਲੈਣ ਤੋਂ ਤੁਰੰਤ ਬਾਅਦ ਯਕਸ਼, ਸਾਕਿਆ ਵਰਧਨਾ ਦੇ ਮੱਠ ਵਿਚ ਲਿਜਾਣ ਦੀ ਪ੍ਰਮਾਣੀਕ ਉਦਾਹਰਣ ਮਿਲਦੀ ਹੈ।

## ਛੱਤਾਂ ਤੋਂ ਬਿਨ੍ਹਾਂ ਮੰਦਰ

ਬਿਰਛਾਂ ਨੂੰ ਦੇਵਤਿਆਂ ਤੇ ਰੂਹਾਂ ਦਾ ਨਿਵਾਸ ਮੰਨ ਕੇ ਉਹਨਾਂ ਦੀ ਕੀਤੀ ਜਾਂਦੀ ਪੂਜਾ ਕਿਸੇ ਸਮੇਂ ਬੜੀ ਲੋਕ-ਪ੍ਰਿਯ ਸੀ। ਇਹਨਾਂ ਰੂਹਾਂ ਦਾ ਸਬੰਧ ਬਹੁਤ ਸਾਰੇ ਬਿਰਛਾਂ ਨਾਲ ਜੁੜਿਆ ਹੋਇਆ ਸੀ ਜਿਵੇਂ ਅਲ (ਬੋਹੜ), ਅਰਾਸੂ (ਪਿੱਪਲ), ਇਰਾਤੀ (ਬੇਰ), ਇਲਾਂਜੀ, ਕਾਦੰਬਾ, ਪਾਲਾ (ਕਠਲ), ਵਕਾਈ (ਸਿਰਿਸ) ਵਾਨੀ (ਕਾਬਲੀ ਕਿੱਕਰ) ਵੇਲੀ (ਬੇਲ) ਵੇਂਬੂ (ਨਿੰਮ) ਵੇਂਗਾਈ (ਲਾਲ ਸੰਦਲ ਦਾ ਰੁੱਖ) ਆਦਿ। ਕਾਦੰਬਾ ਬਿਰਛ ਨੂੰ ਮੁਰੂਗਨ (ਕਾਰਤੀਕੀਆ) ਅਤੇ ਬੋਹੜ ਨੂੰ ਸ਼ਿਵ ਜੀ ਦਾ ਨਿਵਾਸ ਮੰਨਿਆ ਜਾਂਦਾ ਹੈ। ਤਮਿਲ ਦੀਆਂ ਮੁੱਢਲੀਆਂ ਰਚਨਾਵਾਂ ਵਿਚੋਂ ਅਹਾਨਾਨੁਰੂ ਨਾਂ ਦੀ ਰਚਨਾ ਵਿਚ ਦਸਿਆ ਗਿਆ ਹੈ ਕਿ ਬੋਹੜ ਦੇ ਬਿਰਛ ਦੇ ਆਲੇ-ਦੁਆਲੇ ਇੱਟਾਂ ਦੀ ਵਲਗਣ ਹੁੰਦੀ ਸੀ ਜਿੱਥੇ ਭੇਟਾਂ ਅਰਪਨ ਕੀਤੀਆਂ ਜਾਂਦੀਆਂ ਸਨ। ਇਹ ਇੱਕ ਬਿਰਛ-ਮੰਦਰ ਦੀ ਉਦਾਹਰਣ ਜਾਪਦੀ ਹੈ ਜਿਹੜੀ ਕਿ ਵਿਸ਼ੇਸ਼ ਰੂਪ ਵਿਚ ਬੁੱਧ-ਧਰਮ ਨਾਲ ਸਬੰਧ ਨਹੀਂ ਸੀ ਰਖਦੀ। ਤਮਿਲ ਮਹਾਂ-ਕਾਵਿ 'ਸਿਲੱਪਾਡੀ ਕਰਮ' ਜਿਹੜਾ ਸਮੇਂ ਦੇ ਪੱਖੋਂ ਕੁਝ ਚਿਰ ਪਿਛੋਂ ਰਚਿਆ ਗਿਆ ਵਿਚ ਬੋਧੀ-ਬਿਰਛ ਦੇ ਮੰਦਰ ਦਾ ਜ਼ਿਕਰ ਆਉਂਦਾ ਹੈ ਜਿਸ ਨੂੰ ਬੋਧੀ-ਸਾਹਿਤ ਵਿਚ ਬੋਧੀ-ਘਰ ਆਖਿਆ ਗਿਆ ਹੈ। ਇਹ ਸਾਰੇ ਛੱਤ ਤੋਂ ਬਿਨ੍ਹਾਂ ਬਣੇ ਮੰਦਰਾਂ ਦੀ ਸ਼੍ਰੇਣੀ ਵਿਚ ਰੱਖੇ ਜਾ ਸਕਦੇ ਹਨ ਅਰਥਾਤ ਜਿਹੜੇ ਖੁੱਲ੍ਹਮ-ਖੁੱਲ੍ਹੇ ਸਨ ਅਤੇ ਜਿਨ੍ਹਾਂ ਵਿਚ ਪੂਜਾ ਲਈ ਰੱਖੀ ਗਈ ਵਸਤੂ ਉੱਤੇ ਕੋਈ ਛੱਤ ਨਹੀਂ ਸੀ।

ਪੁਰਾਤੱਤਵ ਪ੍ਰਮਾਣਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਬਿਰਛ ਪੂਜਾ ਦਾ ਇਹ ਸੰਕਲਪ ਬਹੁਤ ਪੁਰਾਣਾ ਹੈ ਤੇ ਇਸ ਦਾ ਸਬੰਧ ਹੜੱਪਾ ਸਮੇਂ ਨਾਲ ਜੋੜਿਆ ਜਾ ਸਕਦਾ ਹੈ। ਦੱਖਣੀ ਭਾਰਤ ਵਾਂਗ, ਉੱਤਰੀ ਭਾਰਤ ਵਿੱਚ ਵੀ ਬੋਧੀਆਂ ਦੀਆਂ ਪਹਿਲੀਆਂ ਰਚਨਾਵਾਂ ਵਿੱਚ, ਬੁੱਧ ਦੇ ਜਨਮ ਤੋਂ ਪਹਿਲਾਂ ਵੀ ਅਜਿਹੀ ਪੂਜਾ ਦੇ ਹਵਾਲੇ ਮਿਲਦੇ ਹਨ। ਬੋਧੀ ਸਾਹਿਤ ਵਿਚ ਮੰਦਰ ਜਾਂ ਮੰਦਰ ਤੋਂ ਬਿਨ੍ਹਾਂ 'ਬਣੀ ਬਣਤਰ ਦੇ ਬਿਰਛ-ਮਠਾਂ ਨੂੰ ਜਿਹੜੇ ਨਿਸ਼ਚਿਤ ਰੂਪ ਵਿਚ ਬੋਧੀ ਨਹੀਂ ਸਨ, ਬਿਰਛ-ਮੰਦਰ ਕਿਹਾ ਗਿਆ ਹੈ, ਜਦੋਂ ਕਿ ਉਹਨਾਂ ਬੋਧੀ-ਬਿਰਛਾਂ, ਜਿਨ੍ਹਾਂ ਨੂੰ ਬੋਧੀ ਪਵਿੱਤਰ ਸਮਝਦੇ ਸਨ, ਦੇ ਆਲੇ-ਦੁਆਲੇ ਬਣੇ ਮਠਾਂ ਨੂੰ ਬੋਧੀ-ਘਰ ਕਿਹਾ ਗਿਆ ਹੈ। ਬੋਧੀ ਸਮੇਂ ਤੋਂ ਪਹਿਲਾਂ, ਉਰੂਵੇਲਾ ਦੇ ਬੋਧੀ-ਬਿਰਛ ਨੂੰ, ਜਿਸ ਉੱਤੇ ਕਿਸੇ ਦੇਵਤੇ ਜਾਂ ਰੱਬੀ ਹਸਤੀ ਦਾ ਨਿਵਾਸ ਮੰਨਿਆ ਜਾਂਦਾ ਸੀ ਤੇ ਜਿਸ ਨੂੰ ਭੇਟਾਂ ਅਰਪਨ ਕੀਤੀਆਂ ਜਾਂਦੀਆਂ ਸਨ ਅਤੇ ਜਿਸ ਨੂੰ ਵਿਆਹ ਤੇ ਔਲਾਦ ਦੇ ਵਰਦਾਨਾਂ ਲਈ ਪ੍ਰਾਰਥਨਾਵਾਂ ਕੀਤੀਆਂ ਜਾਂਦੀਆਂ ਸਨ, ਬੜਾ ਪਵਿੱਤਰ ਸਮਝਿਆ ਜਾਂਦਾ ਸੀ। ਦੂਜੇ ਪਵਿੱਤਰ ਰੁੱਖਾਂ ਦਾ ਸਤਿਕਾਰ ਤੇ ਪੂਜਾ ਵੀ ਇਸੇ ਤਰ੍ਹਾਂ ਕੀਤਾ ਜਾਂਦਾ ਸੀ। ਉਦਾਹਰਣ ਦੇ ਤੌਰ 'ਤੇ ਉਹਨਾਂ ਨੂੰ ਫੁੱਲ ਤੇ ਹਾਰ ਭੇਂਟ ਕਰਨੇ, ਉਹਨਾਂ ਨੂੰ ਖੁਸ਼ਬੂਦਾਰ ਪ ਣੀ ਨਾਲ ਨੁਹਾਉਣਾ ਜਾਂ ਉਹਨਾਂ ਦਾ ਸ਼ੁਧੀ-ਕਰਨ ਕਰਨਾ, ਉਹਨਾਂ ਦੀਆਂ ਨੀਹਾਂ ਦੁਆਲੇ ਸਾਫ਼ ਰੇਤਾ ਵਿਛਾਉਣਾ, ਚਬੂਤਰੇ (ਵਰਮ)

ਬਣਾਉਣੇ, ਜਾਂ ਪ੍ਰਦੱਖਣਾ ਲਈ ਉਹਨਾਂ ਦਿਆਂ ਤਨਿਆਂ ਦੁਆਲੇ ਛੱਤਾਂ ਵਾਲੇ ਛੱਜੇ ਬਣਾਉਣੇ ਅਤੇ ਕਈ ਦੂਜੀਆਂ ਰੀਤਾਂ ਤੇ ਸਮਾਗਮਾਂ ਦਾ ਕਰਨਾ ਜਿਨ੍ਹਾਂ ਦਾ ਜ਼ਿਕਰ ਉੱਪਰ ਕੀਤਾ ਜਾ ਚੁੱਕਾ ਹੈ। ਕਦੇ ਕਦੇ ਜੰਗਲੇ ਜਾਂ ਵਲਗਣਾਂ ਵੀ ਬਣਾਈਆਂ ਜਾਂਦੀਆਂ ਸਨ ਜਿਨ੍ਹਾਂ ਨੂੰ ਫੁੱਲਾਂ, ਝਾਲਰਾਂ ਤੇ ਛੋਟੀਆਂ ਛੋਟੀਆਂ ਛਤਰੀਆਂ ਨਾਲ ਸਜਾਇਆ ਜਾਂਦਾ ਸੀ।

ਕਿਉਂਕਿ ਪਵਿੱਤਰ ਬਿਰਛ ਦੇ ਆਲੇ-ਦੁਆਲੇ ਬਣੀ ਬਣਤਰ ਨੂੰ ਨਾ ਕੇਵਲ ਪੂਜਣ-ਯੋਗ ਹੀ ਸਮਝਿਆ ਜਾਂਦਾ ਸੀ, ਸਗੋਂ ਇਹ ਪੂਜਾ ਦੀਆਂ ਰੀਤਾਂ ਦੀਆਂ ਲੋੜਾਂ ਨੂੰ ਪੂਰਾ ਕਰਦੀ ਸੀ। ਏਸੇ ਲਈ ਏਸ ਨੇ ਭਿੰਨ-ਭਿੰਨ ਵਿਉਂਤਾਂ ਹੇਠ ਭਵਨ-ਉਸਾਰੀ ਦੇ ਨਿਸਚਿਤ ਰੂਪ ਧਾਰਨ ਕਰ ਲਏ। ਇਸ ਦਾ ਪ੍ਰਮਾਣ ਈਸਵੀ ਸੰਨ ਤੋਂ ਦੋ ਸਦੀਆਂ ਪਹਿਲਾਂ, ਉੱਤਰੀ ਤੇ ਦੱਖਣੀ ਭਾਰਤ ਦੇ ਬੋਧੀ ਟਿਕਾਣਿਆਂ ਉੱਤੇ ਬਣੇ ਬੋਧੀ-ਘਰਾਂ ਦੇ ਚਿੱਤਰਾਂ ਵਿਚ ਬੁੱਤ-ਤਰਾਸ਼ੀ ਦੇ ਨਿਰੂਪਣ ਤੋਂ ਮਿਲ ਜਾਂਦਾ ਹੈ। ਬੋਧੀ ਘਰ ਨੂੰ ਹਮੇਸ਼ਾ, ਛੱਤ ਜਾਂ ਛੱਤ ਤੋਂ ਬਿਨ੍ਹਾਂ ਬਣੇ ਇੱਕ ਉਚੇ ਛੱਜੇ ਦੇ ਰੂਪ ਵਿੱਚ, ਜਿਹੜਾ ਬੋਧੀ-ਬਿਰਛ ਦੇ ਐਨ ਆਲੇ-ਦੁਆਲੇ ਬਣਿਆ ਹੁੰਦਾ ਹੈ, ਜਿਸ ਬਿਰਛ ਦੇ ਪੈਰਾਂ ਵਿਚ ਵਿਸ਼ੇਸ਼ ਵਿਸਮਾਦੀ ਰੌਂ ਵਿੱਚ ਲੱਗੇ ਵਜਰ ਆਸਨ ਨੂੰ ਦਿਖਾਇਆ ਗਿਆ ਹੁੰਦਾ ਹੈ, ਜਿਹੜਾਂ ਪਵਿੱਤਰ ਵਲਗਣ (ਬੋਧੀ-ਮੰਡ) ਦੇ ਘੇਰੇ ਵਿਚ ਆਉਂਦਾ ਹੈ, ਪੇਸ਼ ਕੀਤਾ ਜਾਂਦਾ ਹੈ। ਅਸ਼ੋਕ ਵੰਦਨਾ ਵਿਚ, ਸਮਰਾਟ ਅਸ਼ੋਕ ਵਲੋਂ, ਆਪਣੇ ਪ੍ਰਣ ਨੂੰ ਪੂਰਾ ਕਰਦਿਆਂ ਇਕ ਵਲਗਣ (ਵਰਮ) ਜਿਹੜੀ ਉਸ ਨੇ ਬੋਧ-ਗਾਯਾ ਦੇ ਸਥਾਨ ਉੱਤੇ ਪ੍ਰਸਿੱਧ ਬੋਧੀ-ਬਿਰਛ ਦੇ ਚਾਰੇ ਪਾਸੀਂ ਬਣਾਈ ਸੀ, ਉੱਤੇ ਚੜ੍ਹ ਕੇ ਹਜ਼ਾਰ ਬਰਤਨਾਂ ਵਿਚੋਂ ਖ਼ੁਸ਼ਬੂਦਾਰ ਪਾਣੀ ਪ੍ਰਵਾਹਿਤ ਕਰਨ ਦੀ ਗੱਲ ਆਖੀ ਗਈ ਹੈ। ਦੱਖਣੀ ਭਾਰਤ ਦੇ ਬੋਧ-ਘਰਾਂ ਦੀਆਂ ਅਮਰਾਵਤੀ ਵਿੱਚ ਉਪਲਬਧ ਦੋ ਬਣਤਰਾਂ ਵਿਚੋਂ ਇਕ ਸਾਲਮ-ਸਬੂਤੀ ਹੈ, ਭਾਵੇਂ ਮੰਦੀ ਹਾਲਤ ਵਿਚ ਹੈ, ਤੇ ਦੂਜੀ ਟੁੱਟੀ-ਭੱਜੀ ਹੈ। ਪਹਿਲੀ ਵਿਚ, ਜਿਹੜੀ ਮੂਲ ਰੂਪ ਵਿਚ ਵਰਗਾਕਾਰ ਸ਼ਕਲ ਦੀ ਹੈ ਜਿਸ ਦੀਆਂ ਬਾਹੀਆਂ ਦੇ ਸਿਰੇ ਹਰ ਇੱਕ ਖੂੰਜੇ ਵਿਚੋਂ ਲੰਘ ਕੇ ਅਗੇ ਵਧੇ ਹੋਏ ਹਨ, ਇੱਕ ਅਸਾਧਾਰਨ ਉੱਚੀ ਦੂਜੀ ਮੰਜ਼ਿਲ ਹੈ ਜਾਂ ਉਸ ਦੀ ਹੇਠਲੀ ਮੰਜ਼ਿਲ ਉੱਤੇ ਛੱਜਾ ਬਣਿਆ ਹੋਇਆ ਹੈ। ਸ਼ਾਇਦ ਇਸ ਤੀਕ ਸਹੀ ਵਿਧੀ ਨਾਲ ਰੱਖੀ ਡੰਡੇਦਾਰ ਪੌੜੀ ਰਾਹੀਂ, ਜਿਸ ਨੂੰ ਨਕਸ਼ੇ ਵਿੱਚ ਨਹੀਂ ਦੇਖਿਆ ਜਾ ਸਕਦਾ, ਪੁੱਜਿਆ ਜਾ ਸਕਦਾ ਸੀ ਤੇ ਇਸ ਤਰ੍ਹਾਂ ਦੀ ਸਥਿਤੀ ਕਈ ਦੂਜੀਆਂ ਹਾਲਤਾਂ ਵਿੱਚ ਵੀ ਦੇਖੀ ਜਾ ਸਕਦੀ ਸੀ। ਵਿਵਸਥਾ ਅਨੁਸਾਰ ਇਸ ਵਿਚ ਅੱਠਾਂ ਥੰਮ੍ਹਾਂ ਦੇ ਚਾਰ ਗੁੱਟ ਹਨ ਤੇ ਇਕ ਗੁੱਟ ਚਾਰਾਂ ਖੂੰਜਿਆਂ ਵਿੱਚ ਉਪਲਬਧ ਹੈ ਤੇ ਹਰ ਇਕ ਗੁੱਟ ਵਿਚੋਂ ਚਾਰਾਂ ਨੇ ਵਾਸਤਵਿਕ ਖੂੰਜਿਆਂ ਨੂੰ ਮੱਲਿਆ ਹੋਇਆ ਹੈ, ਜਦੋਂ ਕਿ ਹੋਰ ਚਾਰ ਖੂੰਜਿਆਂ ਦੇ ਸਾਹਮਣੇ ਦੋ ਜੁੱਟਾਂ ਦੇ ਰੂਪ ਵਿਚ, ਹਰ ਇਕ ਗੁੱਟ ਤੋਂ ਪਹਿਲਾਂ ਰੱਖੇ ਗਏ ਹਨ। ਅਮਰਾਵਤੀ ਵਾਲੀ ਦੂਜੀ ਬਣਤਰ ਤਿੰਨ-ਮੰਜ਼ਿਲੀ ਹੈ ਅਤੇ ਵਿਉਂਤ ਵਿਚ ਗੋਲਾਕਾਰ ਹੈ। ਇਸ ਵਿਚ ਵੀ ਹੇਠਲੀ ਮੰਜ਼ਿਲ ਉੱਤੇ ਉੱਚੇ ਉੱਚੇ ਥੰਮ੍ਹ ਬਣੇ ਹੋਏ ਹਨ ਜਿਨ੍ਹਾਂ ਉਤੇ ਦੋਨੋਂ ਮੰਜ਼ਿਲਾਂ ਟਿਕੀਆਂ ਹੋਈਆਂ ਹਨ। ਵੈਸ਼ਾਲੀ ਦੇ ਪ੍ਰਸਿੱਧ ਬਹੁਪੁਤਰਾ-ਚੇਤਿਆ ਜਿਹੜਾ ਕਿ ਬੁੱਧ ਦੀਆਂ ਵੈਸ਼ਾਲੀ ਵਿਚ ਪਾਈਆਂ ਗਈਆਂ ਬਹੁਤ ਸਾਰੀਆਂ ਫੇਰੀਆਂ ਸਮੇਂ ਇਕ ਮਨਪਸੰਦ ਸਥਾਨ ਸੀ, ਦਾ ਚਿਤਰ ਅਮਰਾਵਤੀ ਦੀ ਇਕ ਪੱਥਰ ਦੀ ਸਿੱਲ [1] ਦੇ ਇੱਕ ਪਾਸੇ ਬਣਿਆ ਹੋਇਆ ਹੈ ਜਿਸ ਦੇ ਬਿਰਤਾਂਤਕ ਵਿਵਰਣ ਤੋਂ ਗਿਆਤ ਹੁੰਦਾ ਹੈ ਕਿ ਬੁੱਧ ਦੀ ਉਸ ਸਥਾਨ ਉੱਤੇ ਇਹ ਅੰਤਲੀ ਫੇਰੀ ਸੀ ਭਾਵੇਂ ਉਸ

---

1. Ancient India, Nos. 20 $ 21, pp, 168-177

ਸਮੇਂ ਉਹ ਇਸ ਚੇਤਿਆ ਵਿਚ ਨਹੀਂ ਸੀ ਠਹਿਰਿਆ। ਦ੍ਰਿਸ਼ ਦੇ ਇਸ ਭਾਗ ਵਿੱਚ ਤਿੰਨ ਬਿਰਛਾਂ ਨੂੰ ਦਿਖਾਇਆ ਗਿਆ ਹੈ ਜਿਨ੍ਹਾਂ ਵਿਚੋਂ ਦੋ ਬਿਰਛਾਂ ਦੀਆਂ ਬੁਨਿਆਦਾਂ ਦੇ ਆਲੇ-ਦੁਆਲੇ ਇੱਕ ਜੰਗਲਾ ਬਣਿਆ ਹੋਇਆ ਹੈ। ਸੱਜੇ ਪਾਸੇ ਵਾਲੇ ਵਧੇਰੇ ਉਭਰਵੇਂ ਬਿਰਛ ਦੀ, ਜਿਸ ਦੇ ਇਰਦ-ਗਿਰਦ ਜੰਗਲਾ ਹੈ, ਦੋ ਸ਼ਰਧਾਲੂ ਪੂਜਾ ਕਰਦੇ ਵਿਖਾਏ ਹਨ। ਇੱਕ ਨੇ ਹੱਥ ਜੋੜੇ ਹੋਏ ਹਨ ਤੇ ਦੂਜਾ ਇਕ ਬੱਚੇ ਨੂੰ ਫੜ ਕੇ ਬਿਰਛ ਵੱਲ ਮੂੰਹ ਕਰਕੇ ਖਲੋਤਾ ਹੋਇਆ ਹੈ। ਇਸ ਦੇ ਹੇਠਾਂ ਕੁਝ ਉਕੱਰਿਆ ਹੋਇਆ ਵੀ ਹੈ ਜਿਸ ਵਿਚ ਇਸ ਨੂੰ "ਵੈਸ਼ਾਲੀ ਦਾ ਬਾਹੂ ਪੁਤਰ" ਆਖਿਆ ਗਿਆ ਹੈ। ਇਹ ਇਕ ਤਰ੍ਹਾਂ ਨਾਲ ਇਕ ਵਰਿਕਸ਼ — ਚੇਤਿਆ ਦਾ ਹੀ ਪ੍ਰਗਟਾਉ ਹੈ ਜਿਸ ਦੇ ਇਰਦ-ਗਿਰਦ ਇਕ ਸਾਦਾ ਜੰਗਲਾ ਹੈ ਜਿਹੜਾ ਇਸ ਦੀ ਪ੍ਰਾਚੀਨਤਾ ਵੱਲ ਸੰਕੇਤ ਕਰਦਾ ਹੈ ਕਿਉਂਕਿ ਇਹ ਸਿੱਲ ਅਤੇ ਸ਼ਿਲਾਲੇਖ ਸਮਰਾਟ ਅਸ਼ੋਕ ਦੇ ਸਮੇਂ ਤੋਂ ਪਿਛੋਂ ਦੇ ਹਨ। ਬੁੱਧ-ਘੋਸ਼ ਅਨੁਸਾਰ ਇਹ ਬਹੁਤੀਆਂ ਟਹਿਣੀਆਂ ਵਾਲਾ ਬਿਰਛ ਸੀ ਜਿੱਥੇ ਲੋਕ ਪੁੱਤਰ-ਪ੍ਰਾਪਤੀ ਲਈ ਪੂਜਾ ਕਰਦੇ ਸਨ। ਇਸ ਅਨੁਸਾਰ ਇਕ ਚਿੱਤਰਣ, ਜਿਸ ਵਿਚ ਇਕ ਵਿਅਕਤੀ ਨੂੰ ਇਕ ਬਖ਼ਸ਼ਿਸ਼ ਲਈ ਪ੍ਰਾਰਥਨਾ ਕਰਦਿਆਂ ਤੇ ਦੂਜੇ ਨੂੰ ਇਸ ਬਖ਼ਸ਼ਿਸ਼ ਦੀ ਪ੍ਰਾਪਤੀ ਪਿਛੋਂ ਸ਼ੁਕਰਾਨੇ ਵਜੋਂ ਇਸ ਨੂੰ ਭੇਂਟ ਕਰਦਿਆਂ ਦਿਖਾਇਆ ਹੈ, ਬੜਾ ਢੁਕਵਾਂ ਹੈ[1]।

ਸੰਖੇਪ ਵਿਚ, ਪੂਜਾ ਦੀ ਮੁਖ ਵਸਤੂ ਦੁਆਲੇ ਬਣੇ ਬੋਧੀ-ਘਰ, ਜਿਹੜੇ ਛੱਤ ਵਾਲੇ ਮੰਦਰਾਂ, ਜਿਨ੍ਹਾਂ ਦੀ ਅਕਸਰ ਇਕੋ ਮੰਜ਼ਿਲ ਹੁੰਦੀ ਸੀ, ਵਰਗੇ ਸਨ। ਇਨ੍ਹਾਂ ਵਿਚ ਪੂਜਾ ਦੀ ਵਸਤੂ ਰੱਖੀ ਜਾਂਦੀ ਸੀ। ਤਮਿਲ ਸ਼ਿਲਾਲੇਖਾਂ ਤੇ ਸੂਤਰਾਂ ਅਤੇ ਸ਼ਿਲਪਾ ਤੇ ਆਗਾਮਾ ਦੇ ਮੰਦਰਾਂ ਦੀ ਸ਼ਿਲਪ-ਕਲਾ ਬਾਰੇ ਸਾਹਿਤ ਵਿਚ ਇਹਨਾਂ 'ਦਲਾਨਾਂ ਨੂੰ ਮਾਲੀਕਾਈ (Malika) ਕਿਹਾ ਗਿਆ ਹੈ। ਅੰਤਰ ਕੇਵਲ ਏਨਾ ਹੀ ਹੈ ਕਿ ਪਹਿਲੇ ਖੁੱਲੇ ਮਠਾਂ ਦੁਆਲੇ, ਜਿਨ੍ਹਾਂ ਉੱਪਰ ਛੱਤ ਨਹੀਂ ਹੈ, ਬਣੇ ਹੋਏ ਹਨ ਤੇ ਇਸ ਤੋਂ ਪਿਛੋਂ ਦੇ ਮਾਲੀਕਾਈ ਛੱਤ ਵਾਲੇ ਮਠਾਂ ਜਾਂ ਵਿਮਾਨਾਂ, ਜਿਨ੍ਹਾਂ ਵਿਚ ਪੂਜਾ ਲਈ ਕਿਸੇ ਵਸਤੂ ਜਾਂ ਦੇਵਤਾ ਨੂੰ ਰਖਿਆ ਗਿਆ ਹੈ, ਦੁਆਲੇ ਬਣੇ ਹੋਏ ਹਨ।

ਦੱਖਣੀ ਭਾਰਤ ਵਿਚ, ਵਿਸ਼ੇਸ਼ ਕਰਕੇ ਤਮਿਲ ਦੇਸ਼ ਵਿਚ, ਬਿਰਛ ਪੂਜਾ ਦਾ ਇਹੋ ਪ੍ਰਾਚੀਨ ਤੇ ਡੂੰਘਾ ਧਾਰਮਿਕ ਵਿਸ਼ਵਾਸ, ਹਿੰਦੂ ਧਰਮ ਦੀ ਸੰਗਠਿਤ ਮੰਦਰ-ਪੂਜਾ ਦੀ ਰੀਤ ਦੇ ਪ੍ਰਚਲਿਤ ਹੋਣ ਤੋਂ ਬਾਅਦ ਵੀ ਜਾਰੀ ਰਿਹਾ। ਇਸ ਪੂਜਾ ਦਾ ਸਬੰਧ ਧਾਰਮਿਕ ਸਥਾਨਾਂ ਜਾਂ ਸਥਲਾਂ, ਵਿਸ਼ੇਸ਼ ਪ੍ਰਕਾਰ ਦੇ ਬਿਰਛਾਂ, ਸਥਲ-ਬਿਰਛਾਂ, ਵਿਸ਼ੇਸ਼ ਪ੍ਰਕਾਰ ਦੇ ਪਾਣੀ ਦੇ ਵਹਿਣਾਂ ਜਿਵੇਂ ਦਰਿਆ, ਝੀਲ, ਤਾਲਾਬ ਜਾਂ ਤੀਰਥ ਨਾਲ ਜੁੜਿਆ ਹੋਇਆ ਹੈ। ਅੱਜ ਵੀ ਕਿਸੇ ਮਹੱਤਵਪੂਰਨ ਤੀਰਥ-ਸਥਾਨ ਨੂੰ ਸਥਲ ਜਾਂ ਤੀਰਥ ਕਿਹਾ ਜਾਂਦਾ ਹੈ ਅਤੇ ਇੱਕ

---

1. ਪਿਪੱਲ ਦਾ ਬਿਰਛ, ਜਿਹੜਾ ਅਕਸਰ ਨਿੰਮ ਦੇ ਬਿਰਛ ਕੋਲ ਹੁੰਦਾ ਹੈ, ਦਰਿਆਵਾਂ ਦਿਆਂ ਕੰਢਿਆਂ, ਤਾਲਾਬਾਂ ਦਿਆਂ ਬੰਨ੍ਹਾਂ ਜਾਂ ਦੂਜੇ ਪਵਿੱਤਰ ਸਥਾਨਾਂ ਉਤੇ ਸੰਤਾਨ ਦੇ ਇੱਛੁਕ ਲੋਕਾਂ ਲਈ ਅੱਜ ਵੀ ਪੂਜਾ ਤੇ ਪ੍ਰਦੱਖਣਾ ਦੀ ਵਸਤੂ ਸਮਝਿਆ ਜਾਂਦਾ ਹੈ। ਇਸ ਨੂੰ ਅਸਵਤਾ ਨਾਰਾਇਣਾ-ਪ੍ਰਦਕਸ਼ਿਣਾ ਕਹਿੰਦੇ ਹਨ ਅਤੇ ਇਹਨਾਂ ਸੋਮਵਾਰ ਦੇ ਦਿਨਾਂ ਜਿਨ੍ਹਾਂ ਨੂੰ ਚਾਨਣ ਪੱਖ ਦੇ ਦਿਨ ਵੀ ਕਿਹਾ ਜਾਂਦਾ ਹੈ, ਵਿੱਚ ਲਾਭਦਾਇਕ ਸਮਝਿਆ ਜਾਂਦਾ ਹੈ। ਪਿੱਪਲ ਦਾ ਬਿਰਛ ਵਿਸ਼ਨੂੰ, ਨਰਾਇਣ ਜਾਂ ਜਨਾਰਧਨ ਅਤੇ ਵਿਛੜੇ ਪਿੱਤਰਾਂ ਲਈ ਜਿਨ੍ਹਾਂ ਦੀ ਆਸ਼ੀਰਵਾਦ ਦੀ ਚੰਗੀ ਸੰਤਾਨ ਲਈ ਜਾਚਨਾ ਕੀਤੀ ਜਾਂਦੀ ਹੈ, ਪਵਿੱਤਰ ਗਿਣਿਆ ਜਾਂਦਾ ਹੈ।

ਪਵਿੱਤਰ ਸਥਾਨ ਉੱਤੇ ਸਥਲ, ਬਿਰਛ, ਤੀਰਥ ਅਤੇ ਕਿਸੇ ਮੂਰਤੀ ਜਾਂ ਦੇਵਤਾਈ ਦਾ ਇਕੋ ਥਾਂ ਹੋਣਾ ਅਤਿਅੰਤ ਜ਼ਰੂਰੀ ਸਮਝਿਆ ਜਾਂਦਾ ਹੈ। ਉਦਾਹਰਣ ਦੇ ਤੌਰ ਤੇ ਚਿਦੰਬਰਨ ਵਿਚ ਸਥਲ-ਬਿਰਛ ਤਿਲਾਈ (ਸਾਹੀਨ ਰੁੱਖ) ਜਾਂਬੂਕੇਸਵਰਮ(ਨੇੜੇ ਤ੍ਰਿਚਨਾਪਲੀ) ਵਿਚ ਜਾਂਬੂ ਹੈ, ਕਾਂਚੀ ਵਿਖੇ ਏਕਮ ਗਨਾਥਾ ਵਿਚ ਆਮਰਾ ਹੈ ਅਤੇ ਮਦੁਰਾਏ ਵਿਚ ਕਾਦੰਬਾ ਹੈ। ਅਜਿਹੀਆਂ ਅਣਗਿਣਤ ਉਦਾਹਰਣਾਂ ਹਨ ਅਤੇ ਉਹ ਅਧਿਕ ਰੂਪ ਵਿਚ ਸ਼ੈਵ ਮਤ ਨਾਲ ਜੁੜੀਆਂ ਹੋਈਆਂ ਹਨ। ਇਸ ਤੋਂ ਬਿਨ੍ਹਾਂ ਪਹਿਲੀਆਂ ਤਮਿਲ ਪੁਸਤਕਾਂ ਵਿਚ ਵਿਸ਼ੇਸ਼ ਬਿਰਛਾਂ ਦਾ ਜ਼ਿਕਰ ਹੈ ਜਿਵੇਂ ਕਾਬਲ ਮਰਮ (ਸਬੰਧ-ਸੂਚਕ ਬਿਰਛ) ਬਾਦਸ਼ਾਹਾਂ ਅਤੇ ਸ਼ਾਸਨ ਕਰ ਰਹੇ ਮੁਖੀਆਂ ਨਾਲ ਸੰਬੰਧਿਤ ਹਨ। ਪਾਨਾਈ, ਅੱਟੀ ਅਤੇ ਵੇਂਬੂ, ਉਦਾਹਰਣ ਦੇ ਤੌਰ ਤੇ, ਚੇਰਾ, ਚੋਲਾ ਤੇ ਪਾਂਡੇ ਬਾਦਸ਼ਾਹ ਦੇ ਚਿੰਨ੍ਹ ਸਨ।

ਬਿਨ੍ਹਾਂ ਛੱਤ ਤੋਂ ਬਣੇ ਮੰਦਰ ਦੀ ਇੱਕ ਹੋਰ ਕਿਸਮ ਜਿਸ ਦੀ ਪ੍ਰਥਾ ਬੋਧੀਆਂ ਵਿਚ ਸੀ, ਸਤੂਪਾ ਸੀ, ਜਿਸ ਨੂੰ ਅਕਸਰ ਮਹਾ-ਚੇਤਿਆ ਕਿਹਾ ਜਾਂਦਾ ਹੈ। ਦੱਖਣ ਵਿਚ ਇਸ ਦੀ ਆਮਦ ਤੋਂ ਪਹਿਲਾਂ, ਸਤੂਪਾ ਨੇ ਜਿਸ ਦਾ ਆਰੰਭ ਇਕ ਨੀਵੇਂ ਗੋਲਾਰਧ ਠੋਸ ਗੁੰਬਦ ਜਾਂ ਅੰਡਾ ਦੇ ਰੂਪ ਵਿਚ ਹੋਇਆ ਇੱਕ ਅਜਿਹਾ ਰੂਪ ਧਾਰਨ ਕਰ ਲਿਆ ਜਿੱਥੇ ਇੱਕ ਨਿਵੇਕਲੇ ਗੋਲਾਕਾਰ ਢੋਲ ਉੱਤੇ ਆਂਡੇ ਨੂੰ ਉਪਰ ਚੁਕਿਆ ਗਿਆ ਤੇ ਜਿਸ ਨੂੰ ਮੇਧੀ ਕਿਹਾ ਗਿਆ। ਮੇਧੀ ਵਿਚ ਜਿਸ ਦਾ ਵਿਆਸ ਉਪਰਲੇ ਆਂਡੇ ਨਾਲੋਂ ਵੱਡਾ ਸੀ, ਪ੍ਰਦਖਣਾ ਲਈ ਤੰਗ ਰਸਤਾ ਸੀ, ਜਿਸ ਦੇ ਸਿਰੇ ਉੱਪਰ, ਉਪਰਲੇ ਤਲ ਉੱਤੇ ਅਕਸਰ ਇਕ ਨੀਵਾਂ ਜੰਗਲਾ ਬਣਿਆ ਹੋਇਆ ਸੀ। ਜੰਗਲਾ ਸਿਧੀਆਂ ਫੱਟੀਆਂ ਜਾਂ ਸਿਲਾਂ ਨਾਲ ਬਣਿਆ ਹੋਇਆ ਸੀ ਤੇ ਇਹ ਸਿਲਾਂ ਅੱਡ ਅੱਡ ਵਿਥਾਂ ਉੱਤੇ ਲਾਏ ਸਿੱਧੇ ਥੰਮ੍ਹਾਂ ਵਿਚਕਾਰ ਜੜੀਆਂ ਹੋਈਆਂ ਸਨ। ਸਤੂਪਾ ਦੀਆਂ ਸਾਧਾਰਨ ਹਾਲਤਾਂ ਵਿਚ ਮੇਧੀ ਨੂੰ ਛਜਿਆਂ ਦੇ ਰੂਪ ਵਿੱਚ, ਚਾਰ ਮੁੱਖ ਪਾਸਿਆਂ ਉੱਤੇ ਛੋਟੇ ਛੋਟੇ ਥੜਿਆਂ ਦੀ ਸ਼ਕਲ ਵਿੱਚ ਵਿਉਂਤਿਆ ਜਾਂਦਾ ਸੀ, ਜਿਨ੍ਹਾਂ ਨੂੰ ਇਆਕਾ ਥੜ੍ਹੇ ਕਿਹਾ ਜਾਂਦਾ ਸੀ ਤੇ ਜਿਨ੍ਹਾਂ ਉਤੇ ਭੇਟਾਂ ਰਖੀਆਂ ਜਾਂਦੀਆਂ ਸਨ। ਦੂਜੀਆਂ ਹਾਲਤਾਂ ਵਿਚ ਪਹੁੰਚ ਲਈ ਡੰਡੇਦਾਰ ਪੌੜੀਆਂ ਬਣਾਈਆਂ ਜਾਂਦੀਆਂ ਸਨ। ਕੁਝ ਹੋਰ ਦੂਜੀਆਂ ਹਾਲਤਾਂ ਵਿਚ, ਹਰ ਇਕ ਥੜ੍ਹੇ ਉੱਤੇ ਪੰਜ ਉੱਚੇ ਥੰਮ੍ਹਾਂ ਦਾ ਗੁੱਟ ਹੁੰਦਾ ਸੀ ਤੇ ਇਹ ਥੰਮ੍ਹ ਉਹਨਾਂ ਦੇ ਬਾਹਰਲੇ ਕਿਨਾਰਿਆਂ ਉੱਤੇ ਲਾਏ ਜਾਂਦੇ ਸਨ। ਇਹਨਾਂ ਨੂੰ ਇਆਕਾ ਥੰਮ੍ਹ ਕਿਹਾ ਜਾਂਦਾ ਸੀ। ਵਿਉਂਤ ਅਨੁਸਾਰ ਅੰਡਾ ਦੇ ਸਿਖਰ ਉੱਤੇ ਹਰਮੀਕਾ ਵਰਗ ਹੁੰਦਾ ਹੈ ਜਿਸ ਵਿਚ ਇਕ ਛਤਰ ਜਾਂ ਛਤਰਾਂ ਦੀ ਲੜੀ (ਛਤਰਾਵਲੀ) ਰੱਖੀ ਹੁੰਦੀ ਹੈ। ਸਾਰੀ ਇਮਾਰਤ ਦੁਆਲੇ, ਅਕਸਰ ਇੱਕ ਜੰਗਲਾ ਹੁੰਦਾ ਹੈ ਜਿਸ ਦੇ ਚੌਹੀਂ ਪਾਸੀਂ ਸਾਧਾਰਨ ਰਾਹ ਹੁੰਦੇ ਸਨ ਜਿਹੜੇ ਸਾਂਚੀ ਦੇ ਜਟਿਲ ਤੋਰਾਨਾ ਪ੍ਰਵੇਸ਼ ਦੁਆਰਾਂ ਵਾਂਗ ਨਹੀਂ ਸੀ ਹੁੰਦੇ, ਇੱਟਾਂ ਨਾਲ ਬਣੇ ਸਤੂਪਾਂ ਦਾ ਆਪਣਾ ਅੰਡਾ ਤੇ ਮੇਧੀ ਅਤੇ ਇਆਕਾ ਥੜ੍ਹੇ ਹੁੰਦੇ ਸਨ। ਮੁੱਢਲੇ ਤੇ ਸਾਧਾਰਨ ਨਮੂਨਿਆਂ ਵਿਚ ਕੇਵਲ ਪਲਸਤਰ ਕੀਤਾ ਗਿਆ ਹੈ ਅਤੇ ਅੰਡਾ ਦੁਆਲੇ, ਸਜਾਵਟ ਦੇ ਤੌਰ ਤੇ, ਵੱਡਾ ਕੁੰਡਲਦਾਰ ਹਾਰ, ਜਿਹੜਾ ਮਹੀਨ ਚੂਨੇ ਵਿਚ ਬਣਿਆ ਹੁੰਦਾ ਸੀ, ਵਲਿਆ ਹੁੰਦਾ ਹੈ। ਕ੍ਰਿਸ਼ਨਾ ਵਾਦੀ ਤੇ ਦੂਜੇ ਲਾਗਲੇ ਇਲਾਕਿਆਂ ਵਿਚ, ਸਤੂਪ, ਸਥਾਨਕ ਚੂਨੇ-ਪੱਥਰ ਨਾਲ ਬਣੀਆਂ ਵਲਦਾਰ ਸਿਲਾਂ ਦੀਆਂ ਲੜੀਆਂ ਵਿਚ ਘਿਰੇ ਹੁੰਦੇ ਸਨ। ਚੂਨਾ-ਪੱਥਰ ਜਿਹੜਾ ਪਲਨਾਦ ਦੇ ਨਰਮ ਸੰਗਮਰਮਰ ਵਰਗਾ ਚੂਨਾ ਪੱਥਰ ਸੀ ਜਿਸ ਨੂੰ ਆਸਾਨੀ ਨਾਲ ਪਤਲੀਆਂ ਤੇ ਵੱਡੀਆਂ ਸਿਲਾਂ ਵਿਚ ਢਾਲਿਆ ਜਾ ਸਕਦਾ ਹੈ ਅਤੇ ਜਿਸ ਉਤੇ ਆਸਾਨੀ ਨਾਲ ਨੱਕਾਸ਼ੀ

ਕੀਤੀ ਜਾ ਸਕਦੀ ਹੈ। ਜੰਗਲਾ ਵੀ ਉਸੇ ਪਦਾਰਥ ਨਾਲ ਬਣਿਆ ਹੋਇਆ ਸੀ ਅਤੇ ਉਸੇ ਤਰ੍ਹਾਂ ਉਸ ਉੱਤੇ ਨੱਕਾਸ਼ੀ ਕੀਤੀ ਹੋਈ ਸੀ। ਇਹ ਮੂਰਤੀਆਂ ਬੁੱਧ ਬਾਰੇਕਈ ਲੋਕ-ਕਥਾਵਾਂ ਤੇ ਉਸ ਦੀ ਜੀਵਨ ਵਿਥਿਆ ਦੇ ਦ੍ਰਿਸ਼ਾਂ ਨੂੰ ਦਰਸਾਉਂਦੀਆਂ ਹਨ ਤੇ ਇਸ ਤੋਂ ਬਿਨ੍ਹਾਂ ਦੂਜੀਆਂ ਸਜਾਵਟੀ ਤੇ ਸਜ-ਧਜ ਨਾਲ ਬਣੀਆਂ ਮੂਰਤੀਆਂ ਤੇ ਚਿਤਰਾਂ ਨੂੰ ਪ੍ਰਗਟਾਉਂਦੀਆਂ ਹਨ।

ਜਦੋਂ ਕਿ ਮੁੱਢਲੇ ਵੱਡੇ ਤੇ ਛੋਟੇ ਸਤੂਪ ਠੋਸ ਸਨ ਅਤੇ ਕਦੇ ਕਦੇ ਭਾਰੇ ਵੀ ਹੁੰਦੇ ਸਨ, ਕੁਝ ਦੂਜੇ ਨੀਮ-ਖੋਖਲੇ ਹੁੰਦੇ ਸਨ ਜਿਨ੍ਹਾਂ ਦੇ ਅੰਦਰ ਇੱਟਾਂ ਨਾਲ ਬਣੇ ਚਿੱਤਰ ਜਿਵੇਂ ਤਾਰਾਂ ਵਾਲਾ ਪਹੀਆ, ਸਵਾਸਤੀਕਾ, ਗੋਲ ਦਾਇਰਿਆਂ ਵਿੱਚ ਬਣੇ ਵਰਗ ਦੇ ਰੂਪ ਵਿਚ, ਜਿਸ ਦੀਆਂ ਵਿੱਥਾਂ ਵਿਚ ਮਲਬਾ ਭਰਿਆ ਹੁੰਦਾ ਸੀ, ਬਣਿਆ ਹੁੰਦਾ ਸੀ। ਇਹ ਸਾਰੀਆਂ ਜੁਗਤਾਂ ਇੱਟਾਂ ਨੂੰ ਬਚਾਉਣ ਲਈ ਅਤੇ ਇਕੋ ਸਮੇਂ ਇਮਾਰਤ ਦੀ ਸ਼ਕਤੀ ਤੇ ਸਥਿਰਤਾ ਨੂੰ ਵਧਾਉਣ ਲਈ ਜ਼ਰੂਰੀ ਸਨ ਕਿਉਂਕਿ ਇਸ ਇਮਾਰਤ ਨੇ ਵਿਸ਼ਾਲ ਗੋਲਾਰਧ ਅਤੇ ਚੂਨੇ-ਪੱਥਰ ਨਾਲ ਬਣੀਆਂ ਸਿਲਾਂ ਦੀਆਂ ਖੋਲਾਂ ਦੇ ਭਾਰ ਨੂੰ ਸਹਾਰਨਾ ਹੁੰਦਾ ਸੀ। ਇਹਨਾਂ ਅਨਾਸ਼੍ਰਿਤ ਸਤੂਪਾਂ (independent stupas)ਜਾਂ ਮਹਾ-ਚੇਤਿਆ ਵਿਚ ਪਵਿੱਤਰ ਨਿਸ਼ਾਨੀਆਂ ਨੂੰ ਸਾਂਭਣ ਵਾਲੇ ਡੱਬੇ, ਜਿਹੜੇ ਚੰਗੀ ਤਰ੍ਹਾਂ ਛੁਪਾਏ ਹੁੰਦੇ ਸਨ ਤੇ ਅੰਦਰੋਂ ਬੰਦ ਹੁੰਦੇ ਸਨ, ਜਿਨ੍ਹਾਂ ਵਿਚ ਬੁੱਧ ਦੀਆਂ ਯਾਦਗਾਰੀ ਨਿਸ਼ਾਨੀਆਂ ਹੁੰਦੀਆਂ ਸਨ, ਰੱਖੇ ਹੁੰਦੇ ਸਨ।

ਅਮਰਾਵਤੀ ਵਿਖੇ ਤਬਾਹ ਹੋਏ ਮਹਾ-ਚੇਤਿਆ ਦੀ ਬੁਨਿਆਦ ਅਸ਼ੋਕ ਦੇ ਸਮੇਂ ਰੱਖੀ ਗਈ ਸੀ। ਇਸ ਪਿਛੋਂ ਇਸ ਵਿਚ ਵਾਧਾ ਕੀਤਾ ਗਿਆ ਅਤੇ ਇਸ ਦੇ ਦੁਆਲੇ ਚੂਨੇ-ਪੱਥਰ ਦੀਆਂ ਸਿਲਾਂ ਜਿਨ੍ਹਾਂ ਉੱਤੇ ਨੱਕਾਸ਼ੀ ਕੀਤੀ ਗਈ ਸੀ ਤੇ ਮੂਰਤੀਆਂ ਬਣੀਆਂ ਹੋਈਆਂ ਸਨ, ਰੱਖੀਆਂ ਗਈਆਂ ਅਤੇ ਪੱਥਰ ਦਾ ਜੰਗਲਾ ਲਾਇਆ ਗਿਆ। ਪਹਿਲੇ ਪੜਾਅ ਉੱਤੇ, ਭੱਟੀਪਰੋਲੂ, ਜਗਾਇਆ—ਪੇਟਾ ਅਤੇ ਗਾਰੀਕਾ—ਪਾਡੂ ਦੇ ਸਤੂਪਾ ਵਾਂਗ, ਸਤੂਪ ਦੇ ਦੂਜੇ ਭਾਗਾਂ ਦੇ ਮੁਕਾਬਲੇ ਉੱਤੇ, ਕੇਵਲ ਇਆਕਾ ਚਬੂਤਰੇ ਦੇ ਪੱਥਰ ਦੇ ਖੋਲ ਉਤੇ ਹੀ ਵਿਸਤਾਰ ਨਾਲ ਨੱਕਾਸ਼ੀ ਕੀਤੀ ਗਈ। ਇਹ ਗੱਲ ਇਸ ਤੱਥ ਨਾਲ ਮੇਲ ਖਾਂਦੀ ਸੀ ਕਿ ਆਇਕਚਬੂਤਰੇ ਵੇਦੀ ਦਾ ਕੰਮ ਦਿੰਦੇ ਸਨ। ਖੋਲ ਉੱਤੇ ਆਮ ਤੌਰ ਤੇ ਨੱਕਾਸ਼ੀ ਤੋਂ ਬਿਨ੍ਹਾਂ ਸਿਲਾਂ ਲੱਗੀਆਂ ਹੁੰਦੀਆਂ ਸਨ ਪਰ ਕਿਨਾਰਿਆਂ ਤੇ ਲੱਗੇ ਪਲਸਤਰ ਇਸ ਦਾ ਅਪਵਾਦ ਸਨ। ਇਹਨਾਂ ਪਲਸਤਰਾਂ ਦੇ ਘੰਟੀ-ਨੁਮਾ ਉਪਰਲੇ ਹਿੱਸਿਆਂ ਉੱਤੇ ਜਾਨਵਰਾਂ ਦੀਆਂ ਤਸਵੀਰਾਂ ਹੁੰਦੀਆਂ ਸਨ। ਇਸ ਤੋਂ ਬਿਨ੍ਹਾਂ ਕੁਝ ਤਸਵੀਰਾਂ ਬੁੱਧ ਦੀਆਂ ਨਿਸ਼ਾਨੀਆਂ ਦੁਆਲੇ ਖੜੇ ਸ਼ਰਧਾਲੂਆਂ ਦੀਆਂ ਹੁੰਦੀਆਂ ਸਨ। ਕੁਝ ਦੂਜੇ ਥਾਵਾਂ ਦੇ ਸਤੂਪਾਂ ਵਾਂਗ, ਇਸ ਤੋਂ ਪਿਛੋਂ ਦੀਆਂ ਤਬਦੀਲੀਆਂ ਵਿਚ ਵੀ ਬੁੱਤ-ਤਰਾਸ਼ਾਂ ਨੇ ਇਆਕਾ ਚਬੂਤਰੇ ਵਲ ਬਹੁਤ ਧਿਆਨ ਦਿੱਤਾ। ਮੇਧੀ ਉਪਰ ਬਣੇ ਪ੍ਰਦੱਖਣਾ-ਰਾਹ ਦੇ ਮੁੰਡੇਰ ਤੇ ਲੱਗੀਆਂ ਸਿਲਾਂ ਦੇ ਅੰਦਰਲੇ ਖ਼ਾਨੇ ਉੱਤੇ ਵਧੀਆ ਨੱਕਾਸ਼ੀ ਕੀਤੀ ਗਈ ਸੀ ਜਿਵੇਂ ਨਾਗਅਰਜੁਨਕੋਂਡਾ, ਜਗਾਇਆ ਪੇਟਾ, ਘੰਟਾਸਲਾ ਅਤੇ ਪੇਡਾਗੰਜਮ ਦਿਆਂ ਮਹਾਂ-ਚੇਤਿਆ ਉੱਤੇ ਕੀਤੀ ਹੋਈ ਸੀ। ਇਹ ਸਿਲਾਂ ਬਾਹਰਲੇ ਘੇਰੇ ਦੇ ਸਿਖਰ ਉੱਤੇ ਬਣੇ ਇਕਸਾਰ ਮੁੰਡੇਰ ਉੱਤੇ ਵਿੱਥਾਂ ਤੇ ਰੱਖੇ ਗਏ ਥੰਮ੍ਹਾਂ ਵਿਚਕਾਰ ਜੜ੍ਹੀਆਂ ਹੁੰਦੀਆਂ ਸਨ। ਪੁਨਰ-ਨਿਰਮਾਣ ਸਮੇਂ ਪੱਥਰ ਦੇ ਜੰਗਲੇ ਵਿਚ, ਜਿਹੜਾ ਈਸਵੀ ਸੰਨ ਤੋਂ ਦੋ ਸੌ ਸਾਲ ਪਹਿਲਾਂ ਦਾ ਸੀ, ਵਾਧਾ ਕੀਤਾ ਗਿਆ ਤੇ 150 ਤੋਂ 200 ਈਸਵੀ ਵਿਚਕਾਰ ਆਪਣੇ ਅੰਤਲੇ ਸ਼ਿਲਪੀ ਤੇ ਸਜਾਵਟੀ ਰੂਪ ਵਿਚ ਆਇਆ। ਇਸ ਪਿਛੋਂ ਸਤੂਪਾਂ ਦੀ ਸਜਾਵਟ ਦਾ ਅੰਤਲਾ ਪੜਾਅ ਆਇਆ ਜਦੋਂ ਹੇਠਲੇ ਹਿੱਸਿਆਂ ਉੱਤੇ ਲੱਗੀਆਂ ਨੱਕਾਸ਼ੀ ਵਾਲੀਆਂ ਪਹਿਲੀਆਂ ਸਿਲਾਂ ਵਿਚੋਂ

ਬਹੁਤੀਆਂ ਨੂੰ ਉਲਟਾਇਆ ਗਿਆ ਅਤੇ ਇਹਨਾਂ ਨੱਕਾਸ਼ੀ-ਰਹਿਤ ਸਿਲਾਂ ਦੇ ਅੰਦਰਲੇ ਹਿੱਸੇ ਤਰਾਸ਼ੇ ਗਏ ਅਤੇ ਉਹਨਾਂ ਉੱਤੇ ਕੁਝ ਬਹੁਤ ਵਧੀਆ ਮੂਰਤੀਆਂ ਬਣਾਈਆਂ ਗਈਆਂ। ਇਹ ਕੰਮ 200-250 ਈਸਵੀ ਵਿਚਕਾਰ ਕੀਤਾ ਗਿਆ।

ਨਾਗਅਰਜੁਨਕੋਂਡਾ ਦਾ ਵੱਡਾ ਮਹਾ—ਚੇਤਿਆ, ਜਿਹੜਾ ਪਹਿਲਾਂ ਇਕਸ਼ਵਾਕੂ ਸਮੇਂ ਬਣਿਆ ਸੀ, ਖੁੱਲ੍ਹੇ ਸਤੂਪਾਂ ਦੀ ਸ੍ਰੇਣੀ ਨਾਲ ਸਬੰਧ ਰਖਦਾ ਹੈ। ਇੱਟਾਂ ਨਾਲ ਬਣੇ ਇਨ੍ਹਾਂ ਸਤੂਪਾਂ ਉੱਤੇ ਬਹੁਤਾ ਕਰਕੇ ਪਲਸਤਰ ਕੀਤਾ ਗਿਆ ਹੈ ਅਤੇ ਆਂਡੇ ਨੂੰ ਚੂਨੇ-ਪੱਥਰ ਦੇ ਬਹੁਤ ਵੱਡੇ ਹਾਰ ਨਾਲ ਸਜਾਇਆ ਗਿਆ ਹੈ। ਅਮਰਾਵਤੀ ਵਿਖੇ ਬਣੇ ਠੋਸ ਸਤੂਪਾਂ ਤੋਂ ਉਲਟ, ਇਸ ਸਤੂਪ ਵਿਚ ਇੱਕ ਕੇਂਦਰੀ ਖੰਭਾ ਸੀ ਜਿਸ ਦੀਆਂ ਅੱਠ ਅਰਧ-ਵਿਆਸੀ ਰੂਪ ਦੀਆਂ ਕੰਧਾਂ ਬਾਹਰਲੇ ਘੇਰੇ ਦੀ ਗੋਲ ਕੰਧ ਨਾਲ ਮਿਲਦੀਆਂ ਸਨ, ਧੁਰਾ ਤੇ ਹੱਬ (Hub) ਵਾਲੇ ਇੱਕ ਗੱਡੇ ਦੇ ਪਹੀਏ ਦੀ ਸ਼ਕਲ ਧਾਰਨ ਕਰਦੀਆਂ ਸਨ। ਇੱਕੋ ਕੇਂਦਰ ਨਾਲ ਜੁੜੀ ਦੂਜੀ ਬਾਹਰਲੀ ਕੰਧ ਅਤੇ ਅੰਦਰਲੀ ਗੋਲ ਕੰਧ ਵਿਚਕਾਰ ਵਧਾਈਆਂ ਹੋਈਆਂ ਅਰਧ-ਵਿਆਸੀ ਕੰਧਾਂ ਸਨ ਤੇ ਇਸ ਤਰ੍ਹਾਂ ਦੋ ਗੋਲ ਕੰਧਾਂ ਕ੍ਰਮ ਅਨੁਸਾਰ ਅੰਡਾ ਤੇ ਮੇਧੀ ਦਾ ਆਧਾਰ ਬਣਦੀਆਂ ਸਨ ਜਦੋਂ ਕਿ ਅੰਦਰਲੀਆਂ ਕਾਟਵੀਆਂ ਕੰਧਾਂ ਜਿਨ੍ਹਾਂ ਵਿਚਾਲੇ ਭਰਤ ਪਈ ਹੋਈ ਸੀ, ਉਸਾਰੀ ਸਮੇਂ ਲੋੜੀਂਦੀ ਟੇਕ ਬਣਦੀਆਂ ਸਨ। ਇਸ ਦਾ ਸ਼ਾਇਦ ਇਕ ਬਾਹਰਲਾ ਗੋਲ ਜੰਗਲਾ ਵੀ ਸੀ। ਇਸ ਇਲਾਕੇ ਦੇ ਬਹੁਤ ਸਾਰੇ ਦੂਜੇ ਸਤੂਪਾਂ ਦੇ ਖੋਲ ਪੱਥਰ ਦੇ ਸਨ, ਜਿਨ੍ਹਾਂ ਉੱਤੇ ਨੱਕਾਸ਼ੀ ਕੀਤੀ ਹੁੰਦੀ ਸੀ ਅਤੇ ਉਹਨਾਂ ਦੇ ਪੱਕੇ ਪੱਥਰ ਦੇ ਜੰਗਲੇ ਵੀ ਸਨ। ਇਆਕਾ ਚਬੂਤਰੇ, ਜਿਹੜੇ ਆਮ ਕਰਕੇ ਇਸ ਇਲਾਕੇ ਦੇ ਸਤੂਪਾਂ ਵਿਚ ਦੇਖੇ ਜਾਂਦੇ ਹਨ, ਰਾਮਤੀਰਥਮ ਅਤੇ ਸਾਲੀਹੁੰਦਮ ਦੇ ਸਤੂਪਾਂ ਵਿਚ ਉਪਲਬਧ ਨਹੀਂ ਹਨ ਜਦੋਂ ਕਿ ਸਕੰਰਮ ਵਿਖੇ ਚੱਟਾਨਾਂ ਨੂੰ ਕੱਟ ਕੇ ਬਣੇ ਸਤੂਪਾਂ ਦੇ ਇੱਕ ਪਾਸੇ ਵਿੱਚ ਇਹਨਾਂ ਨੂੰ ਵੇਖਿਆ ਜਾਂਦਾ ਹੈ। ਏਸੇ ਤਰ੍ਹਾਂ ਪੂਰਬੀ ਤਟ ਤੇ ਬੋਧੀਆਂ ਦੇ ਸਤੂਪ, ਜਿਹੜੇ ਇੱਕ ਪਾਸੇ ਨਾਗਅਰਜੁਨਕੋਂਡਾ ਤੇ ਅਮਰਾਵਤੀ ਤੇ ਦੂਜੇ ਪਾਸੇ ਸਾਲੀਹੁੰਦਮ ਦੇ ਵਿਚਕਾਰ ਹਨ, ਸੰਕਰਮ ਵਿਖੇ ਬਣੇ ਸਤੂਪਾਂ ਵਾਂਗ, ਆਪਣੇ ਇਕੋ ਪਾਸੇ ਇਆਕਾ ਚਬੂਤਰੇ ਰਖਦੇ ਹਨ।

ਇਸ ਸੰਦਰਭ ਵਿਚ ਇੱਕ ਗੱਲ ਧਿਆਨ-ਯੋਗ ਹੈ ਕਿ ਜਦੋਂ ਕਿ ਅਮਰਾਵਤੀ ਸਤੂਪਾਂ ਦੇ ਹੇਠ ਅਸਥੀਆਂ ਵਾਲੇ ਭਾਂਡੇ ਮਿਲੇ ਹਨ, ਨਾਗਅਰਜੁਨਕੋਂਡਾ ਵਿਚ ਅਜਿਹੇ ਸਤੂਪ ਸਮ-ਕਾਲਿਕ ਵੱਡ-ਪੱਥਰ ਦੀਆਂ ਇਮਾਰਤਾ ਕੋਲ ਮੌਜੂਦ ਹਨ। ਅਜਿਹੀਆਂ ਥਾਂਵਾਂ ਜਿਥੇ ਵੱਡ-ਪਥਰੀਆਂ ਇਮਾਰਤਾਂ ਤੇ ਸਤੂਪਾਂ ਨਾਲ ਨਾਲ ਮਿਲਦੇ ਹਨ, ਦੱਖਣ, ਆਂਧਰਾ ਤੇ ਉੱਤਰੀ ਮੈਸੂਰ ਦਿਆਂ ਇਲਾਕਿਆਂ ਜਿਹੜੇ ਮੋਟੇ ਤੌਰ 'ਤੇ ਮੋਰੀਆ ਰਾਜ ਦੇ ਦੱਖਣੀ ਭਾਗਾਂ ਨਾਲ ਮਿਲਦੇ -ਜੁਲਦੇ ਹਨ ਅਤੇ ਉਹ ਇਲਾਕੇ ਜਿੱਥੇ ਦੂਜੇ ਉੱਤਰੀ ਧਰਮਾਂ ਨਾਲ ਬੁੱਧ ਧਰਮ ਵੀ ਵਧਿਆ-ਫੁੱਲਿਆ, ਵਿਚ ਵੱਡੀ ਗਿਣਤੀ ਵਿਚ ਉਪਲਬਧ ਹਨ। ਏਸੇ ਨੇ ਹੀ ਸ਼ਾਇਦ ਸਤੂਪਾ ਦੀ ਪੂਜਾ ਤੇ ਸਤਿਕਾਰ ਦੀ ਰੀਤ ਨੂੰ ਜਨਮ ਦਿੱਤਾ ਜਿਸਦਾ ਸਬੰਧ ਤੱਤ ਰੂਪ ਵਿਚ ਅਤੇ ਸਮਾਜਿਕ ਰੂਪ ਵਿਚ ਅੰਤਮ ਸੰਸਕਾਰ ਨਾਲ ਹੈ। ਇਸ ਇਲਾਕੇ ਵਿਚ ਇਕ ਗੱਲ ਆਸਾਨੀ ਨਾਲ ਇਕਸੁਰ ਸੀ ਜਿਥੇ ਜਿਥੇ ਪਹਿਲਾਂ ਵੱਡ-ਪਥੱਰੀਆਂ ਇਮਾਰਤਾਂ ਦੀ ਪਰੰਪਰਾ ਸੀ। ਏਸੇ ਕਾਰਨ ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਪੱਥਰ ਜਿਸਦਾ ਮੂਲ ਰੂਪ ਵਿਚ ਮੁਰਦਿਆਂ ਤੇ ਮੁਰਦਿਆਂ ਦੇ ਰਸਮ-ਰਿਵਾਜ ਨਾਲ ਸਦੀਆਂ ਤੋਂ ਸਬੰਧ ਸੀ ਇਹਨਾਂ ਵਾਸਤਵਿਕ ਰੂਪ ਵਿਚ ਪੱਥਰ ਨਾਲ ਬਣੇ ਸਤੂਪਾਂ ਦੀ ਬਣਤਰ ਲਈ, ਸੁਰੱਖਿਆ ਲਈ ਕੀਤੀ ਜਾਂਦੀ ਟੀਪ-ਟਾਪ ਲਈ ਜਾਂ ਆਲੇ-ਦੁਆਲੇ ਦੀ ਵਲਗਣ ਲਈ, ਜੰਗਲੇ ਲਈ ਜਾਂ ਉਹਨਾਂ ਥੰਮ੍ਹਾਂ ਲਈ ਜਿਹੜੇ ਸੁਾਧੀਨ

ਹੁੰਦੇ ਸਨ ਜਾਂ ਜਿਹੜੇ ਉਸਾਰੀ ਲਈ ਟੇਕ ਬਣਦੇ ਸਨ, ਲਈ ਵਰਤਿਆ ਜਾ ਸਕਦਾ ਸੀ। ਫਿਰ ਵੀ ਇੱਟਾਂ ਨਾਲ ਕੀਤੀ ਜਾਂਦੀ ਉਸਾਰੀ ਦੀ ਉੱਤਮ ਵਿਕਾਸ ਵਾਲੀ ਤਕਨੀਕ ਦੇ ਉਲਟ, ਪੱਥਰ ਨਾਲ ਕੀਤੀ ਜਾਂਦੀ ਉਸਾਰੀ ਦੇ ਨਮੂਨੇ ਆਰੰਭਿਕ ਕਿਸਮ ਦੇ ਸਨ ਅਤੇ ਇਹਨਾਂ ਦਾ ਪ੍ਰਯੋਗ ਸਾਧਾਰਨ ਖੇਲਾਂ ਜਾਂ ਜੋੜਾਂ ਵਿਚ, ਜੰਗਲਿਆਂ ਤੇ ਕਟਘਰਿਆਂ ਵਿਚ, ਕਾਟਵੇਂ ਟੁਕੜਿਆਂ ਵਿਚ ਜਾਂ ਚੂਨਾ ਵਾਲੀਆਂ ਸਿਲਾਂ ਵਿਚ ਜਿਹੜੀਆਂ ਛੇਦਾਂ ਵਾਲੇ ਥੰਮ੍ਹਾਂ ਵਿਚ ਜੜੀਆਂ ਜਾਂਦੀਆਂ ਸਨ, ਵਿਚ ਕੀਤਾ ਜਾਂਦਾ ਸੀ। ਇਹ ਲੱਕੜੀ ਨਾਲ ਕੀਤੇ ਜਾਂਦੇ ਕੰਮ ਦੀ ਖਾਲਿਸ ਨਕਲ ਸੀ ਤੇ ਇਸ ਤਰ੍ਹਾਂ ਪੱਥਰ ਵਿੱਚ ਤਰਖਾਣ ਗੀਰੀ ਦੀ ਹੂ-ਬ-ਹੂ ਰੀਸ ਸੀ। ਉਸਾਰੀ ਦੇ ਨਿਯਮਾਂ ਨਾਲ ਸੰਬੰਧਿਤ ਰੂਪ ਰੇਖਾ, ਕਿਸੇ ਟੇਕ, ਰਦੇ ਲਾਉਣ ਅਤੇ ਜੋੜਾਂ ਦੀ ਭੱਜ-ਟੁੱਟ, ਦਬਾ ਤੇ ਭਾਰ ਨੂੰ ਰੋਕਣ ਵਿਚ ਹਾਲੇ ਪੱਥਰ ਨਾਲ ਵਾਸਤਵਿਕ ਉਸਾਰੀ ਦਾ ਵਿਕਾਸ ਨਹੀਂ ਸੀ ਹੋਇਆ।

ਧੁਰ ਦੱਖਣ ਵਿਚ, ਮੋਰੀਆ ਰਾਜ ਦਿਆਂ ਦੂਰ-ਦੱਖਣੀ ਪ੍ਰਭਾਵ-ਖੇਤਰਾਂ ਤੋਂ ਪਰੇ, ਜਿੱਥੇ ਅਸ਼ੋਕ ਦੇ ਸ਼ਿਲਾਲੇਖਾਂ ਅਨੁਸਾਰ ਚੇਰਾ, ਚੋਲਾ ਅਤੇ ਸਤਿਆਪੁਤ ਰਾਜਾਂ ਦਾ ਤੇਜ-ਪ੍ਰਤਾਪ ਸੀ, ਬੁੱਧ ਸਤੂਪਾਂ ਦਾ ਲਗਭਗ ਅਭਾਵ ਹੀ ਹੈ। ਪਰ ਬੁੱਧ ਧਰਮ ਦਾ ਵੀ, ਜਿਹਨਾਂ ਉੱਤਰ ਦੇ ਤਿੰਨ ਹੋਰ ਧਰਮਾਂ, ਵਿਸ਼ੇਸ਼ ਕਰਕੇ ਹਿੰਦੂ ਅਤੇ ਜੈਨ ਧਰਮ, ਜਿਨ੍ਹਾਂ ਦਾ ਇਸ ਇਲਾਕੇ ਵਿਚ ਤਕੜਾ ਬੋਲ-ਬਾਲਾ ਲਗਦਾ ਸੀ, ਇਹਨਾਂ ਧਰਮਾਂ ਦੇ ਨਾਲ ਨਾਲ ਸਮਕਾਲੀ ਸਾਹਿਤ ਵਿਚ ਜ਼ਿਕਰ ਆਉਂਦਾ ਹੈ। ਆਜੀਵਕਾਂ ਬਾਰੇ ਇੱਕ ਹਜ਼ਾਰ ਈਸਵੀ ਸਦੀ ਦੇ ਅੰਤ ਤੱਕ ਵੀ ਜਾਣਕਾਰੀ ਮਿਲਦੀ ਹੈ ਅਤੇ ਫੇਰ ਉਹ ਸ਼ਾਇਦ ਜੈਨ ਧਰਮ ਵਿਚ ਵਿਲੀਨ ਹੋ ਗਏ। ਉਸ ਸਮੇਂ ਜੈਨ ਧਰਮ ਦਾ ਫਿਰਕਾ ਦਿਗੰਬਰ ਪ੍ਰਮੁਖ ਸੀ ਅਤੇ ਦੱਖਣੀ ਮੈਸੂਰ ਤੇ ਕੰਨੜ ਇਲਾਕੇ ਵਿੱਚ ਵੀ ਉਸ ਦੀਆਂ ਸ਼ਕਤੀਸ਼ਾਲੀ ਜੜ੍ਹਾਂ ਸਨ।

ਵੱਡ-ਪੱਥਰੀ ਉਸਾਰੀ ਦੀ ਰੀਤ ਲੋਕ-ਪ੍ਰਿਯ ਸੀ ਅਤੇ ਅੰਤਮ ਸੰਸਕਾਰ ਕਰਨ ਵਾਲੀਆਂ ਥਾਂਵਾਂ ਦੀ ਪੂਜਾ ਤੇ ਸਤਿਕਾਰ ਦਾ ਅਕਸਰ ਜ਼ਿਕਰ ਆਉਂਦਾ ਹੈ ਵਿਸ਼ੇਸ਼ ਕਰਕੇ ਨਾਡੂਕਲ ਜਾਂ ਪੱਥਰ ਦੀ ਇਮਾਰਤ ਦਾ ਜਿਥੇ ਤਾੜੀ ਦੀ ਸ਼ਰਾਬ ਅਤੇ ਜਾਨਵਰਾਂ ਦੀ ਬਲੀ ਦੇਣਾ, ਦੀਵਿਆਂ ਨੂੰ ਜਗਦੇ ਰਖਣਾ ਅਤੇ ਉਬਲੇ ਹੋਏ ਚੌਲਾਂ ਦੇ ਵੱਡੇ ਵੱਡੇ ਢੇਰਾਂ ਦੀ ਭੇਟਾ ਕਰਨੀ। ਇਸ ਸਾਹਿਤਕ ਸਬੂਤ ਅਨੁਸਾਰ, ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਮੁਰਦੇ ਹੀ ਪੱਥਰ ਬਣ ਗਏ ਸਨ ਜਿਨ੍ਹਾਂ ਵਿਚ ਦੈਵੀ ਗੁਣ ਪ੍ਰਵੇਸ਼ ਕਰ ਗਏ ਸਨ। ਇੱਕ ਪੱਥਰ ਇਕ ਨਾਇਕ, ਇੱਕ ਯੋਧਾ, ਇੱਕ ਬਾਦਸ਼ਾਹ ਜਾਂ ਇੱਕ ਸਾਧਾਰਨ ਵਿਅਕਤੀ ਵੀ ਹੋ ਸਕਦਾ ਸੀ। ਉਹਨਾਂ ਔਰਤਾਂ ਨੂੰ ਜਿਹੜੀਆਂ ਆਪਣੇ ਪਤੀਆਂ ਦੀ ਮੌਤ ਉੱਤੇ ਕੁਰਬਾਨ ਹੋ ਜਾਂਦੀਆਂ ਸਨ, ਜਦੋਂ ਸਤੀਤਵ ਤੇ ਸ਼ੁਧਤਾ ਦਾ ਸੰਕਲਪ ਬੜੀ ਤੇਜ਼ੀ ਨਾਲ ਫੈਲ ਰਿਹਾ ਸੀ, ਪੱਥਰ-ਸਤੀਆਂ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ, ਜਿਨ੍ਹਾਂ ਨੂੰ ਪਿਛੋਂ ਸ਼ਿਲਾਲੇਖਾਂ ਵਿਚ ਟੇਰੂ ਜਾਂ ਮਾਸਤੀਕਾਲ (ਮਹਾਂ-ਸਤੀ-ਕਾਲ) ਕਿਹਾ ਗਿਆ। ਇਹ ਸਮਾਰਕ ਜਾਂ ਸਤੀ-ਪੱਥਰ, ਜਿਹੜੇ ਦੂਜੀ-ਤੀਜੀ ਈਸਵੀ ਸਦੀ ਨਾਲ ਸਬੰਧ ਰਖਦੇ ਹਨ ਆਂਧਰਾ ਦੇ ਕੁਝ ਸਥਾਨਾਂ, ਵਿਸ਼ੇਸ਼ ਰੂਪ ਵਿੱਚ ਨਾਗਅਰਜੁਨਕੋਂਡਾ ਦੇ ਸ਼ਿਲਾਲੇਖਾਂ ਅਤੇ ਤਰਾਸ਼ੇ ਹੋਏ ਚਿਤਰਾਂ ਵਿੱਚ ਉਪਲਬਧ ਹਨ, ਜਿਨ੍ਹਾਂ ਨੂੰ ਛਾਇਆ-ਖੰਬੇ ਜਾਂ ਛਾਇਆ-ਖੰਭ ਕਿਹਾ ਜਾਂਦਾ ਹੈ। ਚੌਥੀ ਸਦੀ ਤੋਂ ਬਾਅਦ, ਇਹ ਕੰਨੜ ਦੇਸ਼ ਤੇ ਇਸ ਦੀਆਂ ਹੱਦਾਂ ਤੋਂ ਪਰੇ, ਤਮਿਲ ਦੇਸ਼ ਦੀਆਂ ਬਾਹਰਲੀਆਂ ਸਰਹੱਦਾਂ ਤੱਕ ਸੁਲਭ ਹਨ। ਤਮਿਲ ਦੀਆਂ ਪਹਿਲੀਆਂ ਰਚਨਾਵਾਂ ਅਜਿਹੀ ਪੱਥਰ-ਉਸਾਰੀ ਜਾਂ ਨਾਡੂਕਲ ਦਾ ਜ਼ਿਕਰ ਬਹੁਤ ਸਾਰੇ ਸੰਦਰਭਾਂ ਵਿਚ ਕਰਦੀਆਂ ਹਨ, ਜਿਨ੍ਹਾਂ ਉੱਤੇ ਗੇਰੂਏ ਰੰਗ ਤੇ ਬੁਰਸ਼ ਨਾਲ ਲਿਖਿਆ ਹੁੰਦਾ ਸੀ ਜਾਂ ਇਸ ਤੋਂ ਪਿਛੋਂ ਜਿਨ੍ਹਾਂ

ਉੱਤੇ ਮਰੇ ਹੋਏ ਵਿਅਕਤੀ ਦਾ ਨਾਂ ਤੇ ਉਸ ਦੇ ਕਾਰਨਾਮੇ ਖੁਣੇ ਹੁੰਦੇ ਸਨ। ਪੂਜਾ ਦੀ ਇਸ ਵਸਤੂ ਦੁਆਲੇ ਵਲਗਣ ਹੁੰਦੀ ਸੀ। ਇਸ ਦੇ ਸਾਹਮਣੇ ਇੱਕ ਬਰਛਾ ਤੇ ਢਾਲ ਰੱਖੇ ਹੁੰਦੇ ਸਨ ਅਤੇ ਅਨਾਜ ਤੇ ਤਾੜੀ ਦੀ ਸ਼ਰਾਬ ਦੀਆਂ ਭੇਟਾਂ ਦਿੱਤੀਆਂ ਜਾਂਦੀਆਂ ਸਨ। ਬਿਨ੍ਹਾਂ ਛੱਤ ਤੋਂ ਬਣੇ ਮੰਦਰ ਦੀ ਇੱਕ ਉਦਾਹਰਣ ਕੋਇੰਬਟੂਰ ਜ਼ਿਲ੍ਹੇ ਵਿਚ ਰੰਗਾਸਾਮੀ ਚੋਟੀ ਉੱਤੇ ਬਣੀ ਇਕ ਅਜਿਹੀ ਪ੍ਰਾਚੀਨ ਇਮਾਰਤ ਤੋਂ ਮਿਲਦੀ ਹੈ ਜਿਸ ਦਾ ਖੰਭਾ ਪੱਥਰ ਦਾ ਹੈ। ਇਸ ਦੇ ਮੂਹਰੇ ਇੱਕ ਤ੍ਰਿਸ਼ੂਲ ਗੱਡਿਆ ਹੋਇਆ ਹੈ ਅਤੇ ਆਲੇ-ਦੁਆਲੇ ਇੱਟਾਂ-ਰੋੜਿਆਂ ਦੀ ਕੰਧ ਬਣੀ ਹੋਈ ਹੈ।

ਪੱਥਰ ਦੇ ਨਾਇਕ ਵਾਲੀ ਨੱਕਾਸ਼ੀ ਹੋਈ ਸਿਲਾ ਜਾਂ ਵੀਰਾਕਲ, ਜਿਹੜੀ ਮਰੇ ਹੋਏ ਨਾਇਕ ਦੀ ਯਾਦ ਵਿੱਚ ਜਾਂ ਉਸ ਦੀ ਕਬਰ ਉੱਤੇ ਖੜੀ ਕੀਤੀ ਗਈ ਸੀ, ਦੇ ਦੋਹੀਂ ਪਾਸੀਂ ਨੱਕਾਸ਼ੀ ਹੋਈ ਸਿਧੀ ਸਿਲਾ ਦੇ ਸਾਹਮਣੇ, ਦੋ ਹੋਰ ਟੇਢੀਆਂ ਸਿਲਾਂ ਹੁੰਦੀਆਂ ਸਨ ਤੇ ਇਸ ਸਭ ਉੱਪਰ ਲੇਟਵੀਂ ਛੱਤ—ਸਿਲਾ ਹੁੰਦੀ ਸੀ ਤੇ ਇਸ ਤਰ੍ਹਾਂ ਛੱਤੀ ਹੋਈ ਥਾਂ ਨੂੰ ਘੇਰੇ ਵਿੱਚ ਲੈਂਦੀ ਸੀ। ਇਸ ਬਣਤਰ ਨੂੰ ਕਬਰ ਵਰਗਾ ਮੱਠ ਕਿਹਾ ਜਾ ਸਕਦਾ ਹੈ ਕਿਉਂਕਿ ਇਕ ਕਬਰ ਦੀ ਤਰ੍ਹਾਂ ਇਸ ਦੀਆਂ ਤਿੰਨ ਸਿੱਧੀਆਂ ਖੜੀਆਂ ਸਿਲਾਂ ਤੇ ਇੱਕ ਛੱਤ-ਸਿਲਾ ਹੁੰਦੀ ਹੈ ਪਰ ਇਸ ਦੀ ਪਿਛਲੀ ਕੰਧ ਦੇ ਅੰਦਰਲੇ ਪਾਸੇ ਨੱਕਾਸ਼ੀ ਹੋਈ ਮੂਰਤੀ ਹੁੰਦੀ ਹੈ ਜਿਸ ਦੀ ਪੂਜਾ ਕੀਤੀ ਜਾਂਦੀ ਹੈ। ਅਜਿਹੇ ਮਠ ਜਿਨ੍ਹਾਂ ਨੂੰ ਅੱਨਾਨਮਾਰ ਕੋਵਿਲ ਕਿਹਾ ਜਾਂਦਾ ਹੈ ਤਾਮਿਲਨਾਡੂ ਦੇ ਪੱਛਮੀ ਜ਼ਿਲ੍ਹਿਆਂ, ਕਾਂਗੂ ਖੇਤਰ ਵਿਚ ਅਤੇ ਪੱਛਮ ਵਿਚ ਮੈਸੂਰ ਪਠਾਰ ਦੇ ਨਾਲ ਲਗਦੇ ਜ਼ਿਲ੍ਹਿਆਂ, ਕਰਨਾਟਕ ਖੇਤਰ ਵਿਚ ਬਹੁਤ ਮਿਲਦੇ ਹਨ। ਬੁੱਤ-ਨੱਕਾਸ਼ੀ ਤੋਂ ਬਿਨ੍ਹਾਂ, ਉਹਨਾਂ ਉੱਤੇ ਸੱਤਵੀਂ-ਅੱਠਵੀਂ ਸਦੀ ਤੇ ਇਸ ਤੋਂ ਪਿਛੋਂ ਦੇ ਸ਼ਿਲਾਲੇਖ ਵੀ ਮਿਲਦੇ ਹਨ।

ਪੂਜਾ-ਸਥਾਨ ਦੇ ਰੂਪ ਵਿਚ ਬਣੇ ਮੰਦਰਾਂ ਵਿਚ, ਜਿਨ੍ਹਾਂ ਨੂੰ ਪੋਡੀਯਿਲ ਜਾਂ ਮਨਰਮ ਜਾਂ ਮੁਰੱਮ ਕਿਹਾ ਜਾਂਦਾ ਸੀ ਪੂਜਾ ਲਈ ਰਖੀਆਂ ਗਈਆਂ ਵਸਤੂਆਂ, ਪਿੰਡ ਵਿਚ ਲਗੇ ਕਿਸੇ ਨਿਸ਼ਾਨ ਬਿਰਛ ਹੇਠਾਂ ਲੱਗੇ ਮਿੱਟੀ ਦੇ ਢੇਰ ਜਾਂ ਚਬੂਤਰੇ ਮੇਦਾਈ (medai) ਹੁੰਦੇ ਸਨ। ਕਦੇ ਕਦੇ ਉਹ ਤਿੰਨ-ਪੱਥਰੇ ਹੁੰਦੇ ਸਨ ਅਰਥਾਤ ਦੋ ਥੰਮ੍ਹਾਂ ਉੱਤੇ ਰੱਖੀ ਹੋਈ ਪੱਥਰ ਦੀ ਸਿਲਾ, ਜਿਸ ਨੂੰ ਟੇਰੀ ਕਿਹਾ ਜਾਂਦਾ ਸੀ, ਜਿਹੜੇ ਅੱਜ ਵੀ ਦੂਰ-ਦਰਾਜ਼ ਦੇ ਇਲਾਕਿਆਂ ਵਿੱਚ ਮੌਜੂਦ ਹਨ। ਕੁਝ ਚਬੂਤਰਿਆਂ ਉੱਤੇ ਇੱਕ ਥੰਮ੍ਹ ਜਾਂ ਕੰਡੂ ਹੁੰਦਾ ਸੀ ਜਿਹੜਾ ਉਹਨਾਂ ਉੱਪਰ ਇਕ ਦੇਵਤੇ ਦੇ ਰੂਪ ਵਿੱਚ ਪੇਸ਼ ਕੀਤਾ ਜਾਂਦਾ ਸੀ। ਇਹਨਾਂ ਮਠਾਂ ਨੂੰ ਕਾਂਡੂਡਾਈ-ਪ-ਪੋਡੀਯਿਲ ਕਿਹਾ ਗਿਆ ਹੈ ਅਰਥਾਤ ਪੂਜਾ ਦਾ ਉਹ ਸਾਧਾਰਨ ਸਥਾਨ ਜਿਥੇ ਕੁੰਡੂ ਥਾਪਿਆ ਗਿਆ ਹੈ। ਤਮਿਲ ਦੀਆਂ ਪਹਿਲੀਆਂ ਕਿਰਤਾਂ ਵਿਚ ਦਿਤੇ ਗਏ ਸੰਖੇਪ ਵਰਣਨ ਤੋਂ ਪਤਾ ਲਗਦਾ ਹੈ ਕਿ ਦੇਵਤੇ ਦੇ ਵਾਸ ਦੇ ਰੂਪ ਵਿਚ ਕੁੰਡੂ, ਥੰਮ੍ਹਾਂ ਨਾਲ ਬਣੇ ਵੱਡੇ-ਕਮਰੇ ਵਿਚ ਬਣੇ ਕਿਸੇ ਚਬੂਤਰੇ ਉੱਤੇ ਖੜਾ ਹੁੰਦਾ ਸੀ, ਜਿਸ ਚਬੂਤਰੇ ਨੂੰ ਸਾਫ਼ ਕਰਕੇ ਜਵਾਨ ਔਰਤਾਂ ਨੇ ਗਊ ਦੇ ਗੋਹੇ ਨਾਲ ਪੋਚਾ ਫੇਰਿਆ ਹੁੰਦਾ ਸੀ। ਇਹ ਔਰਤਾਂ, ਇਸ਼ਨਾਨਘਾਟ ਉੱਤੇ ਚੁੱਭੀ ਮਾਰਨ ਪਿੱਛੋਂ ਕੁੰਡੂ ਦੇ ਨੇੜੇ ਸਦਾ-ਜਗਦੀ ਜੋਤ ਜਗਾਉਂਦੀਆਂ ਸਨ। ਸਾਨੂੰ ਇਹ ਵੀ ਪਤਾ ਲਗਦਾ ਹੈ ਕਿ ਬਹੁਤ ਸਾਰੇ ਲੋਕ ਏਥੇ ਭੇਟਾਂ ਚੜ੍ਹਾਉਣ ਲਈ ਜਾਂ ਬਲੀ ਦੇਣ ਲਈ ਆਉਂਦੇ ਸਨ।

ਤਮਿਲ ਮਹਾਂ-ਕਾਵਿ, ਮਨੀਮੇਕਾਲਾਈ ਵਿਚ ਬੁੱਧ-ਪਿਟੀਕਾਈ ਜਾਂ ਧਰਮ-ਪਿਟੀਕਾਈ ਦਾ, ਬੋਧੀਆਂ ਲਈ ਪੂਜਾ ਦੀ ਵਸਤੂ ਦੇ ਰੂਪ ਵਿਚ ਜ਼ਿਕਰ ਆਉਂਦਾ ਹੈ। ਇਸਦੇ ਸੰਖੇਪ ਵਰਣਨ ਤੋਂ ਇਉਂ ਲਗਦਾ ਹੈ ਕਿ ਇਹ ਗੋਲ ਪਦਮ ਪੀਠ ਜਾਂ ਵਧ ਰਹੀਆਂ ਕੰਵਲ ਫੁੱਲ ਦੀਆਂ

ਪੱਤੀਆਂ ਦਾ ਆਸਣ ਹੈ ਜਿਹੜਾ ਵਰਗਾਕਾਰ ਪਦਮਾ ਪਿਥਾ ਉੱਤੇ ਜੜ੍ਹਿਆ ਹੋਇਆ ਹੈ, ਜਿਸਦਾ ਆਧਾਰ ਵੀ ਕੰਵਲ ਦੀਆਂ ਪੱਤੀਆਂ ਹਨ ਤੇ ਇਹ ਸਾਰਾ ਸਪਸ਼ਟ ਰੂਪ ਵਿਚ ਇੱਟਾਂ ਨਾਲ ਬਣਿਆ ਹੋਇਆ ਹੈ। ਇਹ ਬੁੱਧ-ਪਦ ਦੀ, ਬੁਧ ਦੀ ਤ੍ਰਿਵੁਦੀ ਦੀ (ਪੁੰਨਪਦ), ਪੂਜਾ ਦੀ ਵਸਤੂ ਦੇ ਰੂਪ ਵਿਚ ਇਕੋ ਇਕ ਉਦਾਹਰਣ ਹੈ ਜਿਹੜੀ ਕਾਵੇਰੀ ਦਰਿਆ ਦੇ ਮੁਹਾਨੇ 'ਤੇ ਪ੍ਰਾਚੀਨ ਚੋਲਾ ਦੀ ਬੰਦਰਗਾਹ ਕੋਲ ਬਣੇ ਸ਼ਹਿਰ ਕਾਵੇਰੀ-ਪ-ਪਟੀਨਾਮ ਦੀ ਤਾਜ਼ਾ ਖੁਦਾਈ ਤੋਂ ਮਿਲੀ ਹੈ। ਇਹ ਚੌਥੀ ਸਦੀ ਈਸਵੀ ਦੇ ਨੇੜ-ਤੇੜ ਦੀ ਪਲਨਾਦ ਚੂਨੇ ਪੱਥਰ ਦੀ ਖੁਣੀ ਹੋਈ ਸਿਲਾ ਹੈ ਅਤੇ ਸ਼ਾਇਦ ਇਹ ਇੱਟਾਂ ਦੇ ਇੱਕ ਥੜ੍ਹੇ ਦੀ ਟੀਸੀ ਦਾ ਟੁਕੜਾ ਸੀ। ਮੂਲ ਰੂਪ ਵਿੱਚ ਸ਼ਾਇਦ ਇਹ ਪੂਜਾ ਲਈ ਮਠ ਵਿਚ ਰਖਿਆ ਹੋਇਆ ਸੀ। ਇਹਨਾਂ ਦੋ ਉਦਾਹਰਣਾਂ ਤੋਂ ਪਤਾ ਲਗਦਾ ਹੈ ਕਿ ਤਮਿਲ ਦੇਸ਼ ਵਿਚ ਸਤੂਪਾਂ ਨੂੰ ਪੂਜਾ-ਵਸਤੂ ਸਮਝਣ ਦੀ ਅਣਹੋਂਦ ਕਾਰਨ, ਇਹ ਬੁੱਧ-ਪਿਟੀਕਾਈ ਤੇ ਬੁੱਧ-ਪਦਾ ਹੀ ਹਨ ਜਿਨ੍ਹਾਂ ਦੀ ਓਨੀ ਦੇਰ ਤੱਕ ਪੂਜਾ ਹੁੰਦੀ ਰਹੀ ਜਿਨ੍ਹਾਂ ਚਿਰ ਕਾਫੀ ਸਮੇਂ ਪਿਛੋਂ ਤੱਕ ਬੁੱਧ ਦੀਆਂ ਪੱਥਰ ਜਾਂ ਕਿਸੇ ਹੋਰ ਵਸਤੂ ਨਾਲ ਬਣੀਆਂ ਮੂਰਤੀਆਂ ਨਾ ਬਣ ਗਈਆਂ।

ਤਾਮਿਲਨਾਡੂ-ਆਂਧਰਾ ਸਰਹੱਦ ਉੱਤੇ ਚਿਟੂਰ ਵਿਚ ਬਣੇ ਗੁਡੀਮਲੱਮ ਮੰਦਰ ਦੀ ਤਾਜ਼ਾ ਖੁਦਾਈ ਤੋਂ ਇਸ ਤੱਥ ਦਾ ਗਿਆਨ ਹੁੰਦਾ ਹੈ ਕਿ ਪਿਥਾ ਸਮੇਤ ਲਿੰਗ, ਜਿਹੜੇ ਬਲੂਆ-ਪੱਥਰ ਦੇ ਸਨ, ਈਸਵੀ ਸੰਨ ਤੋਂ ਦੋ ਸਦੀਆਂ ਪਹਿਲਾਂ, ਮੂਲ ਰੂਪ ਵਿਚ ਬਿਨ੍ਹਾਂ ਛੱਤ ਤੋਂ ਸਨ। ਇਸ ਨੂੰ ਵਲਗਣ ਵਿਚ ਲੈਂਦਾ ਹੋਇਆ ਇੱਟਾਂ ਦਾ ਮੱਠ ਪਹਿਲੀ-ਦੂਜੀ ਈਸਵੀ ਸਦੀ ਵਿਚ ਬਣਿਆ, ਜਿਸ ਦੀ ਥਾਂ ਕਾਫੀ ਸਮੇਂ ਪਿਛੋਂ ਪੱਥਰ ਦੇ ਬਣੇ ਅਰਧ-ਗੋਲਾਕਾਰ ਮਠ ਨੇ ਲਈ। ਇੱਟਾਂ ਦਾ ਮਠ ਵੀ ਅਰਧ-ਗੋਲਾਕਾਰ ਸੀ। (ਡਾ. ਆਈ. ਕੇ. ਸ਼ਰਮਾ)

## ਛੱਤ ਵਾਲੇ ਮੰਦਰ

ਜਿਥੇ ਅਜਿਹੇ ਚਬੂਤਰਿਆਂ, ਪੂਜਾ ਵਸਤੂਆਂ, ਨਿਸ਼ਾਨੀਆਂ ਜਾਂ ਮੂਰਤੀ ਚਿਤ੍ਰਣ ਦੁਆਲੇ ਛੱਤ ਵਾਲੀਆਂ ਇਮਾਰਤਾਂ ਬਣਾਈਆਂ ਗਈਆਂ ਸਨ, ਉਹ ਵਿਉਂਤ ਤੇ ਸ਼ੈਲੀ ਵਿਚ ਵਿਵਹਾਰਕ ਇਮਾਰਤਾਂ ਦੀ ਨਕਲ ਸਨ। ਅੰਤਰ ਸੀ ਤਾਂ ਕੇਵਲ ਇਹ ਸੀ ਕਿ ਮੰਦਰ ਟਿਕਾਊ ਸਾਮਗਰੀ ਜਿਵੇਂ ਇੱਟਾਂ ਤੇ ਕਾਠੀ ਲੱਕੜੀ ਨਾਲ ਬਣਾਏ ਜਾਂਦੇ ਸਨ, ਪਲਸਤਰ, ਚੂਨੇ-ਪੱਥਰ, ਨੱਕਾਸ਼ੀ ਅਤੇ ਚਿਤਰਕਾਰੀ ਨਾਲ ਵਧੀਆ ਢੰਗ ਨਾਲ ਸਜਾਏ ਜਾਂਦੇ ਸਨ ਅਤੇ ਇਹ ਅਕਸਰ ਸਾਧਾਰਨ ਲੋਕਾਂ ਦੀਆਂ ਸਿਰਕੀਆਂ ਤੇ ਗਾਰੇ ਦੀਆਂ ਕੰਧਾਂ, ਛੱਪਰਾਂ ਵਾਲੀਆਂ ਛੱਤਾਂ ਦੇ ਬਣੇ ਮਾਮੂਲੀ ਘਰਾਂ ਨਾਲੋਂ ਵੱਡੇ ਹੁੰਦੇ ਸਨ।

ਤਮਿਲ ਇਲਾਕੇ ਵਿਚ ਇਹਨਾਂ ਮੰਦਰਾਂ ਵਿਚੋਂ ਕੋਈ ਬਚਿਆ ਹੋਇਆ ਨਹੀਂ ਹੈ, ਭਾਵੇਂ ਸਾਡੇ ਕੋਲ ਤਮਿਲ ਦੀ ਪ੍ਰਾਚੀਨ ਰਚਨਾ, ਸੰਗਮ ਵਿਚ, ਇਹਨਾਂ ਸਾਧਾਰਨ ਜਾਂ ਛੱਤ ਵਾਲੀਆਂ ਇਮਾਰਤਾਂ ਦੇ ਕਾਫੀ ਸ਼ਬਦ-ਚਿੱਤਰ ਮੌਜੂਦ ਹਨ। ਉਦਾਹਰਣ ਦੇ ਤੌਰ ਤੇ, ਇਕ ਵਿਚ, ਇਕ ਮੰਦਰ ਦਾ ਵਰਣਨ ਕੀਤਾ ਗਿਆ ਹੈ ਜਿਸ ਦੀਆਂ ਇੱਟਾਂ ਨਾਲ ਬਣੀਆਂ ਉਚੀਆਂ ਕੰਧਾਂ ਹਨ ਅਤੇ ਲੱਕੜੀ ਦੇ ਸ਼ਤੀਰ ਹਨ। ਇਸ ਦੀ ਪਿਛਲੀ ਕੰਧ ਦੇ ਅੰਦਰਲੇ ਪਾਸੇ ਦੇਵਤੇ ਜਾਂ ਕਦਾਵੂਲ ਦੀ ਚਿਤਰੀ ਹੋਈ ਮੂਰਤੀ ਹੈ ਜਿਸ ਦੀ ਪੂਜਾ ਕੀਤੀ ਜਾਂਦੀ ਸੀ। ਇਸ ਤੋਂ ਪਤਾ ਲਗਦਾ ਹੈ ਕਿ ਇਹ ਜਾਂ ਤਾਂ ਕੰਧ-ਚਿਤਰ ਸੀ, ਜਾਂ ਚੂਨੇ-ਪੱਥਰ ਦੀ ਮੂਰਤੀ ਸੀ ਜਾਂ ਕਿਸੇ ਸਮੇਂ ਚਿਤਰੀ ਹੋਈ ਲੱਕੜੀ ਦੀ ਫੱਟੀ ਸੀ ਜਿਹੜੀ ਉਸ ਸਮੇਂ ਦੇ ਵਧੇਰੇ ਅੜਕ-ਮੜਕ

ਮੰਦਰਾਂ ਵਿਚ ਪੂਜਾ ਦੀ ਪ੍ਰਮੁੱਖ ਵਸਤੂ ਸੀ। ਸੰਗਮ ਰਚਨਾਵਾਂ ਵਿਚ ਇਹਨਾਂ ਮੰਦਰਾਂ ਜਾਂ ਮਠਾਂ ਦੇ, ਜਿਹੜੇ ਬਹੁਤਾ ਕਰਕੇ ਇੱਟਾਂ ਤੇ ਲਕੜੀ ਦੇ ਬਣੇ ਹੁੰਦੇ ਸਨ, ਵੱਖਰੇ ਵੱਖਰੇ ਨਾਂ ਹਨ ਜਿਵੇਂ ਕੋਟਮ, ਨਗਾਰਾਮ ਕੋਯਿਲ ਅਤੇ ਪੱਲੀ, ਸਪਸ਼ਟ ਰੂਪ ਵਿਚ ਇਹ ਨਾਂ ਬਣਤਰ ਦੀਆਂ ਵੱਖਰੀਆਂ ਵੱਖਰੀਆਂ ਵਿਉਂਤਾਂ ਤੇ ਸ਼ੈਲੀਆਂ ਨੂੰ ਪ੍ਰਗਟਾਉਂਦੇ ਹਨ। ਮਨੀਮੇ-ਕਾਲਾਈ ਮਹਾਂ-ਕਾਵਿ ਵਿਚ ਇੱਟਾਂ ਨਾਲ ਬਣੇ ਮੰਦਰਾਂ ਤੇ ਵੱਡੇ ਆਕਾਰ ਵਾਲੇ ਪ੍ਰਵੇਸ਼-ਦੁਆਰਾਂ ਜਾਂ ਗੋਪੁਰਾਂ ਦਾ ਜ਼ਿਕਰ ਹੈ। ਇਹਨਾਂ ਵਿਚੋਂ ਕੁਝ ਮੰਦਰ ਛੱਤਾਂ ਵਾਲੇ ਮਾਦਾਮ ਸਨ ਅਤੇ ਇਹਨਾਂ ਵਿਚ ਯਾਦਗਾਰੀ ਮੱਠ ਵੀ ਸ਼ਾਮਲ ਸਨ। ਜਿਵੇਂ ਕਿ ਤਮਿਲ ਅਤੇ ਕੰਨੜ ਸ਼ਿਲਾਲੇਖਾਂ ਤੋਂ ਪ੍ਰਮਾਣਿਤ ਹੁੰਦਾ ਹੈ, ਅਜਿਹੇ ਯਾਦਗਾਰੀ ਮੱਠਾਂ ਨੂੰ, ਜਿਨ੍ਹਾਂ ਨੂੰ ਤਮਿਲ ਵਿਚ ਪੱਲੀ-ਪ-ਪਡਾਈ ਕਿਹਾ ਜਾਂਦਾ ਹੈ, ਬਣਾਉਣ ਦੀ ਪਿਰਤ ਨੌਵੀਂ ਤੇ ਦਸਵੀਂ ਈਸਵੀ ਸਦੀ ਵਿਚ ਵੀ ਜਾਰੀ ਰਹੀ।

ਦੂਰ ਦੱਖਣ ਦੇ ਤਮਿਲ ਦੇਸ਼ ਵਿੱਚ, ਜਿਵੇਂ ਕਿ ਇਸ ਦੇ ਮੁੱਢਲੇ ਸਾਹਿਤ ਤੋਂ ਗਿਆਤ ਹੁੰਦਾ ਹੈ, ਕਈ ਦੇਵਤਿਆਂ ਨੂੰ ਦੇਸ਼ ਦੇ ਵੱਖਰੇ ਵੱਖਰੇ ਖੰਡਾਂ ਜਿਵੇਂ ਪਹਾੜੀ, ਜੰਗਲੀ ਜਾਂ ਦਿਹਾਤੀ, ਦਰਿਆਈ, ਕਿਸਾਨੀ, ਮਾਰੂਥਲੀ ਜਾਂ ਬੰਜਰ, ਅਤੇ ਤੱਟ-ਵਰਤੀ ਉੱਤੇ ਪ੍ਰਧਾਨਤਾ ਕਰਦਿਆਂ ਪੇਸ਼ ਕੀਤਾ ਗਿਆ ਹੈ। ਅਜਿਹੇ ਦੇਵਤੇ ਸਨ : ਸੇਓਨ, ਮੇਓਨ, ਵੇਂਦਨ, ਬਲੀਓਨ, ਕੋਰਾਵਾਈ ਜਾਂ ਕਦੂਕਲ। ਇਹਨਾਂ ਤੋਂ ਬਿਨ੍ਹਾਂ ਕੁਝ ਦੂਜੇ ਛੋਟੇ ਦੇਵਤੇ ਸਨ। ਈਸਵੀ ਕਾਲ ਤੋਂ ਪਹਿਲਾਂ ਤੇ ਇਸ ਤੋਂ ਪਿਛਲੀਆਂ ਸਦੀਆਂ ਵਿੱਚ, ਉੱਤਰ ਦੇ ਵੈਦਿਕ ਹਿੰਦੂਆਂ, ਜੈਨੀਆਂ, ਆਜੀਵਿਕਾਂ ਅਤੇ ਬੋਧੀਆਂ ਦੇ ਗਤੀਸ਼ੀਲ ਤੇ ਸ਼ਕਤੀਸ਼ਾਲੀ ਪ੍ਰਭਾਵ ਪਾਇਆ। ਇਹ ਮੌਰੀਆਂ ਦੇ ਰਾਜਨੀਤਕ ਨਕਸ਼ੇ ਦੀ ਸੀਮਾ ਧਰਮ ਨੇ ਦੱਖਣ ਦੇ ਸਭਿਆਚਾਰਕ, ਭਾਸ਼ਾਈ ਅਤੇ ਧਾਰਮਿਕ ਆਧਾਰਾਂ ਉਤੇ ਨਿਸਚਿਤ ਦੇ ਵੀ ਅਨੁਕੂਲ ਸੀ। ਧੁਰ ਦੱਖਣ ਇਸ ਦੀ ਸੀਮਾ ਤੋਂ ਪਰੇ ਸੀ ਤੇ ਇਸ ਨੇ ਸਮਰਥਾਵਾਨ ਸਭਿਆਚਾਰ ਨਾਲ ਸ਼ਕਤੀਸ਼ਾਲੀ ਸੁਦੇਸ਼ੀ ਸਬੰਧ ਕਾਇਮ ਕੀਤਾ ਹੋਇਆ ਸੀ। ਆਉਣ ਵਾਲੇ ਲੋਕਾਂ ਨੇ ਸਥਾਨਕ ਭਾਸ਼ਾਵਾਂ ਨੂੰ ਸੁਧਾਰਨਾ ਉਚਿੱਤ ਸਮਝਿਆ ਤਾਂ ਜੋ ਧਰਮ ਅਤੇ ਰੀਤੀਰਿਵਾਜ ਬਾਰੇ ਆਪਣੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਪ੍ਰਗਟਾ ਸਕਣ ਅਤੇ ਤਮਿਲ ਭਾਸ਼ਾ ਦੇ ਸਾਹਿਤ ਅਤੇ ਵਿਆਕਰਣ ਦੇ ਵਿਕਾਸ ਵਿੱਚ ਭਰਵਾਂ ਯੋਗਦਾਨ ਪਾ ਸਕਣ। ਸੰਗਮ ਕਵੀਆਂ ਵਿਚੋਂ ਬਹੁਤ ਸਾਰੇ ਬ੍ਰਾਹਮਣ ਜਾਂ ਜੈਨੀ ਸਨ। ਕੁਝ ਚਿਰ ਪਿਛੋਂ ਕੰਨੜ ਭਾਸ਼ਾ ਨਾਲ ਵੀ ਏਹੋ ਕੁਝ ਵਾਪਰਿਆ। ਇਸ ਤਰ੍ਹਾਂ ਇਸ ਪ੍ਰਭਾਵ ਦਾ ਨਤੀਜਾ ਬਾਹਰੋਂ ਆਉਣ ਵਾਲੇ ਧਾਰਮਿਕ ਸਭਿਆਚਾਰਾਂ ਦੇ ਭਿੰਨ ਭਿੰਨ ਮਾਤਰਾ ਵਿੱਚ ਨਵੇਂ ਵਿਚਾਰਾਂ ਤੇ ਆਦਰਸ਼ਾਂ ਦੇ ਆਉਣ ਤੇ ਇਹਨਾਂ ਦੇ ਸੰਚਾਰ ਵਿੱਚ ਨਿਕਲਿਆ ਤੇ ਇਸ ਦੇ ਨਾਲ ਨਾਲ ਸਥਾਨਕ ਪ੍ਰਭਾਵਾਂ ਦਾ ਵੀ ਬਹੁਤ ਕੁਝ ਸਮੋ ਲਿਆ ਗਿਆ। ਭਾਰਤ ਦੇ ਸਭਿਆਚਾਰ ਤੇ ਧਰਮਾਂ ਦੇ ਇਸ ਪ੍ਰਭਾਵ ਨੇ ਦੂਰ ਪੂਰਬ ਦੇ ਦੇਸ਼ਾਂ ਜਿਵੇਂ ਲੰਕਾ, ਬਰਮਾ, ਥਾਈਲੈਂਡ, ਕੰਬੋਡੀਆ ਅਤੇ ਇੰਡੋਨੇਸ਼ੀਆ ਵਿੱਚ, ਉਥੋਂ ਦੀ ਦੇਵਤਾਈ ਅਤੇ ਸਥਾਨਕ ਲੋਕ-ਕਥਾਵਾਂ ਦੇ ਬਦਲੇ ਹੋਏ ਰੂਪਾਂ, ਮੂਰਤੀਕਲਾ ਅਤੇ ਰੀਤੀ-ਰਿਵਾਜ ਦੇ ਸੰਸਲੇਸ਼ਣ ਵਿਚੋਂ ਚਮਤਕਾਰ ਦਿਖਾਇਆ, ਥੋੜੇ-ਬਹੁਤੇ ਫਰਕ ਨਾਲ ਇਹ ਚਮਤਕਾਰ ਏਥੇ ਵੀ ਵਾਪਰਿਆ। ਉਦਾਹਰਣ ਦੇ ਤੌਰ ਤੇ ਹਿੰਦੂ ਧਰਮ, ਵਿਸ਼ੇਸ਼ ਕਰਕੇ ਤਮਿਲ ਦੇਸ਼ ਵਿੱਚ, ਜਿਸ ਵਿੱਚ ਕੇਰਲਾ ਦਾ ਬਹੁਤਾ ਭਾਗ ਸ਼ਾਮਲ ਸੀ, ਸਥਾਨਿਕ ਦੇਵੀ-ਦੇਵਤਿਆਂ ਅਤੇ ਸੰਕਲਪਾਂ ਨੂੰ ਆਪਣੇ ਦੇਵ-ਕੁਲਾਂ ਤੇ ਬਹੁਤ ਸਾਰੇ ਰਸਮਾਂ-ਰੀਤਾਂ ਵਿੱਚ ਸਮੋ ਕੇ ਉਦਾਰਚਿੱਤ ਹੋ ਗਿਆ ਜਾਂ ਆਪਣਿਆਂ ਬਹੁਤ ਸਾਰੇ ਦੇਵਤਿਆਂ ਨੂੰ ਉਹਨਾਂ ਦੇ ਦੇਵਤਿਆਂ ਨਾਲ ਇਕਸੁਰ ਕਰ ਲਿਆ। ਸਥਾਨਕ ਮੇਓਨ ਦੀ ਕ੍ਰਿਸ਼ਨ ਜਾਂ ਵਿਸ਼ਨੂੰ ਨਾਲ, ਬਲੀਓਨ ਦੀ ਬਲਭਦਰਾ ਨਾਲ, ਕੋਰਾਵਾਈ

ਦੀ ਦੁਰਗਾ ਨਾਲ, ਸੇਓਨ ਜਾਂ ਮੁਰੂਗਨ ਦੀ ਕਾਰਤੀਕੀਆਂ ਨਾਲ ਅਤੇ ਵੇਂਦਨ ਦੀ ਇੰਦਰ ਨਾਲ ਇਕਰੂਪਤਾ ਪ੍ਰਗਟਾਈ ਗਈ। ਸੰਗਮ ਤੇ ਸੰਗਮ ਤੋਂ ਬਾਅਦ ਦੀ ਕਵਿਤਾ ਜਿਹੜੀ ਲਗਭਗ ਸੱਤਵੀਂ ਸਦੀ ਤੱਕ ਫੈਲੀ ਹੋਈ ਹੈ, ਕੋਟੱਮ, ਨਗਾਰਮ ਅਤੇ ਕੋਯਿਲ, ਮੰਦਰਾਂ ਦਾ ਜ਼ਿਕਰ ਕਰਦੀ ਹੈ ਜਿਹੜੇ ਇਹਨਾਂ ਦੇਵਤਿਆਂ ਨੂੰ ਸਮਰਪਿਤ ਸਨ। ਇਸ ਤੋਂ ਬਿਨ੍ਹਾਂ ਸ਼ਿਵ-ਮੰਦਰਾਂ, ਇੰਦਰ ਦੀ ਸਵਾਰੀ ਏਰਾਵਤ ਅਤੇ ਉਸਦੀ ਬਿੱਜ (ਗਰਜ) ਵਜਰ, ਬਖ਼ਸ਼ਸ਼ ਕਰਨ ਵਾਲਾ ਅਰਸ਼ੀ ਬਿਰਛ ਕਲਪਾਤਾਰੂ, ਸੂਰਜ ਅਤੇ ਚੰਦਰਮਾ ਦਾ ਜ਼ਿਕਰ ਆਉਂਦਾ ਹੈ। ਅਗਾਮਿਕ ਪੂਜਾ ਦੇ ਮੱਠੇ ਪ੍ਰਸਾਰ ਦਾ ਮੁੱਢ ਏਥੇ ਹੀ ਲੱਭਿਆ ਜਾ ਸਕਦਾ ਹੈ। ਏਸੇ ਤਰ੍ਹਾਂ ਦਾ ਪਰ ਮਾਤਰਾ ਵਿੱਚ ਘੱਟ ਪ੍ਰਭਾਵ ਸਥਾਨਕ ਜੈਨ ਧਰਮ ਉਤੇ ਸੀ ਜਿਹੜਾ ਮੁੱਖ ਰੂਪ ਵਿੱਚ ਤੇ ਕਾਫੀ ਸਮੇਂ ਲਈ ਦਿਗੰਬਰ ਸੀ। ਇਹ ਪ੍ਰਭਾਵ ਬੁੱਧ ਧਰਮ ਉੱਪਰ ਵੀ ਸੀ। ਸ਼ਿਵ, ਵਿਸ਼ਨੂੰ, ਸੂਰਯ, ਕਾਰਤੀਕੀਆ, ਸ੍ਰੀ ਦੁਰਗਾ ਅਤੇ ਦੂਜੇ ਦੇਵਤਿਆਂ ਦੀਆਂ ਮੂਰਤੀਆਂ ਦੀਆਂ ਸ਼ਕਲਾਂ ਦਾ ਵਿਕਾਸ ਵੀ ਹੋਇਆ। ਪੰਜ ਉਤਰਵਰਤੀ ਸ਼ਤਾਬਦੀਆਂ (ਅੱਠਵੀਂ ਤੇ ਤੇਰ੍ਹਵੀਂ ਸਦੀ ਵਿਚਕਾਰ) ਵਿੱਚ ਲੋੜੀਂਦੇ ਵਿਕਾਸ ਪਿਛੋਂ, ਇਸ ਸੰਸਲੇਸ਼ਣ ਦਾ ਪ੍ਰਭਾਵ, ਦੱਖਣ ਦੀ ਦੇਣ ਦੇ ਰੂਪ ਵਿੱਚ ਭਾਰਤ ਦੇ ਅਨੂਠੇ ਰੂਪਾਂ ਤੇ ਸੰਕਲਪਾਂ ਵਾਲੇ ਸਾਂਝੇ ਵਿਰਸੇ ਉੱਤੇ ਪਿਆ। ਉਦਾਹਰਣ ਦੇ ਤੌਰ ਤੇ ਸ਼ਿਵ ਦਾ ਰੂਪ ਤੇ ਸੰਕਲਪ ਨੱਟਰਾਜ ਅਤੇ ਦਕਸ਼ਿਨਾਮੂਰਤੀ ਦੇ ਰੂਪ ਵਿੱਚ, ਦੇਵੀ, ਲਲਿਤਾ ਦੇ ਤੌਰ ਤੇ, ਨਿਆਨਮਾਰਾਂ ਤੇ ਅਲਵਰਾਂ ਦੇ ਭਗਤੀ ਸੰਕਲਪ ਉਤੇ — ਸ਼ੈਵ ਅਤੇ ਵੈਸ਼ਨਵ ਭਗਤਾਂ ਅਤੇ ਅਦਵੈਤ ਵਿਸ਼ਿਸ਼ਟ-ਅਦਵੈਤ, ਦੇ ਮਹਾਨ ਦਾਰਸ਼ਨਿਕ ਸਿਧਾਂਤਾਂ ਉੱਤੇ, ਅਤੇ ਸ਼ੰਕਰ ਰਾਮਾਨੁਜ ਅਤੇ ਮਾਧਵ ਦੇ ਦਵੈਤ ਉੱਤੇ ਪਿਆ। ਪਿਛਲੇਰੇ ਸਮਿਆਂ ਦੇ ਜੈਨ ਧਰਮ ਅਤੇ ਬੁੱਧ ਧਰਮ ਉੱਤੇ, ਦੱਖਣ ਦੀ ਦੇਣ ਬਾਰੇ ਏਹੀ ਗੱਲ ਆਖੀ ਜਾ ਸਕਦੀ ਹੈ।

ਇਹਨਾਂ ਦੇਵਤਿਆਂ ਦੀਆਂ, ਜਿਹੜੇ ਬਹੁਤਾ ਕਰਕੇ ਲੱਕੜ ਉੱਤੇ ਚਿਤਰੇ ਜਾਂ ਨੱਕਾਸ਼ੇ ਹੋਏ ਸਨ, ਜਾਂ ਲੱਕੜ ਤੇ ਇੱਟਾਂ ਨਾਲ ਬਣੇ ਉਹਨਾਂ ਦੇ ਮੰਦਰਾਂ ਦੀਆਂ, ਦੂਰ ਦੱਖਣ ਵਿੱਚ, ਕੋਈ ਨਿਸ਼ਾਨੀਆਂ ਜਾਂ ਯਾਦਗਾਰਾਂ ਉਪਲਬਧ ਨਹੀਂ ਹਨ। ਇਸ ਦਾ ਕਾਰਨ ਇਹ ਸੀ ਕਿ ਉਹ ਨਾਸ਼ਵਾਨ ਸਾਮਗਰੀ ਨਾਲ ਬਣੇ ਹੋਏ ਸਨ।

ਪ੍ਰਾਇਦੀਪ ਦੇ ਉੱਤਰੀ ਅੱਧ ਦੇ ਇਲਾਕਿਆਂ ਜਿਵੇਂ ਦੱਕਨ, ਆਂਧਰਾ ਤੇ ਕੰਨੜ ਦੇ ਇਲਾਕੇ ਅਰਥਾਤ ਮੋਟੇ ਰੂਪ ਵਿੱਚ ਉਹ ਹਿੱਸੇ ਜਿਹੜੇ ਮੌਰੀਆ ਸਾਮਰਾਜ ਵਿੱਚ ਸ਼ਾਮਲ ਸਨ, ਨੇ ਸੁਭਾਵਿਕ ਹੀ ਦੂਜਿਆਂ ਦੇ ਮੁਕਾਬਲੇ 'ਤੇ ਪ੍ਰਵੇਸ਼ਕਾਰੀ ਸਭਿਆਚਾਰਾਂ, ਧਰਮਾਂ ਅਤੇ ਭਾਸ਼ਾਵਾਂ (ਪ੍ਰਾਕ੍ਰਿਤ ਅਤੇ ਸੰਸਕ੍ਰਿਤ) ਤੋਂ ਕੁਝ ਵਧੇਰੇ ਹੀ ਗ੍ਰਹਿਣ ਕੀਤਾ। ਇਸ ਦਾ ਪ੍ਰਭਾਵ ਸੁਦੇਸ਼ੀ ਸਾਹਿਤ ਖੇਤਰਾਂ ਦੇ ਧੀਮੇ ਵਿਕਾਸ ਵਿੱਚ ਹੋਇਆ ਜਿਨ੍ਹਾਂ ਤੋਂ ਸਾਨੂੰ ਪਹਿਲੇ ਸਮਿਆਂ ਦੀਆਂ ਸ਼ੁਧ ਸਥਾਨੀ ਪਰੰਪਰਾਵਾਂ ਤੇ ਵਿਸ਼ਵਾਸਾਂ ਬਾਰੇ ਬਹੁਤੀ ਸਾਮਗਰੀ ਨਹੀਂ ਮਿਲਦੀ, ਪਰ ਬਹੁਤ ਸਾਰੇ ਧਾਰਮਿਕ ਰੂਪਾਂ ਤੇ ਪੂਜਾ-ਸਥਾਨਾਂ ਨੂੰ ਪ੍ਰਗਟਾਉਂਦੀਆਂ ਸਮਕਾਲੀ ਸਥੂਲ ਨਿਸ਼ਾਨੀਆਂ ਸੁਰੱਖਿਅਤ ਹਨ ਜਿਹੜੀਆਂ ਉੱਤਰੀ ਭਾਰਤ ਵਾਂਗ, ਤਾਜ਼ਾ ਖ਼ੁਦਾਈ ਵਿੱਚ ਮਿਲੀਆਂ ਹਨ। ਭਾਵੇਂ ਬੋਧੀ ਨਿਸ਼ਾਨੀਆਂ ਬਹੁਤੀਆਂ ਹਨ ਪਰ ਨਾਗਅਰਜੁਨਕੋਂਡਾ ਦੀ ਹਾਲ ਦੀ ਖ਼ੁਦਾਈ ਤੋਂ, ਇਸ ਦੇ ਨਾਲ ਨਾਲ ਹਿੰਦੂ ਮੰਦਰਾਂ ਦੀ ਹੋਂਦ ਦਾ ਵੀ ਪਤਾ ਲਗਦਾ ਹੈ ਜਿਸ ਤੋਂ ਸ਼ੈਵ, ਵੈਸ਼ਨਵ ਅਤੇ ਦੂਜੇ ਧਰਮਾਂ ਦੀ ਲੋਕਪ੍ਰਿਯਤਾ ਦਾ ਗਿਆਨ ਹੁੰਦਾ ਹੈ। ਇਹਨਾਂ ਯਾਦਗਾਰਾਂ ਤੋਂ ਇਸ ਤੱਥ ਦਾ ਪਤਾ ਲਗਦਾ ਹੈ ਕਿ ਮੰਦਰਾਂ ਜਾਂ ਮਠਾਂ ਦੀ ਸਾਂਝੀ ਵਿਉਂਤ, ਰੂਪ-ਰੇਖਾ ਅਤੇ ਉਸਾਰੀ ਦੀ ਵਿਧੀ ਸੀ ਭਾਵੇਂ ਇਹ ਭਿੰਨ ਭਿੰਨ ਧਰਮਾਂ ਨਾਲ ਸੰਬੰਧਿਤ ਸਨ। ਬੁਨਿਆਦੀ ਫ਼ਰਕ ਦਾ ਗਿਆਨ ਕੇਵਲ

ਉਹਨਾਂ ਪੂਜਾ ਲਈ ਰੱਖੇ ਦੇਵਤਿਆਂ ਜਾਂ ਪੂਜਾ-ਵਸਤੂਆਂ ਤੇ ਉਹਨਾਂ ਦੀਆਂ ਸੰਬੰਧਿਤ ਨਿਸ਼ਾਨੀਆਂ ਤੋਂ ਜਾਂ ਅਜਿਹਾ ਕੋਮਲ ਚਿਤਰਣ ਜਿਹੜਾ ਇਹਨਾਂ ਮੰਦਰਾਂ ਦੀ ਸਜਾਵਟ ਦਾ ਮੂਲ ਸਨ, ਤੋਂ ਮਿਲਦਾ ਸੀ। ਜਾਪਦਾ ਹੈ ਜੈਨ ਧਰਮ ਦੇ ਕੰਨੜ, ਤਮਿਲ ਤੇ ਕੇਰਲਾ ਦਿਆਂ ਇਲਾਕਿਆਂ ਵਿੱਚ ਵਧੇਰੇ ਸੁਖਾਵੇਂ ਘਰ ਸਨ। ਉਹਨਾਂ ਦੀਆਂ ਵਿਉਂਤਾਂ ਵਿਚ, ਉਹਨਾਂ ਦੀਆਂ ਧਾਰਮਿਕ ਇਮਾਰਤਾਂ ਵਿੱਚ ਤੇ ਵਿਸ਼ੇਸ਼ ਕਰਕੇ ਉਹਨਾਂ ਦੇ ਮੰਦਰਾਂ ਵਿੱਚ, ਹਿੰਦੂਆਂ ਦੇ ਮੰਦਰਾਂ ਨਾਲੋਂ ਬਹੁਤਾ ਅੰਤਰ ਨਹੀਂ ਸੀ ਤੇ ਇਹ ਗੱਲ ਸਦੀਆਂ ਤੋਂ ਹੁਣ ਤੀਕ ਚਲਦੀ ਆ ਰਹੀ ਹੈ। ਬੋਧੀ ਮੰਦਰਾਂ, ਜਿਹੜੇ ਇਹਨਾਂ ਇਲਾਕਿਆਂ ਵਿੱਚ ਸ਼ਾਇਦ ਘੱਟ ਸਨ, ਦੇ ਨਿਸ਼ਾਨ ਇਹਨਾਂ ਖੇਤਰਾਂ ਵਿਚੋਂ ਗਾਇਬ ਹਨ ਭਾਵੇਂ ਦੱਖਣੀ ਭਾਰਤ ਦੇ ਭਿੰਨ ਭਿੰਨ ਭਾਗਾਂ ਵਿਚ ਪਿਛਲੇਰੇ ਸਮੇਂ ਦੀਆਂ ਬਹੁਤ ਸਾਰੀਆਂ ਬੁੱਧ-ਮੂਰਤੀਆਂ ਮਿਲੀਆਂ ਹਨ। ਜੇ ਉਹਨਾਂ ਦੇ ਮੰਦਰ ਸੁਰੱਖਿਅਤ ਹੁੰਦੇ ਤਾਂ ਉਹਨਾਂ ਨੇ ਵੀ ਰੂਪ ਦੇ ਪੱਖੋਂ ਉਸ ਸਮੇਂ ਦੇ ਹਿੰਦੂ ਜਾਂ ਜੈਨੀ ਮੰਦਰਾਂ ਨਾਲੋਂ ਭਿੰਨ ਨਹੀਂ ਸੀ ਹੋਣਾ।

ਸ਼ਿਲਪ-ਕਲਾ ਦੇ ਪੱਖ ਤੋਂ ਇਹ ਸਾਧਾਰਨ ਮੱਠ, ਜਿਹੜੇ ਸਮਕਾਲੀ ਸਾਧਾਰਨ ਘਰਾਂ ਦੀ ਹੂ-ਬ-ਹੂ ਨਕਲ ਸਨ, ਵਰਗਾਕਾਰ, ਚੌਰਸ, ਗੋਲਾਕਾਰ ਅਤੇ ਅਰਧ-ਗੋਲਾਕਾਰ ਸਨ। ਛੇ ਜਾਂ ਅੱਠ ਬਾਹੀਆਂ ਵਾਲੇ ਘੱਟ ਹੀ ਹੁੰਦੇ ਸਨ ਅਤੇ ਉਹ ਲੱਕੜ ਜਾਂ ਇੱਟਾਂ ਦੇ ਬਣੇ ਹੁੰਦੇ ਸਨ। ਅਜਿਹੀਆਂ ਧਾਰਮਿਕ ਤੇ ਸਾਧਾਰਨ ਇਮਾਰਤਾਂ ਬਾਰੇ ਈਸਵੀ ਸੰਨ ਤੋਂ ਐਨ ਪਿਛੋਂ ਤੇ ਐਨ ਪਹਿਲਾਂ ਦੀਆਂ ਸਦੀਆਂ ਨਾਲ ਸੰਬੰਧਿਤ ਘੱਟ-ਉੱਭਰੇ ਚਿਤਰਾਂ ਤੋਂ ਪਤਾ ਲਗਦਾ ਹੈ ਅਰਥਾਤ ਉੱਤਰ ਵਿੱਚ ਬਰਹੁਦ, ਸਾਂਚੀ ਅਤੇ ਅਮਰਾਵਤੀ, ਨਾਗਅਰਜੁਨਕੋਂਡਾ ਅਤੇ ਦੱਖਣ ਵਿਚਲੀਆਂ ਦੂਜੀਆਂ ਥਾਵਾਂ ਦੇ ਚਿੱਤਰ। ਬਿਰਛ-ਮੰਦਰਾਂ ਜਾਂ ਵਰਿਕਸ਼-ਚੇਤਿਆ, ਬੁੱਧ ਸਤੂਪਾਂ ਅਤੇ ਬੋਧੀ-ਮੰਡਾਂ (ਤਮਿਲ ਵਿੱਚ ਪੋਡੀ-ਮਨਰਮ) ਦੇ ਚਿਤਰਣ ਵਿੱਚ ਵਰਤੀ ਗਈ ਵਿਉਂਤ ਦੇ ਸਬੰਧ ਵਿੱਚ ਪਹਿਲਾਂ ਹੀ ਜ਼ਿਕਰ ਆ ਚੁੱਕਾ ਹੈ।

ਵਰਗਾਕਾਰ ਇਮਾਰਤਾਂ ਦੀਆਂ ਛੱਤਾਂ ਇਕ ਸਿਰੇ (ਕੁਟਾ) ਵੱਲ ਝੁਕੀਆਂ ਹੋਈਆਂ ਹਨ। ਇਸੇ ਤਰ੍ਹਾਂ ਅਠਕੋਣੀਆਂ ਇਮਾਰਤਾਂ ਦੀਆਂ ਗੁੰਬਦ-ਨੁਮਾ ਛੱਤਾਂ ਹਨ (ਕੁਟਾ), ਚੌਰਸ ਇਮਾਰਤਾਂ ਦੀਆਂ ਡਾਟਦਾਰ ਜਾਂ ਛਕੜੇ ਦੇ ਉਪਰਲੇ ਹਿੱਸੇ ਵਰਗੀਆਂ ਛੱਤਾਂ (ਸਲਾ), ਕਦੇ ਕਦੇ ਨੋਕਦਾਰ ਛੱਤਾਂ ਹਨ (ਸਭਾ) ਜਿਵੇਂ ਸੀਤਾਮੜ੍ਹੀ ਅਤੇ ਸੋਨ-ਭੰਡਾਰ ਵਿਖੇ ਅੰਡਾਕਾਰ ਇਮਾਰਤਾਂ ਦੀਆਂ ਮੂਧੀ ਹੋਈ ਬੇੜੀ ਦੀ ਸ਼ਕਲ ਵਰਗੀਆਂ ਛੱਤਾਂ ਹਨ। ਇਨ੍ਹਾਂ ਵਿੱਚ ਇੱਕ ਲੰਬੀ ਵੱਟ ਅਤੇ ਬਹੁਤ ਸਾਰੇ ਕਲਸ ਹਨ (ਜਿਨ੍ਹਾਂ ਨੂੰ ਸਲਾ ਵੀ ਕਿਹਾ ਜਾਂਦਾ ਹੈ)। ਇਹਨਾਂ ਉਭਰੇ ਹੋਏ ਚਿਤਰਾਂ ਵਿੱਚੋਂ ਬਹੁਤ ਸਾਰਿਆਂ ਵਿੱਚ ਗੁੰਬਦਦਾਰ ਇਮਾਰਤਾਂ ਦਾ ਮੂਹਰਲਾ ਪਾਸਾ ਦੇਖਿਆ ਜਾ ਸਕਦਾ ਹੈ।

ਸੁਰੱਖਿਅਤ ਸਾਹਿਤਕ ਵਿਵਰਣ ਤੋਂ ਨੱਕਾਸ਼ੇ ਹੋਏ ਉਭਾਰ-ਚਿਤਰਾਂ ਤੋਂ ਅਤੇ ਕੁਝ ਖੁਣੀਆਂ ਹੋਈਆਂ ਯਾਦਗਾਰਾਂ ਤੋਂ (ਉਦਾਹਰਣ ਦੇ ਤੌਰ 'ਤੇ ਬੈਰਤ ਵਿਖੇ ਗੋਲਾਕਾਰ ਮਠ, ਨਾਗਅਰਜੁਨਕੋਂਡ ਅਤੇ ਸਲੀਹੁੰਡਮ ਵਿਖੇ ਦੂਜੇ ਮਠ ਅਤੇ ਆਂਧਰਾ ਤੇ ਪੱਛਮੀ ਦੱਖਣ ਵਿੱਚ ਚੇਜੇਰਲਾ ਅਤੇ ਟੇਰ ਦੇ ਖੜੇ ਮੱਠ) ਇਹ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇੱਟਾਂ ਤੇ ਲੱਕੜ ਨਾਲ ਬਣੀਆਂ ਇਹ ਇਮਾਰਤਾਂ ਜਾਂ ਤਾਂ ਆਪਣੇ ਥੰਮ੍ਹਾਂ ਉੱਤੇ ਟਿਕੀਆਂ ਹੋਈਆਂ ਸਨ, ਜਿਨ੍ਹਾਂ ਵਿਚਲੀਆਂ ਖਾਲੀ ਥਾਂਵਾਂ ਨੂੰ ਪਰਦਾ-ਦਾਰ ਕੰਧਾਂ ਨਾਲ ਢੱਕਿਆ ਜਾਂਦਾ ਸੀ, ਜਾਂ ਉਹ ਸਾਰੀਆਂ ਦੀਆਂ ਸਾਰੀਆਂ ਥੰਮ੍ਹਾਂ ਵਾਲੀਆਂ ਆਪਣੀਆਂ ਕੰਧਾਂ ਤੇ ਉਸਾਰੀਆਂ ਜਾਂਦੀਆਂ ਸਨ। ਜੇ ਥੰਮ੍ਹਾਂ ਦਾ ਪ੍ਰਯੋਗ ਕੀਤਾ ਜਾਂਦਾ ਸੀ ਤਾਂ ਉਹ ਬਾਹਰੋਂ ਕੇਵਲ ਸਜਾਵਟੀ ਥੰਮ੍ਹਲੇ ਦਿਖਾਈ

ਦਿੰਦੇ ਸਨ। ਅਕਸਰ ਇੱਟਾਂ ਦੀ ਕੰਧ ਵਿੱਚ ਨਾਲ ਨਾਲ ਖੜੇ ਥੰਮ੍ਹਾਂ ਦਾ ਅੰਦਰੂਨੀ ਸਿਲਸਿਲਾ ਹੁੰਦਾ ਸੀ ਤਾਂ ਜੋ ਉਪਰ-ਉਸਾਰੀ ਅਤੇ ਛੱਤ ਦੀਆਂ ਸ਼ਤੀਰੀਆਂ ਤੇ ਲੱਕੜੀ ਦੇ ਦੂਜੇ ਕੰਮ ਦਾ ਵਾਧੂ ਸਹਾਰਾ ਬਣ ਸਕੇ।

ਅਕਸਰ ਸਾਰੀ ਇਮਾਰਤ ਇੱਟਾਂ ਦੇ ਇੱਕ ਠੋਸ ਥੜ੍ਹੇ ਜਾਂ ਅਧਿਸਥਾਨਾ ਉੱਤੇ ਬਣਾਈ ਜਾਂਦੀ ਸੀ।

ਗੁੰਬਦਦਾਰ ਗੁੰਟੂਪੱਲੇ ਚੇਤਿਆ (ਦੂਜੀ ਸਦੀ ਈਸਵੀ) ਸਾਰੇ ਦਾ ਸਾਰਾ ਇੱਟਾਂ ਨਾਲ ਬਣਿਆ ਹੋਇਆ ਹੈ। ਪ੍ਰਵੇਸ਼-ਦੁਆਰ ਦੇ ਪੱਖੇ (ਪਾਸੇ) ਇੱਟਾਂ ਦੇ ਹਨ ਜਿਨ੍ਹਾਂ ਵਿੱਚ ਲੱਕੜ ਦੀ ਚੌਖਟ ਜੜ੍ਹੀ ਹੋਈ ਸੀ। ਛੱਤ ਸਪਸ਼ਟ ਰੂਪ ਵਿੱਚ ਇੱਕ ਗੁੰਬਦ ਸੀ ਜਿਹੜੀ ਇੱਟਾਂ ਦੇ ਟੋਟਿਆਂ ਨਾਲ ਬਣੀ ਹੋਈ ਸੀ। ਇਸ ਉੱਤੇ ਪਲਸਤਰ ਕੀਤਾ ਗਿਆ ਸੀ ਅਤੇ ਸ਼ਾਇਦ ਇਸ ਦੇ ਅੰਦਰਲੇ ਪਾਸੇ ਵੱਲ ਲੱਕੜੀ ਦੇ ਡਾਟਾਂ ਅਤੇ ਆਢੇ-ਟੁਕੜਿਆਂ ਨਾਲ ਬੰਦ ਕੀਤੀ ਹੋਈ ਸੀ। ਇਹ ਉਸੇ ਵਿਉਂਤ ਦੇ ਚਟਾਨ ਕੱਟ ਕੇ ਪਹਿਲੇ ਬਣੇ ਚੇਤਿਆ ਵਾਂਗ ਸੀ। ਵਿਜੇਵਾੜਾ ਦੇ ਨੇੜੇ ਵਿਦਿਆਧਰਪੁਰਮ ਕੋਲ ਇੱਕ ਹੋਰ ਚੇਤਿਆ ਦੀਆਂ ਨਿਸ਼ਾਨੀਆਂ ਵੀ ਏਸੇ ਕਿਸਮ ਦੀਆਂ ਹਨ। ਕੁਝ ਵਧੇਰੇ ਸੁਰੱਖਿਅਤ ਸਤੂਪਾ-ਮਠ ਜਾਂ ਸਤੂਪਾ ਚੇਤਿਆ, ਜਿੱਥੇ ਪੂਜਾ ਦੀ ਮੁਖ ਵਸਤੂ ਇੱਕ ਸਤੂਪਾ ਦੀ ਪੇਸ਼ਕਾਰੀ ਹੀ ਸੀ, ਬਾਰੇ ਸਲੀਹੁੰਦਮ (ਜ਼ਿਲ੍ਹਾ ਸ੍ਰੀਕਾਕੁਲਮ ਆਂਧਰਾ ਪ੍ਰਦੇਸ਼) ਵਿਖੇ ਕੀਤੀ ਖੁਦਾਈ ਤੋਂ ਪਤਾ ਲੱਗਿਆ ਹੈ। ਗੋਲਾਕਾਰ ਚੇਤਿਆ ਇੱਟਾਂ ਦਾ ਬਣਿਆ ਹੋਇਆ ਹੈ। ਭਾਰੀ ਜਿਹੀ ਕੰਧ ਦੀ ਬੁਨਿਆਦ ਉੱਭਰੀ ਹੋਈ ਹੈ ਜਿਸ ਦੇ ਸਾਹਮਣੇ ਪਾਸੇ ਪ੍ਰਵੇਸ਼ ਲਈ ਤੰਗ ਡਿਉਢੀ ਹੈ ਜਿਹੜੀ ਪਿਛਲੇਰੇ ਮੰਦਰਾਂ ਦੇ ਅੰਤਰਾਲ ਨਾਲ ਮਿਲਦੀ ਹੈ। ਏਹੋ ਜੇਹੀ ਸ਼ਕਲ ਦੇ ਕਈ ਛੋਟੇ ਮਠ ਵੀ ਉਥੇ ਮੌਜੂਦ ਹਨ।

ਨਾਗਅਰਜੁਨਕੋਂਡਾ ਅਤੇ ਆਂਧਰਾ ਦੇ ਦੂਜੇ ਬੋਧੀ ਥਾਵਾਂ ਉੱਤੇ, ਇੱਟਾਂ ਦੇ ਬਣੇ ਚੇਤਿਆ ਮੰਦਰ, ਵਿਹਾਰਾਂ ਜਾਂ ਮਠਾਂ ਨਾਲ ਮਿਲਦੇ-ਜੁਲਦੇ ਹਨ, ਜਿਥੇ ਉਹ ਵਿਹਾਰ ਦੇ ਮੁੱਖ ਪ੍ਰਵੇਸ਼-ਦੁਆਰ ਦੇ ਪਿਛਲੇ ਪਾਸੇ ਰਾਹ ਦੇ ਦੋਨੋਂ ਪਾਸੀਂ ਅਰਧ-ਗੋਲਾਕਾਰ ਇਮਾਰਤਾਂ ਦੇ ਰੂਪ ਵਿੱਚ ਮਿਲਦੇ ਹਨ ਜਾਂ ਮੁੱਖ ਸਤੂਪਾ ਜਾਂ ਮਹਾ-ਚੇਤਿਆ ਦੇ ਸਾਹਮਣੇ ਜੁੱਟ-ਰੂਪ ਵਿੱਚ ਹਨ ਜਿਹੜੇ ਆਪ ਇਕ ਦੂਜੇ ਦੇ ਸਾਹਮਣੇ ਬਿਨ੍ਹਾਂ ਛੱਤਾਂ ਦੇ ਮੰਦਰ ਸਨ। ਉਹਨਾਂ ਵਿਚੋਂ, ਅਕਸਰ ਇੱਕ ਵਿੱਚ ਸਤੂਪਾ ਰਖਿਆ ਹੁੰਦਾ ਹੈ ਅਤੇ ਉਸ ਨੂੰ ਸਤੂਪਾ-ਚੇਤਿਆ ਕਿਹਾ ਜਾਂਦਾ ਹੈ। ਦੂਜੇ ਵਿੱਚ ਬੁੱਧ ਦੇ ਪੈਰ ਜਾਂ ਪਿਛੋਂ ਬੁੱਧ ਦੀਆਂ ਮੂਰਤੀਆਂ ਟਿਕੀਆਂ ਹੁੰਦੀਆਂ ਹਨ ਅਤੇ ਇਸ ਨੂੰ ਬੁੱਧਾ-ਚੇਤਿਆ ਕਿਹਾ ਜਾਂਦਾ ਹੈ। ਸੁਤੰਤਰ ਅਰਧ-ਗੋਲਾਕਾਰ ਚੇਤਿਆ ਜਾਂ ਮੰਦਰ, ਇਸ ਪ੍ਰਕਾਰ ਦੇ ਸਭ ਤੋਂ ਪਹਿਲੇ ਮੰਦਰ ਵੀ ਨਾਗਅਰਜੁਨਕੋਂਡਾ ਵਿੱਚ ਮਿਲਦੇ ਸਨ। ਇੱਕ ਗੋਲਾਕਾਰ ਭਵਨ ਜਿਸ ਵਿੱਚ ਸ਼ਾਇਦ ਬੁੱਧ-ਮੂਰਤੀ ਟਿਕੀ ਹੁੰਦੀ ਸੀ, ਨਾਗਅਰਜੁਨਕੋਂਡਾ ਵਿੱਚ ਵੇਖੀ ਗਈ ਹੈ। ਦੂਜੇ ਕਈ ਮਠਾਂ ਦੀ ਵਿਉਂਤ ਵਰਗਾਕਾਰ ਹੈ।

ਨਾਗਅਰਜੁਨਕੋਂਡਾ ਦੀ ਖੁਦਾਈ ਤੋਂ, ਇਕਸ਼ਵਾਕੂ ਬਾਦਸ਼ਾਹਾਂ ਦੇ ਵੱਡੇ ਵੱਡੇ ਗ਼ੈਰ ਬੋਧੀ ਮੰਦਰਾਂ ਦੇ ਜੁੱਟਾਂ ਬਾਰੇ ਪਤਾ ਲਗਦਾ ਹੈ (ਤੀਜੀ ਅਤੇ ਚੌਥੀ ਈਸਵੀ ਸਦੀ) ਜਿਹੜੇ ਸ਼ਿਵ, ਵਿਸ਼ਨੂੰ, ਕਾਰਤੀਕਿਆ ਅਤੇ ਦੇਵਸੇਨ ਨੂੰ ਸਮਰਪਿਤ ਸਨ। ਉਹਨਾਂ ਦੇ ਚਾਰ ਬਾਹੀਆਂ ਵਾਲੇ ਜਾਂ ਗੁੰਬਦਦਾਰ ਗਰਭਾ-ਗ੍ਰਹਿ (ਉਪਾਸਨਾ ਗ੍ਰਹਿ) ਹਨ, ਜਿਹੜੇ ਉੱਚੀ ਕੁਰਸੀ (ਜਾਂ ਨੀਂਹ) ਉੱਤੇ ਬਣੇ ਹੋਏ ਹਨ। ਇਹਨਾਂ ਦੇ ਸਾਹਮਣੇ ਥੰਮ੍ਹਾਂ ਵਾਲਾ ਇੱਕ ਵੱਡਾ ਮੰਡਪ ਹੈ। ਮੰਡਪ ਦੇ ਮੂਹਰਲੇ ਪਾਸੇ ਉੱਤੇ ਇਕ ਉੱਚਾ ਥੜਾ ਹੈ ਜਿਹੜਾ ਰੰਗ-ਮੰਡਪ ਦਾ ਸੰਕੇਤ ਦਿੰਦਾ ਹੈ ਅਤੇ ਅਕਸਰ

ਮੰਡਪ ਦੇ ਆਲੇ-ਦੁਆਲੇ ਇਕ ਮਹਿਰਾਬਦਾਰ ਵਿਹੜਾ ਹੁੰਦਾ ਹੈ। ਇਸ ਸਭ ਦੇ ਦੁਆਲੇ ਇੱਟਾਂ ਦੀ ਕੰਧ ਹੈ ਜਿਸ ਦੇ ਅਗਲੇ ਪਾਸੇ (ਪੂਰਬ ਜਾਂ ਪੱਛਮ) ਉੱਤੇ ਗੋਪੁਰਾ ਵਿਧੀ ਉੱਤੇ ਇੱਕ ਪ੍ਰਵੇਸ਼-ਦੁਆਰ ਹੈ ਅਤੇ ਉਤਰੀ ਤੇ ਦੱਖਣੀ ਪਾਸਿਆਂ ਉਤੇ ਹੋਰ ਸਾਧਾਰਨ ਪ੍ਰਵੇਸ਼-ਦੁਆਰ ਹਨ। ਮੰਡਪ ਦੇ ਥੰਮ੍ਹ ਪਲਨਾਦ ਚੂਨੇ-ਪੱਥਰ ਦੇ ਬਣਾਏ ਗਏ ਸਨ। ਇਹ ਕਾਟ ਵਿੱਚ ਆਇਤਾਕਾਰ ਸਨ। ਧੁਰੇ ਦੀ ਵਿਚਕਾਰਲੀ ਉਚਾਈ ਤੋਂ ਉਪਰਲੇ ਬਿੰਦੂ ਤੋਂ ਕੁਝ ਦੂਰ ਨੁੱਕਰਾਂ ਉੱਤੇ ਗੋਲ ਸਨ ਅਤੇ ਫੇਰ ਆਇਤਾਕਾਰ ਰੂਪ ਦੀ ਟੀਸੀ ਵਿੱਚ ਖ਼ਤਮ ਹੁੰਦੇ ਹਨ। ਟੀਸੀ ਉੱਤੇ ਇੱਕ ਚੌੜਾ ਆਇਤਾਕਾਰ ਛੇਕ ਲੰਮੇ ਰੁਖ ਵਾਲੀਆਂ ਲੱਕੜ ਦੀਆਂ ਸ਼ਤੀਰੀਆਂ ਦੇ ਜੜ੍ਹਣ ਲਈ ਕਢਿਆ ਹੁੰਦਾ ਹੈ। ਸ਼ਤੀਰੀਆਂ ਉੱਤੇ ਸਥਾਨਕ ਧਾਰੀਆਂ ਵਾਲੀਆਂ ਪਰਤਦਾਰ ਸਿਲਾਂ ਨੂੰ ਮਚੇਰਲਾ ਸਿਲਾਂ ਕਿਹਾ ਜਾਂਦਾ ਹੈ, ਪਾਈਆਂ ਜਾਂਦੀਆਂ ਸਨ ਅਤੇ ਛੱਤ ਦਾ ਇਹ ਅੰਦਰਲਾ ਪਾਸਾ ਸ਼ਾਇਦ ਇੱਟ-ਗਾਰੇ ਦੇ ਚਬੂਤਰੇ ਨਾਲ ਢੱਕਿਆ ਹੁੰਦਾ ਸੀ। ਗੁੰਬਦਦਾਰ ਮੱਠ, ਕਦੇ ਕਦੇ ਜੁੱਟ-ਰੂਪ ਵਿੱਚ, ਪੂਰੀ ਤਰ੍ਹਾਂ ਨਾਲ ਇੱਟਾਂ ਦੇ ਬਣੇ ਹੋਏ ਹਨ। ਕੇਵਲ ਕਦੇ ਕਦੇ ਜਿਵੇਂ ਪੁਸ਼ਪ ਭਦਰਾ ਸੁਆਮੀ ਮੰਦਰ ਵਿਚ, ਉਤਲੀ-ਉਸਾਰੀ ਚੂਨੇ-ਪੱਥਰ ਦੇ ਥੰਮ੍ਹਾਂ ਦੀ ਸਮਾਨਾਂਤਰ ਕਤਾਰ ਉੱਤੇ ਟਿਕੀ ਹੁੰਦੀ ਹੈ, ਜਿਹੜੇ ਅਰਧ-ਗੋਲਾਕਾਰ ਦੀਆਂ ਸਿਧੀਆਂ ਦਿਸ਼ਾਵਾਂ ਦੇ ਅੰਦਰ ਖੜੇ ਹੁੰਦੇ ਹਨ। ਸਮਾਨਾਂਤਰ ਬਾਹੀਆਂ ਵਾਲੇ ਥੰਮ੍ਹਾਂ ਉੱਤੇ ਲੰਮੇ-ਦਾਅ ਵਾਲੀਆਂ ਸ਼ਤੀਰੀਆਂ ਹੁੰਦੀਆਂ ਹਨ ਅਤੇ ਪਿਛਲੇ ਥੰਮਾਂ ਉੱਤੇ ਛੋਟੀਆਂ ਵਿੰਗੀਆਂ ਸ਼ਤੀਰੀਆਂ ਹੁੰਦੀਆਂ ਹਨ। ਥੰਮ੍ਹਾਂ ਦੀਆਂ ਵਿਚਕਾਰਲੀਆਂ ਥਾਂਵਾਂ ਕੰਧ ਨਾਲ ਬੰਦ ਕੀਤੀਆਂ ਗਈਆਂ ਸਨ। ਮਠਾਂ ਦੇ ਮੂਹਰੇ ਅਕਸਰ ਆਇਤਾਕਾਰ ਅਰਧ-ਮੰਡਪ ਹੁੰਦਾ ਹੈ ਜਿਹੜਾ ਮਠ ਅਤੇ ਥੰਮ੍ਹਾਂ ਵਾਲੇ ਮਹਾ-ਮੰਡਪ ਵਿਚਕਾਰ ਹੁੰਦਾ ਹੈ। ਕੁਝ ਹਾਲਤਾਂ ਵਿਚ ਅਕਸਰ, ਮਹਾ ਮੰਡਪ ਇੱਕ ਜਾਂ ਦੋ ਖੱਪਿਆਂ ਨਾਲ ਵਿਸਤਾਰਿਆ ਹੁੰਦਾ ਹੈ ਅਤੇ ਕੁਝ ਹਾਲਤਾਂ ਵਿੱਚ ਚਾਰ-ਦੀਵਾਰੀ ਦੀਆਂ ਕੰਧਾਂ ਅੰਦਰ ਥੰਮ੍ਹਾਂ ਵਾਲੇ ਆਸ਼ਰਮ ਹੁੰਦੇ ਸਨ, (ਮਲੀਕਾਈ ਜਾਂ ਮਲੀਕਾ) ਜਿਹੜੇ ਮਹਾ-ਮੰਡਪ ਦੇ ਵਿਹੜੇ ਦੀਆਂ ਤਿੰਨ ਬਾਹੀਆ ਦੁਆਲੇ ਉਸਰੇ ਹੁੰਦੇ ਸਨ। ਮੰਦਰ-ਸਮੂਹਾਂ ਦਾ ਇੱਕ ਮੁਖ ਮਠ ਹੁੰਦਾ ਹੈ ਜਾਂ ਕਦੇ ਕਦੇ ਇਕ ਤੋਂ ਵਧੀਕ ਮੁਖ ਮਠ ਹੁੰਦਾ ਹੈ। ਇਕਹਿਰੇ ਮਠ ਵਿਉਂਤ ਵਿੱਚ ਚੌਰਸ, ਵਰਗਾਕਾਰ ਜਾਂ ਅਰਧ-ਗੋਲਾਕਾਰ ਹੁੰਦੇ ਹਨ। ਬਹੁਭਾਂਤੀ ਮਠਾਂ ਦੀ ਸੂਰਤ ਵਿਚ, ਦੋ ਮਠਾਂ ਦੀਆਂ ਕੁਝ ਉਦਾਹਰਣਾਂ ਹਨ। ਇਹ ਦੋਨੇ ਹੀ ਅਰਧ ਗੋਲਾਕਾਰ ਹਨ ਅਤੇ ਦੂਜੀਆਂ ਸੂਰਤਾਂ ਵਿੱਚ ਆਇਤਾਕਾਰ ਅਤੇ ਅਰਧ ਗੋਲਾਕਾਰ ਦੋਨੋਂ ਹੀ ਸ਼ਾਮਲ ਹਨ। ਮੰਦਰਾਂ ਦੀਆਂ ਕੰਧਾਂ ਉੱਤੇ ਬਹੁਤੀ ਨੱਕਾਸ਼ੀ ਨਹੀਂ ਕੀਤੀ ਗਈ ਹੈ ਜਦ ਕਿ ਮੰਡਪਾਂ ਦੀਆਂ ਛੱਤਾਂ ਚਪਟੀਆਂ ਸਨ। ਮਠ ਦੀਆਂ ਉਪਰ-ਉਸਾਰੀਆਂ ਵਿਸ਼ੇਸ਼ ਕਰਕੇ ਅਰਧ-ਗੋਲਾਕਾਰ ਮੱਠਾਂ ਦੀਆਂ, ਗਜ-ਪ੍ਰਿਸ਼ਠਾ ਸਨ ਅਰਥਾਤ ਉਹਨਾਂ ਦੀ ਸ਼ਕਲ ਇਕ ਹਾਥੀ ਦੇ ਪਿਛਲੇ ਪਾਸੇ ਨਾਲ ਮਿਲਦੀ ਹੈ। ਇਹ ਵਿਸ਼ਵਾਸ ਨਾਲ ਨਹੀਂ ਕਿਹਾ ਜਾ ਸਕਦਾ ਕਿ ਵਰਗਾਕਾਰ ਅਤੇ ਚੌਰਸ ਮਠ ਵਿਮਾਨਾਂ ਦੀਆਂ ਸ਼ਕਲਾਂ ਵਰਗੇ ਸਨ ਜਿਨ੍ਹਾਂ ਵਿੱਚ ਛੱਤ ਵਾਲੀ ਉਪਰ-ਉਸਾਰੀ ਵਿਸ਼ੇਸ਼ ਤਰ੍ਹਾਂ ਦੀ ਸੀ ਜਿਸ ਤਰ੍ਹਾਂ ਕਿ ਦੱਖਣ ਦੇ ਪਿਛਲੇਰੇ ਵਿਮਾਨਾਂ ਵਿੱਚ ਉਪਲਬਧ ਹੈ। ਇਸ ਵਿਸ਼ਾਲ ਥਾਂ ਦੀਆਂ ਨਿਸ਼ਾਨੀਆਂ ਤੋਂ ਇਹ ਭਲੀ ਭਾਂਤ ਵੇਖਿਆ ਜਾ ਸਕਦਾ ਹੈ ਕਿ ਭਵਨ-ਨਿਰਮਾਣ-ਸਬੰਧੀ ਪਰੰਪਰਾਵਾਂ ਵਿੱਚ ਬੋਧੀ ਤੇ .ਗੈਰ-ਬੋਧੀ ਕਿਸਮਾਂ ਵਿੱਚ ਬੜੀ ਨੇੜਲੀ ਸਮਾਨਤਾ ਸੀ।

ਕਾਰਤੀਕਿਆ ਸੁਆਮੀ ਮੰਦਰ ਦਾ ਇੱਟਾਂ ਨਾਲ ਬਣਿਆ ਹੋਇਆ ਇੱਕ ਵਰਗਾਕਾਰ ਮਠ ਸੀ ਜਿਸ ਦਾ ਮੂੰਹ ਪੂਰਬ ਵੱਲ ਸੀ, ਜਿਸ ਦੇ ਮੂਹਰੇ ਇੱਟਾਂ ਦਾ ਬਣਿਆ ਹੋਇਆ ਬੰਦ

ਆਇਤਾਕਾਰ ਅਰਧ-ਮੰਡਪ ਸੀ। ਉੱਤਰ-ਦੱਖਣ ਵਾਲੇ ਇਸ ਦੇ ਲੰਬੇ ਧੁਰੇ ਤੋਂ ਪਹਿਲਾਂ ਇੱਕ ਬੰਦ ਮਹਾ-ਮੰਡਪ ਸੀ ਜਿਸ ਵਿਚ ਪੰਜ ਪੰਜ ਥੰਮਾਂ ਦੀਆਂ ਛੇ ਪੰਗਤੀਆਂ ਸਨ। ਪੁਸ਼ਪਭਦਰਾ ਮੰਦਰ ਦੇ ਉੱਤਰ ਵਿੱਚ ਕਾਰਤੀਕਿਆ ਦੇ ਇੱਕ ਹੋਰ ਮੰਦਰ ਦਾ ਛੱਤ ਵਾਲਾ ਆਇਤਾਕਾਰ ਮੰਡਪ ਸੀ, ਜਿਸ ਦੇ ਕੇਂਦਰ ਉੱਤੇ, ਇਸਦੀ ਪਿਛਲੀ ਕੰਧ ਦੇ ਕੋਲ ਇਕ ਵਰਗਾਕਾਰ ਕੁਰਸੀ (ਨੀਂਹ) ਸੀ ਅਤੇ ਹਰ ਇੱਕ ਨੁੱਕਰ ਉੱਤੇ ਥੰਮ੍ਹ ਸੀ। ਇਹ ਥੰਮ੍ਹਾਂ ਵਾਲਾ ਮੰਡਪ ਮੰਦਰ ਲਗਦਾ ਸੀ। ਪੁਸ਼ਪਭਦਰਾ ਸੁਆਮੀ ਮੰਦਰ ਵਿੱਚ ਪਈ ਮੂਰਤੀ ਜਿਸਦਾ ਇਹ ਨਾਂ, ਹਵਾਲੇ ਦੇ ਤੌਰ ਤੇ ਦ੍ਵਜਸਥੰਭ ਉਪਰਲੇ ਸ਼ਿਲਾਲੇਖ ਵਿੱਚ 'ਮਹਾਦੇਵਾ ਪੁਸ਼ਪਭਦਰਾਸੁਆਮੀ' ਦਿੱਤਾ ਗਿਆ ਹੈ, ਇੱਕ ਅਰਧ-ਗੋਲਾਕਾਰ ਗਰਭ-ਗ੍ਰਿਹ ਵਿੱਚ ਰੱਖੀ ਹੋਈ ਸੀ।

ਅਸ਼ਟਭੁਜਾਸੁਆਮੀ ਦੀ ਮੂਰਤੀ, 278 ਈਸਵੀ ਵਿੱਚ ਹੋਈ। ਇਸ ਦੀ ਸਥਾਪਨਾ ਨਾਲ ਸੰਬੰਧਿਤ ਸ਼ਿਲਾਲੇਖ ਅਨੁਸਾਰ, ਇਹ ਲੱਕੜ ਦੀ ਸੀ ਜਿਸ ਦੀਆਂ ਅੱਠ ਬਾਹਾਂ ਸਨ ਅਤੇ ਪੱਥਰ ਦੀ ਉਸ ਚੌਕੀ ਉੱਤੇ ਰੱਖੀ ਸੀ, ਜਿਸ ਉੱਤੇ ਸ਼ਿਲਾਲੇਖ ਸੀ। ਉਸੇ ਥਾਂ ਉਤੇ ਮਿਲੇ ਇੱਕ ਸੰਖ ਉਪਰਲੇ ਸ਼ਿਲਾਲੇਖ ਵਿੱਚ ਵੀ ਉਹੀ ਨਾਂ ਹੈ। ਮੰਦਰ ਦੇ ਦੋ ਉਪਾਸਨਾ-ਸਥਾਨ ਸਨ, ਇੱਕ ਚੌਰਸ ਤੇ ਦੂਜਾ ਅਰਧ ਗੋਲਾਕਾਰ। ਹਰ ਇੱਕ ਦੇ ਮੂਹਰੇ ਥੰਮ੍ਹਾਂ ਵਾਲਾ ਮੰਡਪ ਸੀ ਜਿਹੜਾ ਪਿਛਲੇ ਪਾਸੇ ਬਣੇ ਸੁਤੰਤਰ ਵੱਡ-ਆਕਾਰੇ ਮੰਦਰ ਨਾਲੋਂ ਵੱਖਰਾ ਸੀ। ਇਸ ਮੰਦਰ ਵਿੱਚ ਇਕ ਦ੍ਵਜਸਥੰਭ ਸੀ ਜਿਸ ਦੇ ਸਿਖਰ ਉੱਤੇ ਵਿਸ਼ਨੂੰ ਦੇ ਚੱਕਰ ਦਾ ਚਿੰਨ੍ਹ ਸੀ।

ਦਰਿਆ ਦੇ ਕੰਢੇ, ਪੁਤਲਾਗੂਡੇਮ ਪਿੰਡ ਦੇ ਕੋਲ, ਕਿਸ਼ਤੀਆਂ ਵਾਲੇ ਪੁਰਾਣੇ ਘਾਟ ਦੇ ਨੇੜੇ, ਪੂਰਬ-ਮੁੱਖ ਮੰਦਰ-ਸਮੂਹ ਇਸ ਲਈ ਦਿਲਚਸਪ ਹੈ ਕਿਉਂਕਿ ਥੰਮ੍ਹਾਂ ਵਾਲੇ ਮਹਾ-ਮੰਡਪ ਦੀ ਦੱਖਣੀ ਤੇ ਉੱਤਰੀ ਬਾਰੀ ਵਾਲੇ ਵਿਹੜੇ ਵਿੱਚ 'ਪਰਿਵਾਰਾ' ਮਠਾਂ ਦੀ ਨੀਹਾਂ ਮਿਲੀਆਂ ਸਨ, ਸਾਰੀਆਂ ਦੀਆਂ ਸਾਰੀਆਂ ਇੱਟਾਂ ਦੀਆਂ ਬਣੀਆਂ ਹੋਈਆਂ, ਜਿਨ੍ਹਾਂ ਉਪਰ ਪੱਥਰ ਦੀਆਂ ਪਤਲੀਆਂ ਸਿਲਾਂ ਸਨ ਜਿਹੜੀਆਂ ਵਰਗਾਕਾਰ ਗੋਲਾਕਾਰ ਅਤੇ ਅੱਠ-ਕੋਨੇ ਵਿਉਂਤ ਵਾਲੇ ਸਹਾਇਕ ਮਠਾਂ ਲਈ ਫਰਸ਼ਾਂ ਦਾ ਕੰਮ ਦਿੰਦੀਆਂ ਸਨ।

ਇਕਸ਼ਵਾਕੂ ਮਗਰਲੇ ਅਤੇ ਚਾਲੂਕਿਆਂ ਤੋਂ ਪਹਿਲਾਂ (ਛੇਵੀਂ ਸਦੀ) ਸਮੇਂ ਦੇ ਅਜਿਹੇ ਇੱਟਾਂ ਦੇ ਮੰਦਰਾਂ ਦੀ ਪਾਣੀ ਵਾਲੇ ਇਲਾਕੇ ਸ੍ਰੀਸੇਲਮ ਦੇ ਪ੍ਰਾਜੈਕਟ ਖੇਤਰ ਵਿੱਚ ਵਿਵਾਪੁਰਮ, ਰੁੰਗਾਪੁਰ, ਗੁਮਾਕੋਂਡਾ, ਕੁਡਾਵੇਲੀ ਅਤੇ ਸਿੱਦੇਸਵਰਮ, ਜਿਹੜੇ ਸਾਰੇ ਕੁਰਨੂਲ ਅਤੇ ਮਹਿਬੂਬ-ਨਗਰ ਜ਼ਿਲ੍ਹਿਆਂ ਵਿੱਚ ਹਨ, ਵਿਖੇ ਖੁਦਾਈ ਕੀਤੀ ਗਈ ਹੈ। ਮੰਦਰ ਵਿਉਂਤ ਵਿੱਚ ਅਡੋਲ ਵਰਗਾਕਾਰ ਹਨ ਜਿਨ੍ਹਾਂ ਦੇ ਸਾਹਮਣੇ ਨਾਲ ਲਗਵਾਂ ਅਰਧ-ਮੰਡਪ ਹੈ ਵੀ ਤੇ ਨਹੀਂ ਵੀ। ਲਿੰਗ ਬਲੂਆ-ਪੱਥਰ ਦੀਆਂ ਗੋਲ ਕੁਦਰਤੀ ਠੀਕਰੀਆਂ ਦੇ ਹਨ ਜਿਨ੍ਹਾਂ ਦੇ ਲਿੰਗਾਂ-ਪਿਥਾਂ ਹਨ ਵੀ ਤੇ ਨਹੀਂ ਵੀ। ਲਿੰਗਾਂ-ਪਿੱਥਾਂ ਦਾ ਪਰਨਾਲਾ, ਜਿੱਥੇ ਮੌਜੂਦ ਹੈ, ਉੱਤਰ ਵੱਲ ਫੁੱਟਦਾ ਹੈ। ਨਹੀਂ ਤਾਂ ਇਕੱਲੀ ਪਾਵਨ ਮੂਰਤੀ ਪੱਥਰ ਦੀ ਲਗਦੀ ਹੈ, ਜਦ ਕਿ ਉਸਾਰੀ ਇੱਟ ਅਤੇ ਲੱਕੜ ਦੀ ਸੀ। ਨੀਹਾਂ (ਅਧਿਸਥਾਨਾ) ਸਾਂਚੇ ਵਿੱਚ ਢਲੀਆਂ ਇੱਟਾਂ ਦੀਆਂ ਹਨ ਅਤੇ ਖੁਦਾਈ ਵਿੱਚ ਉਪਰਲੀਆਂ ਉਸਾਰੀਆਂਦੇ ਢਲੇ ਹੋਏ ਹਿੱਸੇ ਵੀ ਮਿਲੇ ਹਨ। (ਡਾ. ਆਰ. ਸੁਬਰਾਮਾਨੀਅਮ ਅਤੇ ਡਾ. ਆਈ. ਕੇ. ਸ਼ਰਮਾ)।

ਚੰਗੇ ਭਾਗਾਂ ਨੂੰ ਇਸ ਸਮੇਂ ਦੇ ਦੋ ਮਹਿਰਾਬਦਾਰ ਮੰਦਰ, ਜਿਹੜੇ ਮੂਲ ਰੂਪ ਵਿੱਚ ਬੁੱਧ ਧਰਮ ਨੂੰ ਸਮਰਪਿਤ ਸਨ ਤੇ ਜਿਹੜੇ ਪਿਛੋਂ ਹਿੰਦੂ ਧਰਮ ਵੱਲ ਪਰਿਵਰਤਿਤ ਹੋ ਗਏ, ਅੱਜ ਵੀ ਅਸਲੀ ਰੂਪ ਵਿੱਚ ਮੌਜੂਦ ਹਨ। ਉਹ ਹਨ ਪੱਛਮੀ ਦੱਕਣ ਵਿੱਚ, ਟੇਰ ਵਿਖੇ ਤ੍ਰਿਵੀਕਰਮਾ

ਮੰਦਰ ਅਤੇ ਤਟਵਰਤੀ ਆਂਧਰਾ ਵਿੱਚ ਚੇਜੇਰਲਾ ਵਿਖੇ ਕਪੋਟੇਸਵਰਾ ਮੰਦਰ। ਦੋਹਾਂ ਦਾ ਸਮਾਂ 600 ਈਸਵੀ ਸਦੀ ਤੋਂ ਪਹਿਲਾਂ ਦਾ ਹੈ ਪਰ ਇਹ 300 ਈਸਵੀ ਸਦੀ ਤੋਂ ਪਹਿਲਾਂ ਦਾ ਨਹੀਂ ਹੈ। ਦੋਹਾਂ ਵਿਚੋਂ, ਸ਼ੈਲੀ ਤੇ ਸ਼ਿਲਪੀ ਪੱਥਰ ਤੋਂ ਦੇਖਿਆ, ਕਪੋਟੇਸਵਰਾ ਮੰਦਰ ਪਹਿਲਾਂ ਦਾ ਹੋ ਸਕਦਾ ਹੈ। ਵੱਡ-ਆਕਾਰੀਆਂ ਇੱਟਾਂ ਨਾਲ ਬਣੇ ਇਸ ਮੰਦਰ ਦੀ ਕੰਧ ਉਤੇ ਕੌਲਿਆਂ ਦੇ ਕੋਈ ਬਾਹਰਲੇ ਨਿਸ਼ਾਨ ਨਹੀਂ ਹਨ, ਸਾਹਮਣੇ ਵਾਲੇ ਦੋਨਾਂ ਸਿਰਿਆਂ ਨੂੰ ਛੱਡ ਕੇ ਜਿਹੜੇ ਮੌਲਿਕ ਨਹੀਂ ਹਨ। ਅੰਦਰੋਂ ਪੱਥਰ ਦੀਆਂ ਸਿਲਾਂ ਦੀ ਛੱਤ ਦਸ ਪੱਥਰ ਦੇ ਥੰਮ੍ਹਾਂ ਦੇ ਸਿਲਸਿਲੇ ਉੱਤੇ ਟਿਕੀ ਹੋਈ ਹੈ, ਜਿਹੜੇ ਮਹਿਰਾਬਦਾਰ ਇਮਾਰਤ ਦੀਆਂ ਸਿੱਧੀਆਂ ਬਾਹੀਆਂ ਦੇ ਨਾਲ ਨਾਲ ਪੰਜ ਪੰਜ ਦੀ ਗਿਣਤੀ ਵਿੱਚ ਹਨ ਅਤੇ ਜਿਨ੍ਹਾਂ ਵਿਚਕਾਰਲੀ ਥਾਂ ਪੱਥਰ ਦੀਆਂ ਮੋਟੀਆਂ ਸ਼ਤੀਰੀਆਂ ਨਾਲ ਭਰੀ ਹੋਈ ਹੈ। ਇਹ ਨਾਗਅਰਜੁਨਕੋਂਡਾ ਇਮਾਰਤਾਂ ਤੋਂ ਉਲਟ ਹੈ ਜਿਨ੍ਹਾਂ ਦੀਆਂ ਸ਼ਤੀਰੀਆਂ ਲੱਕੜ ਦੀਆਂ ਸਨ ਅਤੇ ਇਹ ਇਸ ਤਰ੍ਹਾਂ ਉਸਾਰੀ ਵਿੱਚ ਪੱਥਰ ਦੇ ਪ੍ਰਯੋਗ ਦੇ ਪੱਖੋਂ ਉੱਨਤੀ ਦਾ ਪ੍ਰਗਟਾਉ ਹੈ ਅਤੇ ਏਸੇ ਤੋਂ ਹੀ ਪਿਛਲੇ ਸਮੇਂ ਦਾ ਸੰਕੇਤ ਮਿਲਦਾ ਹੈ। ਇੱਟਾਂ ਦਾ ਬਣਿਆ ਡਾਟਦਾਰ ਸਿਖਰ ਜਾਂ ਤਾਂ ਇੱਟਾਂ ਦੇ ਜਾਂ ਪੱਥਰ ਦੇ ਥੰਮ੍ਹਾਂ ਤੇ ਟਿਕਿਆ ਹੋਇਆ ਹੈ ਅਤੇ ਸ਼ਾਇਦ ਛੱਤ ਦੀਆਂ ਉਪਰਲੀਆਂ ਸਿਲਾਂ ਵਿਚਕਾਰ ਭਰਤ ਪਈ ਹੋਈ ਹੈ। ਕਿੰਗਰੇ ਦੀ ਢਲਾਣ (ਕਪੋਟਾ) ਅਤੇ ਉਪਰਲੀ ਮੰਜ਼ਿਲ ਵਰਗਾ ਗ੍ਰਿਵਾ ਅਤੇ ਸਿਖਰਾ ਦੀ ਕੂੰਦ ਵੱਟ ਦੀ ਢਲਾਣ ਵੀ ਪਛਾਂਹ ਵੱਲ ਨੂੰ ਹੈ।

ਅਜੋਕੀ ਖ਼ੁਦਾਈ ਤੋਂ ਪਤਾ ਲੱਗਿਆ ਹੈ ਕਿ ਇਸ ਮੰਦਰ ਦੀ ਮੌਲਿਕ ਬੁਨਿਆਦ ਸ਼ੈਵ ਧਰਮ ਅਨੁਸਾਰ ਸੀ, ਬੁੱਧ ਧਰਮ ਅਨੁਸਾਰ ਨਹੀਂ ਸੀ। ਨਾ ਕਿ ਜਿਵੇਂ ਹੁਣ ਤਾਈਂ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਪਿਛੋਂ ਬੁੱਧ ਤੋਂ ਸ਼ੈਵ ਵਿੱਚ ਬਦਲ ਦਿੱਤੀ ਗਈ ਸੀ।

ਟੇਰ ਦਾ ਮੰਦਰ ਜਿਸ ਵਿੱਚ ਹੁਣ ਤ੍ਰਿਵੀਕਰਮਾ ਮੂਰਤੀ ਰੱਖੀ ਹੋਈ ਹੈ ਵਧੇਰੇ ਵਿਕਸਿਤ ਨੁਹਾਰ ਨੂੰ ਪ੍ਰਗਟਾਉਂਦਾ ਹੈ। ਇਹ ਸਾਰੇ ਦਾ ਸਾਰਾ ਇੱਟਾਂ ਨਾਲ ਬਣਿਆ ਹੋਇਆ ਹੈ, ਅੰਦਰਲੇ ਥੰਮ੍ਹਾਂ ਜਾਂ ਅੰਦਰਲੀ ਛੱਤ ਦੀਆਂ ਸਿਲਾਂ ਤੋਂ ਬਿਨ੍ਹਾਂ ਅਤੇ ਸਿਖਰਾ ਦਾ ਸਿਰਾ ਪੂਰੀ ਤਰ੍ਹਾਂ ਨਾਲ ਸਮਤਲ ਹੈ। ਬਾਹਰੋਂ ਕੰਧ ਦੀ ਸਤਾਹ ਵਿੱਚ ਥੰਮ੍ਹਲੇ ਹਨ ਜਿਨ੍ਹਾਂ ਦੇ ਮੁਖ ਅੰਸ਼ ਵਿਕਸਿਤ ਹਨ। ਅੰਦਰ ਕਮਾਨੀਦਾਰ ਛੱਤ ਸਾਰਿਆਂ ਪਾਸਿਆਂ ਤੋਂ ਇੱਟਾਂ ਦੇ ਸਿਲਸਿਲੇਵਾਰ ਬਣੇ ਵਧੇ ਹੋਏ ਛੱਜਿਆਂ ਨਾਲ ਬਣੀ ਹੋਈ ਹੈ ਤੇ ਇਸ ਤਰ੍ਹਾਂ ਹੌਲੀ ਹੌਲੀ ਵਿੱਥ ਘਟਦੀ ਜਾਂਦੀ ਹੈ ਅਤੇ ਅੰਤ ਨੂੰ ਸਿਖਰ ਉੱਤੇ ਜਾ ਬੰਦ ਹੋ ਜਾਂਦੀ ਹੈ। ਇਸ ਵਿਧੀ ਨੂੰ ਭਾਰਤੀ ਸ਼ਿਲਪ ਸ਼ਬਾਦਵਲੀ ਵਿੱਚ ਕਡਾਲੀਕਾ ਕਰਾਨਾ ਕਿਹਾ ਜਾਂਦਾ ਹੈ। ਫੇਰ ਚੇਤਿਆ ਦੇ ਸਿਖਰਾਂ ਦੇ ਮੂਹਰਲੇ ਸਿਰੇ ਉੱਤੇ ਬੇੜੀ-ਨੁਮਾ ਫੱਟਾ ਤੇ ਕਿਸ਼ਤੀ-ਨੁਮਾ ਪਲੇਟ ਹੈ ਜਿਨ੍ਹਾਂ ਵਿਚਕਾਰ ਆਡਾ ਪੱਠਾ ਹੈ ਜਿਹੜਾ ਚਾਰ ਥੰਮ੍ਹਲਿਆਂ ਉੱਤੇ ਟਿਕਿਆ ਹੋਇਆ ਹੈ ਅਤੇ ਕੇਂਦਰ ਉੱਤੇ ਰੌਸ਼ਨੀ ਲਈ ਇਕ ਮੋਘਾ ਹੈ ਤੇ ਇਹ ਸਭ ਲੱਕੜੀ ਨਾਲ ਬਣੇ ਮੌਲਿਕ ਕੰਮ ਦੀ ਨਕਲ ਹੈ ਜਦ ਕਿ ਚੇਜੇਰਲਾ ਦੇ ਮੂਹਰਲੇ ਪਾਸੇ ਉੱਤੇ ਇਕ ਮਠ ਦਾ ਚਿਤਰ ਦਿਖਾਈ ਦਿੰਦਾ ਹੈ। ਇਹਨਾਂ ਪੱਖਾਂ ਤੋਂ ਇਹ ਐਲੋਰਾ ਦੇ ਵਿਸ਼ਵਕਰਮਾ ਅਤੇ ਮਾਮਲਾਪੁਰਮ ਦੇ ਨਕੁਲ-ਸਹਿਦੇਵ ਰਥ ਦੇ ਸਿਖਰਾਂ ਦੇ ਮੱਥਿਆਂ ਉਤਲੇ ਚਿੰਨ੍ਹਾਂ ਨਾਲ ਮੇਲ ਖਾਂਦੇ ਹਨ।

# 3. ਮੁੱਢਲੀ ਚਟਾਨੀ ਸ਼ਿਲਪ-ਕਲਾ

## ਚਟਾਨ-ਕੱਟ ਗੁਫ਼ਾ-ਮੰਦਰ — ਲੈਅਨ (ਬੋਧੀ)

ਪਹਿਲੇ ਸਮਿਆਂ ਦੀ ਇੱਟ ਤੇ ਲੱਕੜੀ ਦੀ ਸ੍ਰੇਸ਼ਟ ਸ਼ਿਲਪ-ਕਲਾ ਦੇ ਨਾਲ ਨਾਲ ਅਸ਼ੋਕ ਦੇ ਸਮੇਂ, ਅਜਿਹਾ ਅੰਦੋਲਨ ਪੈਦਾ ਹੋਇਆ ਜਿਸ ਦੇ ਫਲਸਰੂਪ ਸੁਜੀਵ ਚਟਾਨ ਦੀ ਖੁਦਾਈ ਪਿੱਛੋਂ ਮੰਦਰਾਂ ਤੇ ਦੂਜੇ ਧਾਰਮਿਕ ਸਥਾਨਾਂ ਦਾ ਸਿਲਸਿਲਾ ਹੋਂਦ ਵਿੱਚ ਆਇਆ। ਕਿਉਂਕਿ ਇਹ ਵਧੇਰੇ ਪਾਇਦਾਰ ਸਾਮਗਰੀ ਦੇ ਬਣੇ ਹੋਏ ਸਨ, ਏਸੇ ਲਈ ਅੱਜ ਦੇ ਦਿਨ ਤੀਕ ਸੁਰੱਖਿਅਤ ਹਨ। ਕਿਉਂਕਿ ਉਹ ਇੱਟਾਂ ਤੇ ਲੱਕੜੀ ਨਾਲ ਬਣੀਆਂ ਸਮਕਾਲੀਨ ਇਮਾਰਤਾਂ, ਜਿਹੜੀਆਂ ਉਹਨਾਂ ਲਈ ਨਮੂਨਾ ਸਨ, ਦੀ ਹੂ-ਬ-ਹੂ ਨਕਲ ਹਨ, ਉਹਨਾਂ ਨੇ ਘੱਟੋ-ਘੱਟ ਆਪਣੇ ਅੰਦਰੂਨੀ ਤੇ ਬਾਹਰਲੇ ਪੱਖਾਂ ਵਿੱਚ ਆਪਣੇ ਸਮੇਂ ਦੇ ਸ਼ਿਲਪੀ ਵਿਸਥਾਰਾਂ ਨੂੰ ਪੈਦਾ ਕੀਤਾ, ਜਿਸ ਤੋਂ ਅਸੀਂ ਇਹ ਵਿਚਾਰ ਬਣਾਉਣ ਯੋਗ ਹੋਏ ਕਿ ਸਮਕਾਲੀਨ ਮੰਦਰਾਂ ਤੇ ਪੂਜਾ-ਸਥਾਨਾਂ ਦੇ ਮੂਹਰਲੇ ਤੇ ਅੰਦਰਲੇ ਪਾਸੇ ਕਿਹੋ ਜਿਹੇ ਸਨ। ਚਟਾਨ ਅੰਦਰਲੀ ਖੁਣਾਈ ਦੇ ਇਸ ਚਰਣ ਨੂੰ ਜਿਨ੍ਹਾਂ ਨੂੰ ਲੈਅਨ ਕਿਹਾ ਜਾਂਦਾ ਹੈ, ਅਤੇ ਬਣੀਆਂ ਹੋਈਆਂ ਇਮਾਰਤਾਂ ਦਾ ਅਧੂਰੀ ਜਾਂ ਪੂਰੀ ਨਕਲ ਕਰਨ ਨੂੰ ਸ਼ਿਲਪ-ਕਲਾ ਨਹੀਂ ਕਿਹਾ ਜਾ ਸਕਦਾ, ਜਿਸ ਦੇ ਮੂਲ ਰੂਪ ਵਿੱਚ ਅਰਥ ਹਨ, ਅੰਗਾਂ ਦੇ ਨਿਰਮਾਣ ਨਾਲ ਉਸਾਰੀ ਕਰਨਾ। ਉਹਨਾਂ ਨੂੰ ਵੱਡੇ ਪੈਮਾਨੇ ਉੱਤੇ ਬੁੱਤ-ਤਰਾਸ਼ੀ ਕਰਨਾ ਜਾਂ ਵਧੇਰੇ ਸੌਖੇ ਸ਼ਬਦਾਂ ਵਿੱਚ 'ਚਟਾਨੀ ਨਿਰਮਾਣ-ਕਲਾ' ਜਾਂ 'ਸ਼ਿਲਪੀ ਬੁੱਤ-ਤਰਾਸ਼ੀ' ਕਿਹਾ ਜਾ ਸਕਦਾ ਹੈ। ਚਟਾਨੀ ਸ਼ਿਲਪ-ਕਲਾ ਦਾ ਚਰਣ ਅਸ਼ੋਕ ਦੇ ਸਮੇਂ ਤੋਂ ਲਗਭਗ ਇੱਕ ਹਜ਼ਾਰ ਸਾਲਾਂ ਦੇ ਸਮੇਂ ਤੀਕ ਫੈਲਿਆ ਹੋਇਆ ਹੈ ਅਤੇ ਭਾਰਤ ਦੇ ਭਿੰਨ ਭਿੰਨ ਭਾਗਾਂ ਵਿੱਚ ਖਿੰਡਿਆ ਹੋਇਆ ਹੈ। ਇਨ੍ਹਾਂ ਚੋਂ ਸਭ ਤੋਂ ਪਿਛਲੇਰਾ ਸਮਾਂ ਦਸਵੀਂ ਸਦੀ ਦੇ ਅੰਤ ਨਾਲ ਸਬੰਧ ਰਖਦਾ ਹੈ।

ਬਹੁਤ ਸਖ਼ਤ ਸਥਾਨਿਕ ਚਟਾਨ (ਬਲੌਰੀ ਪੱਥਰ ਦੀ ਪਰਿਵਰਤਨਸ਼ੀਲ ਚਟਾਨ) ਵਿਚ ਸਭ ਤੋਂ ਪਹਿਲੀਆਂ, ਅਸ਼ੋਕ ਤੇ ਉਸਦੇ ਪੋਤੇ ਦਸਰਥ ਦੁਆਰਾ ਖੁਣੀਆਂ ਗਈਆਂ ਗੁਫ਼ਾਵਾਂ, ਗਯਾ ਦੇ ਨੇੜੇ, ਬਾਰਾਬਰ ਅਤੇ ਨਾਗਅਰਜੁਨੀ ਪਹਾੜੀਆਂ ਵਿੱਚ ਹਨ। ਉਹ ਆਜੀਵਿਕਾਂ ਨੂੰ ਸਮਰਪਿਤ ਸਨ। ਇਸ ਜੁੱਟ ਦੀਆਂ ਮਹਤੱਵਪੂਰਨ ਉਦਾਹਰਣਾਂ ਹਨ, ਸੁਦਾਮਾ (ਨਿਆਗਰੋਧਾ) ਅਤੇ ਲੋਮਸ ਰਿਸ਼ੀ ਦੀਆਂ ਗੁਫ਼ਾਵਾਂ। ਇਹ ਦੋਨੋਂ ਗੁਫ਼ਾਵਾਂ ਬਰਹੂਟ ਚਿਤਰ ਵਿਚਲੀ ਸੁਦਾਮਾ ਦੇਵ ਸਭਾ ਦੀ ਵਿਉਂਤ ਦੀ ਇਨਬਿਨ ਪੇਸ਼ਕਾਰੀ ਕਰਦੀਆਂ ਹਨ। ਗੁਫ਼ਾਵਾਂ ਦੇ ਇਸ ਸਿਲਸਿਲੇ ਤੋਂ ਪਤਾ ਲਗਦਾ ਹੈ ਕਿ ਅਜਿਹੇ ਮੰਦਰਾਂ ਦਾ ਅਤਿਅੰਤ ਸਾਦਾ ਰੂਪ ਇੱਕ ਗੋਲਾਕਾਰ ਕੋਠੜੀ ਜਾਂ ਇਕੱਲੇ ਮਠ ਦਾ ਬਣਿਆ ਹੋਇਆ ਸੀ, ਜਿਵੇਂ ਗੁਟੂੰਪੱਲੇ ਵਿਖੇ ਹੈ, ਡਿਉਢੀ ਜਾਂ ਮੰਡਪਾ ਪੂਜਾ ਕਰਨ ਵਾਲਿਆਂ ਲਈ ਪਿਛੋਂ ਸ਼ਾਮਲ ਕੀਤਾ ਗਿਆ। ਚਟਾਨੀ ਸ਼ਿਲਪ-ਕਲਾ ਦੀ ਇਹ ਵਿਧੀ, ਅਗਲੀ ਸਦੀ ਵਿੱਚ, ਮੁੱਖ ਰੂਪ ਵਿੱਚ, ਪੱਛਮੀ ਭਾਰਤ ਜਾਂ ਪੱਛਮੀ ਦੱਕਣ ਦੀਆਂ ਨਰਮ

ਕਾਲੀਆਂ ਚਟਾਨਾਂ ਵਿੱਚ ਚਲੀ ਗਈ, ਜਿਥੇ ਈਸਵੀ ਸਦੀ ਤੋਂ 200 ਸਾਲ ਪਹਿਲਾਂ ਅਤੇ ਈਸਵੀ ਸਦੀ 200 ਵਿਚਕਾਰ ਬਹੁਤ ਸਾਰੀਆਂ ਬੋਧੀ ਗੁਫ਼ਾਵਾਂ ਬਣਾਈਆਂ ਗਈਆਂ। ਇਹਨਾਂ ਵਿੱਚ ਚੈਤਿਆ ਹਾਲ (ਵੱਡੇ ਕਮਰੇ) ਸ਼ਾਮਲ ਹਨ ਜਿਹੜੇ ਵਾਸਤਵ ਵਿੱਚ ਮੰਦਰ ਜਾਂ ਪੂਜਾ-ਸਥਾਨ ਸਨ। ਪੂਜਾ ਦੀ ਵਸਤੂ ਬੁੱਧ ਨੂੰ ਪ੍ਰਗਟਾਉਂਦਾ ਸਤੂਪਾ ਹੁੰਦਾ ਸੀ। ਇਹਨਾਂ ਵਿੱਚ ਵਿਹਾਰ ਜਾਂ ਮਠ ਸਨ। ਹਰ ਇੱਕ ਵਿੱਚ ਕਈ ਕੋਠੜੀਆਂ ਸਨ ਜਿਨ੍ਹਾਂ ਦੇ ਮੂੰਹ ਇੱਕ ਵੱਡੇ ਕੇਂਦਰੀ ਸਭਾ-ਹਾਲ ਵਿਚ ਖੁਲ੍ਹਦੇ ਸਨ। ਅਜਿਹੀਆਂ ਉਦਾਹਰਣਾ ਪੂਨਾ ਅਤੇ ਨਾਸਿਕ ਦੇ ਨੇੜੇ ਅਤੇ ਅਜੰਤਾ ਤੇ ਔਰੰਗਾਬਾਦ ਵਿਖੇ ਮਿਲਦੀਆਂ ਹਨ। ਇਸ ਖੇਤਰ ਦੀ ਚੋਣ ਦਾ ਕਾਰਨ ਇਹ ਸੀ ਕਿ ਕਾਲੀਆਂ ਮੁਲਾਇਮ ਚਟਾਨਾਂ ਉੱਤੇ ਕੰਮ ਕਰਨਾ, ਸੱਖ਼ਤ ਕੰਜੂਰ ਜਾਂ ਬਲੌਰੀ ਚਟਾਨਾ ਉੱਤੇ ਕੰਮ ਕਰਨ ਨਾਲੋਂ ਸੌਖਾ ਸੀ, ਜਿਵੇਂ ਗਯਾ ਵਿੱਚ ਹੈ। ਪੂਰਬੀ ਘਾਟਾਂ ਉੱਤੇ ਜਿਹੜੀਆਂ ਆਂਧਰਾ ਦੇ ਤਟਵਰਤੀ ਉੱਤਰੀ ਜ਼ਿਲ੍ਹਿਆਂ ਅਤੇ ਉੜੀਸਾ ਦੇ ਦੱਖਣੀ ਜ਼ਿਲ੍ਹਿਆਂ ਵਿੱਚ ਹਨ, ਮੁਲਾਇਮ ਚਟਾਨਾਂ ਦੀ ਅੰਦਰਲੀ ਤੇ ਬਾਹਰਲੀ ਕਟਾਈ ਨਾਲ ਅਜਿਹੇ ਪੂਜਾ ਸਥਾਨ ਬਣਾਏ ਗਏ ਜਿਵੇਂ ਗੁਣਟੂਪੱਲੇ ਅਤੇ ਸੰਕਰਮ ਵਿੱਚ ਹੈ। ਉੜੀਸਾ ਵਿਚਲੇ ਨਮੂਨੇ ਖੰਡਾਗਿਰੀ ਅਤੇ ਉਦੇ ਗਿਰੀ ਦੀਆਂ ਜੈਨ ਗੁਫ਼ਾਵਾਂ ਹਨ। ਇਹਨਾਂ ਵਿੱਚੋਂ ਸਲਸੈੱਟ ਵਿੱਚ ਕੋਨਡਿਵਟੇ ਵਿਖੇ ਬੋਧੀ ਗੁਫ਼ਾ, ਪੂਨਾ ਦੇ ਨੇੜੇ ਜੰਨਾਰ ਵਿੱਚ ਤੁਲਾਜਾ ਗੁਫ਼ਾ ਅਤੇ ਆਂਧਰਾ ਵਿੱਚ ਗੁਣਟੂਪੱਲੇ ਵਿਚਲੀ ਗੁਫ਼ਾ ਗਯਾ ਨੇੜੇ ਸੁਦਾਮਾ ਤੇ ਲੋਮਸ ਰਿਸ਼ੀ ਗੁਫ਼ਾਵਾਂ ਨਾਲ ਮਿਲਦੀਆਂ ਹਨ।

ਬੰਬਈ-ਪੂਨਾ ਖੇਤਰ ਤੋਂ ਪਰੇ ਜਿਥੇ ਕਰਮ ਕਾਲੀ ਚਟਾਨ ਦੇ ਜਮਾਉ ਨੂੰ ਚੇਤਿਆ ਅਤੇ ਵਿਹਾਰਾਂ ਦੀ ਖ਼ੁਦਾਈ ਲਈ ਵਰਤਿਆ ਗਿਆ, ਦੂਰ ਉਤਰ ਅਤੇ ਉਤਰ-ਪਛੱਮ ਵਿੱਚ, ਜੂਨਾਗੜ੍ਹ ਦੀਆਂ ਕਾਲੀ ਭੂਰੀ ਮਿੱਟੀ ਦੀਆਂ ਪਹਾੜੀਆਂ ਅਜਿਹੀ ਖ਼ੁਦਾਈ ਲਈ ਯੋਗ ਸਥਾਨ ਸੀ। ਤਾਜ਼ੇ ਕਾਲੇ-ਭੂਰੇ ਪੱਥਰ ਨੂੰ ਜਦੋਂ ਖੁਲ੍ਹਾ ਰੱਖਿਆ ਜਾਵੇ ਤਾਂ ਓਨਾ ਹੀ ਨਰਮ ਤੇ ਲਚਕਦਾਰ ਹੁੰਦਾ ਹੈ। ਦੂਰ ਦੱਖਣ ਵਿੱਚ ਕੋਂਕਨ ਤੋਂ ਪਰੇ ਕੇਰਲਾ ਖੇਤਰ ਵਿੱਚ, ਘਾਟਾਂ ਦੇ ਪੱਛਮ ਉੱਤੇ, ਜਿਥੇ ਕਾਲਾ-ਭੂਰਾ ਪੱਥਰ ਬਹੁਤ ਮਿਲਦਾ ਹੈ, ਖ਼ੁਦਾਈ ਕੀਤੀ ਗਈ ਭਾਵੇਂ ਇਹ ਉਸ ਸਮੇਂ ਦੀਆਂ ਵੱਡ-ਪੱਥਰੀ ਅਤੇ ਗੁਫ਼ਾ-ਸਮਾਧੀਆਂ ਨਾਲ ਮੇਲ ਖਾਂਦੀਆਂ ਹਨ।

ਸਮੇਂ ਦੇ ਪੱਖ ਤੋਂ ਗੁਣਟੂਪੱਲੇ ਦਾ ਚਟਾਨ-ਕੱਟ ਚੈਤਿਆ ਗਯਾ ਦੀਆਂ ਗੁਫ਼ਾਵਾਂ ਤੋਂ ਬਹੁਤਾ ਦੂਰ ਨਹੀਂ ਹੈ। ਇਹ ਗੋਲਾਕਾਰ ਝੌਂਪੜੀ ਦਾ ਪੱਥਰ-ਰੂਪ ਹੈ ਜਿਸ ਦੀ ਕਲਸ-ਵਰਗੀ ਖੱਪਰ ਜਾਂ ਧਾਤ ਦੀ ਚਾਦਰ ਦੀ ਗੁੰਬਦਦਾਰ ਛੱਤ ਹੈ ਜਿਹੜੀ ਮੂਧੀ ਟੋਕਰੀ ਨਾਲ ਮਿਲਦੇ-ਜੁਲਦੇ ਲਕੜ ਦੇ ਢਾਂਚੇ ਉੱਤੇ ਟਿਕੀ ਹੋਈ ਹੈ ਜਿਸ ਦੇ ਕੇਂਦਰ ਵਿੱਚ ਪੂਜਾ ਦੀ ਵਸਤੂ ਦੇ ਰੂਪ ਵਿੱਚ ਇੱਕ-ਪਥਰਾ ਸਤੂਪਾ ਹੈ, ਜਿਸ ਦੇ ਆਲੇ-ਦੁਆਲੇ ਪ੍ਰਦੱਖਣਾ ਲਈ ਰਾਹ ਹੈ ਅਤੇ ਜਿਸ ਦੇ ਦੁਆਰ-ਮਾਰਗ ਦੇ ਸਾਹਮਣੇ ਇਕ ਡਿਉਢੀ ਹੈ। ਡਿਉਢੀ, ਜਿਹੜੀ ਪ੍ਰਵੇਸ਼-ਦੁਆਰ ਦਾ ਕੰਮ ਦਿੰਦੀ ਹੈ, ਸਰਦਲਨ ਉਪਰਲੇ ਤੋਰਾਨਾ ਡਾਟ ਸਮੇਤ, ਪੱਥਰ ਵਿੱਚ, ਲੱਕੜੀ ਦੇ ਕੀਤੇ ਕੰਮ ਦੀ ਸਮਰੂਪ ਨਕਲ ਹੈ।

ਕੋਨਡਿਵਟੇ ਵਿਚਲੇ ਗੁਫ਼ਾ-ਮੰਦਰ ਦਾ ਵੀ ਅਜਿਹਾ ਹੀ ਨਕਸ਼ਾ ਹੈ ਜਿੱਥੇ ਗੋਲਾਕਾਰ ਮੰਦਰ ਜਾਂ ਗਰਭਾ-ਗ੍ਰਿਹਿ ਵਿੱਚ ਇਕ ਠੋਸ ਸਤੂਪਾ ਰਖਿਆ ਹੋਇਆ ਹੈ, ਚਾਰੇ ਪਾਸੀਂ ਕੇਵਲ ਪ੍ਰਦੱਖਣਾ ਜਾਂ ਪ੍ਰਦੱਕਸ਼ਿਣਾ ਲਈ ਤੰਗ ਰਾਹ ਛੱਡਿਆ ਹੋਇਆ ਹੈ ਅਤੇ ਆਇਤਾਕਾਰ ਹਾਲ ਜਾਂ ਮੰਡਪਾ ਦਾ ਸਿਰਾ ਘੇਰਿਆ ਹੋਇਆ ਹੈ, ਜਿਸ ਦੀ ਮਠ ਦੀ ਛੱਤ ਵਰਗੀ ਚਪਟੀ ਛੱਤ ਹੈ। ਜੁਨਾਰ ਦੀ ਤੁਲਾਜਾ ਗੁਫ਼ਾ ਵੀ ਗੋਲਾਕਾਰ ਚੇਤਿਆ ਦੇ ਨਮੂਨੇ ਉੱਤੇ ਕੀਤੀ ਗਈ ਖ਼ੁਦਾਈ

ਹੈ। ਜਿਵੇਂ ਦੂਜੇ ਨਮੂਨਿਆਂ ਵਿੱਚ ਹੈ, ਛੱਤ ਦੀ ਮੁੱਖ ਡਾਟ, ਗੋਲਾਕਾਰ ਕੰਧ ਦੀ ਥਾਂ, ਬਾਰਾਂ ਅੱਠ ਕੋਣਾਂ ਵਾਲੇ ਸਾਦਾ ਥੰਮਾਂ ਦੇ ਘੇਰੇ ਉੱਤੇ ਟਿਕੀ ਹੋਈ ਹੈ, ਕੇਂਦਰ ਦੇ ਸਤੂਪਾ ਨੂੰ ਘੇਰਾ ਪਾਉਂਦੀ ਹੈ ਅਤੇ ਦੋਹਾਂ ਦੇ ਦੁਆਲੇ ਗੋਲਾਕਾਰ ਲਾਂਘਾ ਜਾਂ ਪ੍ਰਦੱਖਣਾ ਹੈ ਜਿਹੜਾ ਅਰਧ-ਗੁਬੰਦਨੁਮਾ ਹੈ।[1] ਬਰਹੁਤ ਵਿਚਲੇ ਸੁਧਾਮਾ ਦੇਵ ਸਭਾ ਦਾ ਗੋਲਾਕਾਰ ਗਰਭਾ-ਗ੍ਰਹਿ, ਉਸੇ ਨਮੂਨੇ ਦੀ ਘੱਟ-ਉਭਰੀ ਹੋਈ ਪੇਸ਼ਕਾਰੀ ਹੈ।

ਦੂਜੇ ਚੇਤਿਆ ਵਿਉਂਤ ਵਿੱਚ ਮੁਖ ਰੂਪ ਵਿਚ ਝਰੋਖੇਦਾਰ ਹਨ। ਗਿਰਜਾਘਰ ਦੇ ਵਿਚਕਾਰਲੇ ਭਾਗ ਵਾਂਗ ਇਕ ਲੰਬੇ ਆਇਤਾਕਾਰ ਹਾਲ ਦੇ ਬਣੇ ਹੋਏ, ਜਿਹੜੇ ਦੁਰਾਡੇ ਸਿਰੇ ਉੱਤੇ ਇਕ ਅਰਧ-ਗੋਲਾਕਾਰ ਝਰੋਖੇ ਵਿੱਚ ਖ਼ਤਮ ਹੁੰਦੇ ਹਨ ਇਸ ਦੇ ਦੋਨੋਂ ਤਰਫ ਅਕਸਰ ਤੰਗ ਬਾਹੀਆਂ ਹਨ। ਹਰ ਇੱਕ ਬਾਹੀ ਵਿਚਕਾਰਲੇ ਭਾਗ ਨਾਲੋਂ ਥੰਮ੍ਹਾਂ ਦੀ ਇਕ ਕਤਾਰ ਨਾਲ ਵੱਖ ਕੀਤੀ ਹੋਈ ਹੈ ਅਤੇ ਅਰਧ-ਗੋਲਾਕਾਰ ਝਰੋਖੇ ਦੁਆਲੇ ਪ੍ਰਦੱਖਣਾ ਰਾਹ ਦੇ ਰੂਪ ਵਿੱਚ, ਇਕ ਸਤੂਪਾ ਦੇ ਚਾਰੇ ਪਾਸੀਂ ਫੈਲੀ ਹੋਈ ਹੈ। ਇਹ ਸਤੂਪ ਵੀ ਚਟਾਨ ਵਿਚੋਂ ਬਣਿਆ ਹੋਇਆ ਹੈ ਅਤੇ ਅਰਧ-ਗੋਲਾਕਾਰ ਝਰੋਖੇ ਦੇ ਕੇਂਦਰ ਉੱਤੇ ਟਿਕਿਆ ਹੋਇਆ ਹੈ। ਸਾਹਮਣੇ ਦਾ ਦੁਆਰ-ਮਾਰਗ ਇਕ ਬਹੁਤ ਵੱਡੀ ਦੇਹਲੀ ਹੈ ਜਿਸ ਦੇ ਸਿਖਰ ਉੱਤੇ ਇੱਕ ਮਹਿਰਾਬਦਾਰ ਖਿੜਕੀ ਹੈ। ਹਾਲ ਦੇ ਮੱਥੇ ਦੇ ਸਾਹਮਣੇ ਅਗਾੜੀ ਥੰਮ੍ਹਾਂ ਵਾਲੇ ਆਡੇ-ਰੁਖ ਦਾ ਵਰਾਂਡਾ ਅਕਸਰ ਬਣਿਆ ਹੁੰਦਾ ਹੈ। ਏਸ ਲਈ ਜਿਨ੍ਹਾਂ ਇਮਾਰਤਾਂ ਨੂੰ ਦੇਖ ਕੇ ਅਜਿਹੀ ਖੁਦਾਈ ਕੀਤੀ ਗਈ, ਅਵੱਸ਼ ਹੀ ਅਰਧ ਗੋਲਾਕਾਰ ਮੰਦਰ ਸਨ। ਅਜਿਹਾ ਅਰਧ-ਗੋਲਾਕਾਰ ਜਾਂ ਚਪਾ ਰੂਪ, ਸ਼ਾਇਦ ਗੋਲਾਕਾਰ ਮੰਦਰ ਅਤੇ ਆਇਤਾਕਾਰ ਸਭਾ-ਹਾਲ ਦੇ ਮੇਲ ਤੋਂ ਹੋਂਦ ਵਿੱਚ ਆਇਆ ਜਿਹੜੇ ਮੁੱਢ ਵਿੱਚ ਇੱਕ ਦੂਜੇ ਤੋਂ ਵੱਖਰੇ ਸਨ ਜਿਵੇਂ ਕਿ ਪਹਿਲੀਆਂ ਦਿੱਤੀਆਂ ਗਈਆਂ ਉਦਾਹਰਣਾਂ ਤੋਂ ਪਤਾ ਲਗਦਾ ਹੈ।

ਦੱਕਣ ਵਿੱਚ, ਅਜੰਤਾ ਵਿਖੇ, ਤੀਹ ਗੁਫ਼ਾਵਾਂ ਵਿਚੋਂ, ਛੇ ਦੋ ਚੇਤਿਆ ਹਾਲਾਂ (ਨੰਬਰ 9 ਅਤੇ 10) ਅਤੇ ਚਾਰ ਵਿਹਾਰਾਂ (ਨੰਬਰ 8, 12, 13 ਅਤੇ 30) ਦੀਆਂ ਬਣੀਆਂ ਹੋਈਆਂ ਹਨ, ਮੁਢਲੀ ਟੋਲੀ ਨਾਲ ਸਬੰਧ ਰਖਦੀਆਂ ਹਨ। ਇਹ ਉਸੇ ਕਿਸਮ ਦੀਆਂ ਹਨ ਜਿਸ ਕਿਸਮ ਦੀਆਂ ਭਜ, ਕਰਲੇ, ਕੋਨਡੇਨ, ਪਿਥਾਲਕੋਰਾ, ਨਾਸਿਕ, ਕਨ੍ਹੇਰੀ ਆਦਿ ਥਾਵਾਂ ਦੀਆਂ ਬੋਧੀ ਗੁਫ਼ਾਵਾਂ ਹਨ। ਇਹ ਈਸਵੀ ਸੰਨ ਤੋਂ ਦੋ ਸੌ ਸਾਲ ਪਹਿਲਾਂ ਤੇ ਈਸਵੀ ਸੰਨ ਤੋਂ ਦੋ ਸੌ ਸਾਲ ਪਿਛੋਂ ਦੇ ਵਿਚਕਾਰਲੇ ਸਮੇਂ ਨਾਲ ਸਬੰਧ ਰਖਦੀਆਂ ਹਨ। ਇਹਨਾਂ ਦੀ ਖ਼ੁਦਾਈ ਵਕਾਟਕਾਂ ਦੇ ਸਮੇਂ, ਬਹੁਤਾ ਕਰਕੇ 450 ਈਸਵੀ ਸਦੀ ਅਤੇ 600 ਈਸਵੀ ਸਦੀ ਵਿਚਕਾਰ ਹੋਈ ਸੀ। ਸਾਧਾਰਨ ਕੰਮ ਤੇ ਵਿਸ਼ੇਸ਼ ਕਰਕੇ ਸਜਾਵਟ ਦਾ ਕੰਮ, ਭਾਵੇਂ, ਅਠਵੀਂ-ਨੌਵੀਂ ਈਸਵੀ ਸਦੀਆਂ ਵਿੱਚ, ਰਾਸ਼ਟਰਕੂਟਾਂ ਦੇ ਸਮੇਂ ਤੱਕ ਜਾਰੀ ਰਿਹਾ।

ਮੁੱਢਲੇ ਚੇਤਿਆ ਵੱਡੇ ਹਨ, ਅਰਧ ਗੋਲਾਕਾਰ ਹਨ। ਇਹਨਾਂ ਦਾ ਮੂੰਹ-ਮੱਥਾ ਵਿਸਤ੍ਰਿਤ ਹੈ, ਪ੍ਰਵੇਸ਼-ਦੁਆਰ ਦੇ ਸਿਖਰ ਉੱਤੇ ਘੋੜੇ ਦੀ ਨਾਲ੍ਹ ਦੀ ਸ਼ਕਲ ਵਰਗੀਆਂ ਖਿੜਕੀਆਂ ਹਨ ਅਤੇ ਅੰਦਰਲਾ ਭਾਗ ਥੰਮ੍ਹਾਂ ਦੀਆਂ ਦੋ ਕਤਾਰਾਂ ਨਾਲ ਕੇਂਦਰੀ ਭਾਗ ਅਤੇ ਪਾਸਿਆਂ ਦੇ ਲਾਂਘਿਆਂ ਵਿੱਚ ਵੰਡਿਆ ਹੋਇਆ ਹੈ। ਲਾਂਘੇ ਅਰਧ-ਗੋਲਾਕਾਰ ਝਰੋਖੇ ਦੁਆਲੇ ਪ੍ਰਦੱਖਣਾ-ਰਾਹ ਦਾ ਰੂਪ ਧਾਰਨ ਕਰਦੇ ਹਨ। ਚਟਾਨ ਨੂੰ ਕੱਟ ਕੇ ਬਣਾਇਆ, ਝਰੋਖੇ ਵਾਲੇ ਭਾਗ ਵਿੱਚ ਰਖਿਆ ਸਤੂਪਾ,

---

1. ਜੈਪੁਰ ਦੇ ਨੇੜੇ ਬੈਰਾਤ ਵਿਖੇ ਹੋਈ ਖੁਦਾਈ ਵਿੱਚ ਬਣਤਰ ਦੀ ਅਜਿਹੀ ਵਿਉਂਤ ਵਾਲੇ ਮੰਦਰ ਦਾ ਪਤਾ ਲੱਗਿਆ ਹੈ।

ਪੂਜਾ ਦੀ ਵਸਤੂ ਸੀ। ਲਾਂਘਿਆਂ ਦੀਆਂ ਛੱਤਾਂ ਦੇ ਹੇਠਲੇ ਪਾਸੇ ਜਾਂ ਤਾਂ ਚਪਟੇ ਸਨ ਜਾਂ ਗੁਬੰਦ-ਨੁਮਾ ਤੇ ਇਹ ਸਭ ਲੱਕੜ ਨਾਲ ਬਣੀਆਂ ਇਮਾਰਤਾਂ ਦੇ ਨਮੂਨੇ ਉੱਤੇ ਬਣਿਆ ਸੀ।

ਵਿਹਾਰ, ਥੰਮ੍ਹਾਂ ਤੋਂ ਬਿਨ੍ਹਾਂ, ਵੱਡੇ ਕਮਰੇ ਸਨ ਜਿਨ੍ਹਾਂ ਦੇ ਤਿੰਨਾਂ ਪਾਸਿਆਂ ਦੀਆਂ ਕੰਧਾਂ ਵਿੱਚ ਸਾਧੂਆਂ ਲਈ ਕੋਠੜੀਆਂ ਬਣੀਆਂ ਹੋਈਆਂ ਸਨ। ਹਾਲ ਦੇ ਅਗਲੇ ਪਾਸੇ ਤੇ ਇਕ ਜਾਂ ਦੋ ਮੁਖ ਪ੍ਰਵੇਸ਼-ਦੁਆਰ ਹੁੰਦੇ ਸਨ।

ਦੂਜੇ ਚਰਣ ਦੀ ਚਟਾਨੀ-ਸ਼ਿਲਪ-ਕਲਾ ਦੇ ਮਹਿਰਾਬਦਾਰ ਚੇਤਿਆ ਦੀ ਬਣੀ ਹੋਈ ਹੈ। (19 ਅਤੇ 26)। ਇਹ ਪਹਿਲੀ ਕਿਸਮ ਨਾਲ ਮਿਲਦੀ-ਜੁਲਦੀ ਹੈ ਪਰ ਇਸ ਵਿੱਚ ਸਤੂਪਾਂ ਦੇ ਸਾਹਮਣੇ ਬੁੱਧ ਦੀ ਮੂਰਤੀ ਨਾਸਿਕਾ ਜਾਂ ਮਹਿਰਾਬ ਜਿਹੜੀ ਸਤੂਪਾ ਦੇ ਗੋਲਾਕਾਰ ਭਾਗ ਤੋਂ ਅੱਗੇ ਵਧੀ ਹੋਈ ਹੈ, ਹੇਠਾਂ ਪ੍ਰਮੁੱਖ ਰੂਪ ਵਿੱਚ ਖੜੀ ਕੀਤੀ ਹੋਈ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਸਤੂਪਾ ਦੀ ਆਪਣੀ ਸ਼ਕਲ ਇੱਕ ਗੁੰਬਦ-ਨੁਮਾ ਛੱਤ ਵਾਲੇ ਗੋਲਾਕਾਰ ਮਠ ਦੇ ਰੂਪ ਵਿੱਚ ਮਿਥੀ ਹੋਈ ਸੀ ਅਤੇ ਇਸ ਦੇ ਮੂਹਰੇ ਸੁਕਾਨਾਸਿਕਾ ਦੀ ਸ਼ਕਲ ਵਿੱਚ ਅੱਗੇ ਵੱਧੀ ਹੋਈ ਪ੍ਰਵੇਸ਼-ਦੁਆਰੇ ਦੀ ਗੁੰਬਦ-ਨੁਮਾ ਡਿਊਢੀ ਸੀ ਤੇ ਇਹ ਪਿਛਲੇ ਸਮਿਆਂ ਦੇ ਵੇਸਾਰਾ ਕਿਸਮ ਦੇ ਮੰਦਰਾਂ ਨਾਲ ਮੇਲ ਖਾਂਦੀ ਹੈ।[1] ਵਿਹਾਰਾਂ ਵਿੱਚ, ਅਧੂਰੇ ਜਾਂ ਨਸ਼ਟ ਹੋਇਆਂ (3, 5, 14, 23, 24, 28 ਅਤੇ 29) ਨੂੰ ਛੱਡ ਕੇ, ਵਿਹਾਰਾਂ ਤੇ ਮਠਾਂ ਦੋਨਾਂ ਦੀਆਂ ਵਿਸ਼ੇਸ਼ਤਾਵਾਂ ਉਪਲਬਧ ਹਨ, ਭਾਵੇਂ ਮਠਾਂ ਦੀਆਂ ਵਿਸ਼ੇਸ਼ਤਾਵਾਂ ਵਧੇਰੇ ਉਭਰਵੀਆਂ ਹਨ। ਇਸ ਤਰ੍ਹਾਂ ਪੱਥਰ ਦੇ ਇਹ ਘਰ ਜਾਂ ਪਹਾੜੀ ਨਿਵਾਸ-ਸਥਾਨ ਜਿਨ੍ਹਾਂ ਨੂੰ ਗੁਫ਼ਾ 26 ਦੇ, 450 ਈਸਵੀ ਤੋਂ 525 ਈਸਵੀ ਵਿਚਕਾਰ ਮਿਲੇ ਸ਼ਿਲਾਲੇਖ ਵਿੱਚ ਸੈੱਲ-ਗ੍ਰਹਿ ਕਿਹਾ ਗਿਆ ਹੈ, ਵਿਹਾਰ-ਚੇਤਿਆ ਬਣ ਜਾਂਦੇ ਹਨ ਜੇ ਅਸੀਂ 'ਚੇਤਿਆ' ਸ਼ਬਦ ਨੂੰ ਉਸ ਮਠ ਦੇ ਬਰਾਬਰ ਸਮਝਦੇ ਹਾਂ ਜਿਸ ਵਿੱਚ ਪੂਜਾ ਦੀ ਵਸਤੂ ਰੱਖੀ ਜਾਂਦੀ ਹੈ ਜਿਨ੍ਹਾਂ ਨੂੰ ਦੇਵਕੁਲ, ਆਇਤਨਾ, ਵਿਮਾਨ, ਧੰਮ, ਮੰਦਰ ਆਦਿ ਵੀ ਕਿਹਾ ਜਾਂਦਾ ਹੈ। ਵਾਸਤਵ ਵਿੱਚ, ਵਿਹਾਰ 16 ਦੇ ਸ਼ਿਲਾਲੇਖ ਵਿੱਚ ਜਿਸ ਦਾ ਸਮਾਂ 475 ਈਸਵੀ ਤੋਂ 500 ਈਸਵੀ ਵਿਚਕਾਰ ਹੈ, ਇਸ ਨੂੰ ਚੇਤਿਆ-ਮੰਦਰ ਕਿਹਾ ਗਿਆ ਹੈ।

ਇਹ ਵਿਹਾਰ ਆਮ ਤੌਰ ਤੇ ਇੱਕ ਬਾਹਰਲੇ ਵਰਾਂਡੇ ਜਾਂ ਡਿਊਢੀ ਦੇ ਬਣੇ ਹੁੰਦੇ ਹਨ ਜਿਹੜੇ ਮੰਦਰ-ਸਮੂਹ ਦੇ ਮੁਖ-ਮੰਡਪ ਜਾਂ ਅਗਨ-ਮੰਡਪ ਨਾਲ ਮੇਲ ਖਾਂਦੇ ਹਨ। ਇੱਕ ਥੰਮ੍ਹ ਵਾਲਾ ਹਾਲ (ਕਦੇ ਕਦੇ ਬਿਨ੍ਹਾਂ ਥੰਮ੍ਹਾਂ ਤੋਂ) ਹੁੰਦਾ ਹੈ ਜਿਹੜਾ ਮਹਾ-ਮੰਡਪ, ਜਿਸ ਦੇ ਪਿਛਲੇ ਪਾਸੇ ਮਠ ਜਾਂ ਗਰਭਾ-ਗ੍ਰਹਿ ਹੁੰਦਾ ਹੈ, ਨਾਲ ਮੇਲ ਖਾਂਦਾ ਹੈ, ਅਕਸਰ ਇਕ ਅਰਧ ਮੰਡਪਾ ਹੁੰਦਾ ਹੈ ਜਾਂ ਮੰਦਰ ਅਤੇ ਮੁਖ ਹਾਲ (ਵੱਡੇ ਕਮਰੇ) ਵਿਚਕਾਰ ਟੇਢੇ ਰੁਖ ਵਾਲੀ ਆਇਤਾਕਾਰ ਡਿਊਢੀ ਹੁੰਦੀ ਹੈ। ਜਦੋਂ ਹਾਲ ਵਿੱਚ, ਵਿਚਕਾਰਲੇ ਭਾਗ ਅਤੇ ਪਾਸਿਆਂ ਦਿਆਂ ਲਾਂਘਿਆਂ ਦੀ ਸ਼ੈਲੀ ਦੀ ਥਾਂ, ਥੰਮ੍ਹ ਹੁੰਦੇ ਹਨ, ਇਕ ਕੇਂਦਰੀ ਵਰਗ ਸਿਲਸਿਲਾ ਹੁੰਦਾ ਹੈ ਜਿਸ ਦੇ ਆਲੇ-ਦੁਆਲੇ ਚਾਰ ਜਾਂ ਚਾਰ ਤੋਂ ਵਧੀਕ ਥੰਮ੍ਹ ਹੁੰਦੇ ਹਨ, ਦੂਜੇ ਥੰਮ੍ਹ ਘੇਰੇ ਉੱਤੇ ਪੰਗਤੀ ਬਣਾਉਂਦੇ ਹਨ, ਤਾਂ ਇਹ ਰੰਗ-ਮੰਡਪਾ ਦੇ ਮਾਡਲ ਜਾਂ ਚਾਲੂਕੀਆਂ ਦੇ ਸੰਭਾਵੀ ਨਵਰੰਗਾ ਦਾ ਸੰਕੇਤ ਦਿੰਦਾ ਹੈ। ਮਹਾਂ-ਮੰਡਪ ਜਾਂ ਹਾਲ ਦੇ ਪਾਸਿਆਂ ਵਾਲੀਆਂ ਕੰਧਾਂ ਵਿੱਚ ਅਤੇ ਕਦੇ ਕਦੇ ਪਿਛਲੀਆਂ ਕੰਧਾਂ ਵਿੱਚ ਵੀ ਪੂਜਨੀਕ ਸਾਧੂਆਂ ਵਾਸਤੇ ਘਣਾਕਾਰ ਕਮਰੇ ਬਣਾਏ ਜਾਂਦੇ ਹਨ। ਇਹ ਗਿਣਤੀ ਚਟਾਨ-ਕੱਟ ਤੇ ਇੱਟਾਂ ਨਾਲ ਬਣੇ ਨਿਯਮਕ ਮਠਾਂ ਵਿਚ ਬਣੇ ਕਮਰਿਆਂ ਨਾਲੋਂ ਘੱਟ ਹੈ। ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਉਹਨਾਂ ਦੀ ਵਰਤੋਂ ਕੇਵਲ ਉੱਚੀ ਪੱਧਤੀ

---

1. ਇਹ ਅਜਿਹੇ ਤੇ ਇਹਨਾਂ ਤੋਂ ਛੋਟੇ ਇੱਟਾਂ ਨਾਲ ਬਣੇ ਨਾਲੰਦਾ—ਸਤੂਪਾਂ ਨਾਲ ਮਿਲਦੇ-ਜੁਲਦੇ ਹਨ।

ਦੇ ਸਾਧੂਆਂ ਜਾਂ ਉਹਨਾਂ ਪੁਜਾਰੀਆਂ ਲਈ ਜਿਨ੍ਹਾਂ ਦਾ ਸਬੰਧ ਮੁਖ ਚੇਤਿਆ ਵਿਚਲੀ ਵਾਸਤਵਿਕ ਰਸਮੀ ਪੂਜਾ ਨਾਲ ਸੀ, ਤੱਕ ਸੀਮਤ ਸੀ। ਹਾਲ ਦੀ ਪਿਛਲੀ ਕੰਧ ਉੱਤੇ ਮੁਖ ਚੇਤਿਆ ਦੇ ਦੋਨੋਂ ਪਾਸੀਂ ਅਤੇ ਮੂਹਰਲੀ ਡਿਉਢੀ ਜਾਂ ਅਗਰ-ਮੰਡਪ ਦਿਆਂ ਪਾਸਿਆਂ ਵਾਲੀਆਂ ਕੰਧਾਂ ਵਿੱਚ, ਅਕਸਰ, ਵਾਧੂ ਚੇਤਿਆ ਜਾਂ ਮਠ ਹੁੰਦੇ ਹਨ। ਇਥੋਂ ਤੀਕ ਕਿ ਦੋ-ਮੰਜ਼ਿਲੀ ਗੁਫ਼ਾ (ਗੁਫ਼ਾ 6) ਵਿੱਚ ਵੀ ਮੂਲ ਰੂਪ ਵਿੱਚ ਏਹੀ ਵਿਉਂਤ ਹੈ। ਉਪਾਸਨਾ-ਗ੍ਰਹਿ ਵਿੱਚ ਬੁੱਧ ਦੀ ਇੱਕ ਵੱਡੀ ਮੂਰਤੀ ਹੈ ਜਦ ਕਿ ਅਰਧ-ਮੰਡਪਾ ਵਿਚ, ਅਕਸਰ ਦੂਜੀਆਂ ਮੂਰਤੀਆਂ ਹੁੰਦੀਆਂ ਹਨ। ਗੁਫ਼ਾ 27 ਵਿੱਚ ਅਰਧ-ਮੰਡਪ, ਮਹਾਂ-ਮੰਡਪ ਵਿੱਚ ਵਿਕਸਿਤ ਹੋਇਆ ਹੋਇਆ ਹੈ। ਮੰਡਪਾਂ ਤੇ ਸਿਲਸਿਲੇ ਦੀ ਵਿਵਸਥਾ, ਇੱਕ ਦੇ ਪਿੱਛੇਂ ਦੂਜਾ, ਤੇ ਪਿਛਲੇ ਪਾਸੇ ਇੱਕ ਜਾਂ ਇੱਕ ਤੋਂ ਵਧੀਕ ਮਠ, ਨਾਗਅਰਜੁਨਕੋਂਡਾ ਵਿੱਚ ਇਕਸ਼ਵਾਕੂ ਸਮੇਂ ਦੇ ਇੱਟਾਂ ਦੇ ਬਣੇ ਮੰਦਰਾਂ ਦੇ ਨਮੂਨੇ ਤੇ ਹੈ ਤੇ ਇਹ ਵਿਵਸਥਾ ਅਜੰਤਾਂ ਦੀਆਂ ਪਿਛਲੇਰੀਆਂ ਗੁਫ਼ਾਵਾਂ ਤੋਂ ਪਹਿਲਾਂ ਦੀ ਹੈ।

ਅਜਿਹੇ ਧੁਰੇ ਵਾਲੇ ਸਮੂਹ ਦਾ ਸਭ ਤੋਂ ਪਿਛਲਾ ਭਾਗ, ਜਿਹੜਾ ਆਇਤਾਕਾਰ ਡਿਉਢੀ ਤੇ ਇਸ ਪਿੱਛੇ ਵਰਗਾਕਾਰ ਉਪਾਸਨਾ-ਗ੍ਰਹਿ ਦਾ ਬਣਿਆ ਹੋਇਆ ਹੈ, ਜਿਸ ਦਾ ਕੁਝ ਭਾਗ ਇਸ ਵਿੱਚ ਵਧਿਆ ਹੁੰਦਾ ਹੈ, ਵਿਉਂਤ ਦੇ ਰੂਪ ਵਿੱਚ ਚਾਲੂਕਿਆਂ, ਪੱਲਵਾਂ, ਪਾਂਡਿਆਂ ਅਤੇ ਦੱਖਣੀ ਭਾਰਤ ਦੇ ਦੂਜੇ ਰਾਜਵੰਸ਼ਾਂ ਦੇ ਚਟਾਨਾਂ ਨੂੰ ਕੱਟ ਕੇ ਬਣਾਏ ਹਿੰਦੂ ਅਤੇ ਜੈਨ ਗੁਫ਼ਾ-ਮੰਦਰਾਂ ਵਿੱਚ ਬਹੁਤਾ ਕਰਕੇ ਦੁਹਰਾਇਆ ਗਿਆ ਮਿਲਦਾ ਹੈ, ਜਿਨ੍ਹਾਂ ਨੇ ਛੇਵੀਂ ਸਦੀ ਈਸਵੀ ਤੋਂ ਲੈ ਕੇ ਦਸਵੀਂ ਸਦੀ ਈਸਵੀ ਦੇ ਨੇੜ-ਤੇੜ ਜਾਂ ਇਸ ਤੋਂ ਵੀ ਪਿਛੋਂ, ਚੱਟਾਨ-ਕੱਟ ਸ਼ਿਲਪ-ਕਲਾ ਨੂੰ ਜਾਰੀ ਰੱਖਿਆ ਜਿਵੇਂ ਐਲੋਰਾ ਵਿੱਚ। ਕੁਝ ਹਾਲਤਾਂ ਵਿੱਚ, ਜਿਵੇਂ ਅਜੰਤਾ ਦੇ ਨਮੂਨਿਆਂ ਵਿੱਚ, ਗੁਫ਼ਾ-ਮੰਦਰ ਦਾ ਇੱਕ ਵੱਡਾ ਤੇ ਲਗਭਗ ਵਰਗਾਕਾਰ ਮੰਡਪਾ ਹੁੰਦਾ ਹੈ ਜਿਹੜਾ ਉਸ ਹਾਲ ਨਾਲ ਮੇਲ ਖਾਂਦਾ ਹੈ ਜਿਸ ਦੇ ਪਿੱਛੇ ਉਪਾਸਨਾ ਗ੍ਰਹਿ ਹੁੰਦਾ ਹੈ, ਤੇ ਇਹਨਾਂ ਵਿਚੋਂ ਤਿਰਛੇ ਰੁਖ ਵਾਲਾ ਆਇਤਾਕਾਰ ਅਰਧ-ਮੰਡਪਾ ਮਨਫ਼ੀ ਕੀਤਾ ਹੋਇਆ ਹੈ। ਧੁਰੇ ਵਾਲੀ ਅਜਿਹੀ ਵਿਵਸਥਾ ਦੇ ਮੰਦਰ ਸਮੂੰਹ ਵਿੱਚ, ਪੂਜਾ ਸਥਾਨ ਦੀ ਮੀਨਾਰ ਵਰਗੀ ਉਸਾਰੀ ਕੀਤੀ ਗਈ ਨਹੀਂ ਜਾਪਦੀ। ਇਹਨਾਂ ਗੁਫ਼ਾ-ਮੰਦਰਾਂ ਨੂੰ, ਜਿਨ੍ਹਾਂ ਵਿੱਚ ਚੇਤਿਆ-ਮੰਦਰ ਵੀ ਸ਼ਾਮਲ ਹਨ, ਮੰਡਪਾ-ਮੰਦਰ ਵੀ ਕਿਹਾ ਜਾਂਦਾ ਹੈ ਜਿਵੇਂ ਪਿਛਲੇਰੇ ਸ਼ਿਲਾਲੇਖਾਂ ਵਿੱਚ ਇਹਨਾਂ ਨੂੰ ਕਿਹਾ ਗਿਆ ਹੈ। ਮੁਖ ਮਠ ਦੇ ਦੋਨੋਂ ਪਾਸੇ, ਪਾਸਿਆਂ ਵਾਲੇ ਮਠਾਂ ਦੀ ਖੁਦਾਈ ਤੇ ਇਹ ਸਾਰੇ ਇਕੋ ਪੰਗਤੀ ਵਿੱਚ ਹਨ, ਜਿਨ੍ਹਾਂ ਦੇ ਸਾਹਮਣੇ ਇਕ ਸਾਂਝਾ ਮੰਡਪ ਹੈ, ਵਿਸਤਾਰ ਦਾ ਇੱਕ ਰੂਪ ਹੈ ਜਦ ਕਿ ਦੂਜਾ ਰੂਪ ਪਾਸਿਆਂ ਵਾਲੀਆਂ ਕੰਧਾਂ ਵਿਚੋਂ ਵਾਧੂ ਮਠਾਂ ਦੀ ਖੁਦਾਈ ਹੋ ਸਕਦਾ ਹੈ ਜਿਸ ਵਿੱਚ ਸਾਰੇ ਮੱਠ ਇੱਕ ਸਾਂਝੇ ਹਾਲ ਜਾਂ ਵਰਾਂਡੇ ਵਿੱਚ ਖੁਲ੍ਹਦੇ ਹਨ ਜਿਸ ਤਰ੍ਹਾਂ ਕਿ ਅਜੰਤਾ ਵਿਹਾਰਾਂ ਦਿਆਂ ਵਰਾਂਡਿਆਂ ਜਾਂ ਡਿਉਢੀਆਂ ਵਿੱਚ ਅਕਸਰ ਵੇਖਣ ਨੂੰ ਮਿਲਦਾ ਹੈ। ਦੋਨੋਂ ਵਿਧੀਆਂ ਦਾ ਵਿਕਾਸ ਚਾਲੂਕਿਆਂ, ਪੱਲਵਾਂ, ਪਾਂਡਿਆਂ ਅਤੇ ਦੱਖਣ ਦੇ ਦੂਜੇ ਸਮਕਾਲੀ ਰਾਜਵੰਸ਼ਾਂ ਦੇ ਪਿਛਲੇਰੇ ਗੁਫ਼ਾ-ਮੰਦਰਾਂ ਵਿੱਚ ਮਿਲਦਾ ਹੈ।

ਐਲੋਰਾ ਦੀ ਬੋਧੀ ਚੱਟਾਨੀ-ਸ਼ਿਲਪ-ਕਲਾ (ਕੁੱਲ 12 ਗੁਫ਼ਾਵਾਂ ਹਨ) ਜਿਹੜੀ ਪਹਾੜੀ ਦੇ ਦੱਖਣੀ ਸਿਰੇ ਉੱਤੇ ਕੇਂਦਰਿਤ ਹੈ ਤੇ ਏਸੇ ਤਰ੍ਹਾਂ ਔਰੰਗਾਬਾਦ ਵਿਖੇ ਗੁਫ਼ਾਵਾਂ, ਇਸ ਸਿਲਸਿਲੇ ਦੀ ਉੱਚ-ਪੱਧਰਤਾ ਨੂੰ ਪ੍ਰਗਟਾਉਂਦੀਆਂ ਹਨ ਅਤੇ ਪੱਛਮੀ ਭਾਰਤ ਦੀ ਪਹਿਲੀ ਪਰੰਪਰਾ ਨੂੰ ਜਾਰੀ ਰਖਦੀਆਂ ਹਨ।

ਐਲੋਰਾ ਦੀ ਬੋਧੀ ਸ਼੍ਰੇਣੀ ਦੀਆਂ ਤਿੰਨ ਉਪ-ਸ਼੍ਰੇਣੀਆਂ ਬਣਦੀਆਂ ਹਨ। ਸਭ ਤੋਂ

ਪਹਿਲੀਆਂ ਗੁਫ਼ਾਵਾਂ 1, 2, 3 ਅਤੇ 5 ਹਨ ਜਿਹੜੀਆਂ ਚੌਥੀ ਈਸਵੀ ਸਦੀ ਦੇ ਨੇੜ-ਤੇੜ ਦੀਆਂ ਹਨ। ਗੁਫ਼ਾ 4 ਅਤੇ ਨੰਬਰ 6 ਤੋਂ 10 ਤੱਕ ਦੀਆਂ ਗੁਫ਼ਾਵਾਂ ਛੇਵੀਂ—ਸੱਤਵੀਂ ਈਸਵੀ ਸਦੀਆਂ ਦੀਆਂ ਹਨ। 11 ਅਤੇ 12 ਗੁਫ਼ਾਵਾਂ, ਜਿਹੜੀਆਂ ਬੇਜੋੜ ਹਨ, ਸਤਵੀਂ ਸਦੀ ਈਸਵੀ ਨਾਲ ਸਬੰਧ ਰਖਦੀਆਂ ਹਨ। ਇਸ ਤੋਂ ਉਲਟ, ਪਹਿਲੀ ਸ਼੍ਰੇਣੀ ਦੀ ਗੁਫ਼ਾ ਨੰਬਰ ਇੱਕ ਸਾਧਾਰਨ ਹੈ ਅਤੇ ਸ਼ਾਇਦ ਪ੍ਰਯੋਗ ਲਈ ਕੀਤੀ ਗਈ ਖੁਦਾਈ ਹੈ। 2 ਅਤੇ 3 ਗੁਫ਼ਾਵਾਂ, ਮੂਲ ਰੂਪ ਵਿੱਚ ਇਕ ਦੂਜੀ ਵਰਗੀਆਂ ਹਨ। ਉਹਨਾਂ ਦਾ ਇਕ ਵਰਾਂਡਾ ਜਾਂ ਅਮਰ-ਮੰਡਪ ਹੈ ਜਿਸਦਾ ਪਿਛਲਾ ਦਰਵਾਜ਼ਾ ਥੰਮ੍ਹਾਂ ਵਾਲੇ ਹਾਲ ਵਿੱਚ ਖੁਲ੍ਹਦਾ ਹੈ ਅਤੇ ਇੱਕ ਅਰਧ-ਮੰਡਪ ਹੈ। ਜਦ ਕਿ ਗੁਫ਼ਾ 2 ਦੇ ਮਹਾ-ਮੰਡਪਾ ਵਿੱਚ ਦੋਨੋਂ ਪਾਸੀਂ ਸਲਾਮੀ ਵਰਾਂਡੇ ਹਨ, ਗੁਫ਼ਾ ਨੰਬਰ 3 ਦਾ ਮਹਾਂ-ਮੰਡਪਾ ਇਸ ਤੋਂ ਬਿਨ੍ਹਾਂ ਹੈ। ਦੋਹਾਂ ਦੇ ਪਿੱਛੇ, ਮਠ ਕੋਠੜੀਆਂ ਵਿੱਚ ਬੈਠੇ ਹੋਏ ਬੁੱਧ ਦਾ ਚਿਤਰ ਹੈ। ਗੁਫ਼ਾ 2 ਦੇ ਮਠ ਦੇ ਪਾਸਿਆਂ ਉੱਤੇ ਦੋ ਕੋਠੜੀਆਂ ਹਨ ਅਤੇ ਇੱਕ ਡਿਉਢੀ ਜਾਂ ਅਰਧ-ਮੰਡਪ ਹੈ। ਗੁਫ਼ਾ 3 ਦੇ ਮੰਡਪ ਦੇ ਪਾਸਿਆਂ ਵਾਲੀਆਂ ਕੰਧਾਂ ਉਤੇ ਭਿਕਸ਼ੂਆਂ ਲਈ ਕੋਠੜੀਆਂ ਹਨ। ਗੁਫ਼ਾ 6, ਜਿਹੜੀ ਇੱਕ-ਮੰਜ਼ਿਲੀ ਗੁਫ਼ਾਵਾਂ ਵਿਚੋਂ ਸਭ ਤੋਂ ਵੱਡੀ ਹੈ, ਇਕ ਵਰਾਂਡੇ ਅਤੇ ਥੰਮ੍ਹਾਂ ਵਾਲੇ ਹਾਲ ਦੀ ਬਣੀ ਹੋਈ ਹੈ, ਜਿਸ ਦੀਆਂ ਕੰਧਾਂ ਉਤੇ 22 ਕੋਠੜੀਆਂ ਹਨ। ਥੰਮਾਂ ਵਾਲੇ ਮਹਾ-ਮੰਡਪਾ ਦੇ ਪਿੱਛੇ ਤਿਰਛੀ ਡਿਉਢੀ ਜਾਂ ਅਰਧ-ਮੰਡਪਾ ਹੈ, ਤੇ ਪਿਛਾੜੀ ਇਕ ਬੋਧੀ ਮਠ ਹੈ।

ਗੁਫ਼ਾ 4 ਦੋ-ਮੰਜ਼ਿਲੀ ਹੈ। ਭੂਮੀ ਤਲ ਦੀ ਮੰਜ਼ਿਲ ਵਿੱਚ ਇਕ ਹਾਲ ਹੈ, ਇਕ ਡਿਉਢੀ ਹੈ ਤੇ ਪਿਛਲੇ ਪਾਸੇ ਮਠ ਹੈ, ਮਠ ਦੇ ਦੋਨੋਂ ਪਾਸਿਆਂ ਅਤੇ ਹਾਲ ਦੀਆਂ ਪਾਸਿਆਂ ਵਾਲੀਆਂ ਕੰਧਾਂ ਉੱਤੇ ਹੋਰ ਵਾਧੂ ਕਮਰੇ ਹਨ। ਉਪਰਲੀ ਮੰਜ਼ਿਲ ਨਸ਼ਟ ਹੋ ਗਈ ਹੈ ਅਤੇ ਕੇਵਲ ਪ੍ਰਦੱਖਣਾ-ਰਾਹ ਤੇ ਦੋ ਕਮਰੇ ਸੁਰੱਖਿਅਤ ਹਨ। ਗੁਫ਼ਾ 8 ਵਿੱਚ ਇੱਕ ਵੱਡਾ ਹਾਲ ਹੈ ਜਿਸ ਦੀ ਉੱਤਰੀ ਕੰਧ ਉੱਤੇ ਤਿੰਨ ਭਿਕਸ਼ੂ-ਕੋਠੜੀਆਂ ਹਨ। ਪਿਛਲੇ ਮਠ ਦਾ, ਜਿਹੜਾ ਪੂਰੀ ਤਰ੍ਹਾਂ ਵੱਖਰਾ ਹੈ, ਇੱਕ ਪ੍ਰਦੱਖਣਾ-ਰਾਹ ਹੈ ਅਤੇ ਮੂਹਰੇ ਇੱਕ ਡਿਉਢੀ ਹੈ। ਇਸ ਵਿੱਚ ਆਸਣ 'ਤੇ ਬੈਠਾ ਹੋਇਆ ਬੁੱਧ ਹੈ। ਪ੍ਰਦੱਖਣਾ-ਪਥ ਦੀ ਉੱਤਰੀ ਕੰਧ ਉੱਤੇ ਭਿਕਸ਼ੂਆਂ ਲਈ ਕੋਠੜੀਆਂ ਹਨ।

ਆਮ ਵਾਂਗ ਗੁਫ਼ਾ 6 ਵਿੱਚ ਇਕ ਵਰਾਂਡਾ ਤੇ ਪਿਛਲਾ ਹਾਲ ਹੈ, ਦੱਖਣ ਉੱਤੇ ਛੇ ਕੋਠੜੀਆਂ ਵਾਲਾ ਸਲਾਮੀ ਹਾਲ ਹੈ। ਮੁੱਖ ਹਾਲ ਦੇ ਪਿਛਾੜੀ ਇਕ ਡਿਉਢੀ ਤੇ ਮਠ ਹਨ। ਗੁਫ਼ਾ 7 ਦੇ ਵਰਾਂਡੇ ਦੇ ਪਿਛਲੇ ਪਾਸੇ ਚਾਰ ਕੇਂਦਰੀ ਥੰਮ੍ਹਾਂ ਵਾਲਾ ਹਾਲ ਹੈ ਅਤੇ ਇਸ ਦੇ ਪਾਸਿਆਂ ਦੀਆਂ ਤਿੰਨ ਕੰਧਾਂ ਉਤੇ 12 ਅਧੂਰੀਆਂ ਕੋਠੜੀਆਂ ਹਨ। ਪਿਛਲੇ ਪਾਸੇ ਦੇ ਕੇਂਦਰੀ ਮਠ ਦੇ ਇੱਕ ਪਾਸੇ ਪਰੰਜਾਪਰਾਮਿਤਾ ਹੈ ਅਤੇ ਇਕ ਦੇ ਦਰਵਾਜ਼ੇ ਦੀ ਚੌਖਟ ਤਰਾਸ਼ੀ ਹੋਈ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਪ੍ਰਧਾਨ ਮਠ ਹੈ।

ਗੁਫ਼ਾ 9, ਸਹੀ ਅਰਥਾਂ ਵਿੱਚ, ਇੱਕ ਲੰਬਾ ਹਾਲ ਜਾਂ ਮੰਡਪਾ ਹੈ ਜਿਸ ਦੇ ਉੱਭਰਵੇਂ ਹਿੱਸੇ ਉੱਤੇ ਨੱਕਾਸ਼ੀ ਕੀਤੀ ਹੋਈ ਹੈ ਤੇ ਗੁਫ਼ਾ 10 ਦੀ ਇਹ ਝੂੱਠ ਜਿਹੀ ਨਕਲ ਹੈ। ਪਿਛਲੀ ਕੰਧ ਚਾਰ ਕੌਲਿਆਂ ਨਾਲ ਤਿੰਨ ਖੱਪਿਆਂ ਵਿਚ ਵੰਡੀ ਹੋਈ ਹੈ। ਕੇਂਦਰੀ ਖੱਪੇ ਵਿੱਚ, ਮਠ ਦੀ ਰੀਸ ਉੱਤੇ, ਬੈਠੇ ਹੋਏ ਬੁੱਧ ਦੀ ਮੂਰਤੀ ਹੈ, ਜਦੋਂ ਕਿ ਪਾਸਿਆਂ ਵਾਲੇ ਖੱਪਿਆਂ ਵਿੱਚ ਸੇਵਾਦਾਰ ਹਨ।

ਗੁਫ਼ਾ 10 (ਵਿਸ਼ਵਕਰਮਾ) ਇੱਕ ਵੱਡਾ ਚੇਤਿਆ ਹੈ ਜਿਹੜਾ ਅਜੰਤਾ ਤੇ ਚੇਤਿਆ ਵਰਗਾ ਹੈ, ਜਿਸਦੇ ਥੰਮ੍ਹ ਹਨ, ਲਾਂਘੇ ਹਨ ਅਤੇ ਮਹਿਰਾਬ ਵਾਲੇ ਰਾਹ ਦੇ ਮੂਹਰੇ ਛੱਜੇ ਹਨ। ਥੰਮ੍ਹ ਸਾਦੇ ਹਨ ਅਤੇ ਉਹਨਾਂ ਉੱਤੇ ਨੱਕਾਸ਼ੀ ਨਹੀਂ ਕੀਤੀ ਗਈ। ਅਰਧ-ਗੋਲਾਕਾਰ ਝਰੋਖਾ ਇੱਕ ਸਤੂਪਾ ਦਾ ਬਣਿਆ ਹੋਇਆ ਹੈ ਜਿਸ ਵਿੱਚ ਬੈਠੇ ਹੋਏ ਬੁੱਧ ਦਾ ਮੰਦਰ ਬਣਿਆ ਹੋਇਆ ਹੈ ਤੇ ਇਸ

ਤਰ੍ਹਾਂ ਸਤੂਪਾ ਦੀ ਸ਼ਕਲ ਇੱਕ ਗੋਲਾਕਾਰ ਵਿਮਾਨਾ (ਵੇਸਰਾ) ਵਰਗੀ ਲਗਦੀ ਹੈ ਜਿਸ ਵਿੱਚ ਦੇਵਤਾ ਰੱਖਿਆ ਹੋਵੇ। ਸਤੂਪਾ ਦੇ ਗੋਲਾਕਾਰ ਭਾਗ ਉੱਤੇ ਚਾਰੇ ਪਾਸੀਂ 12 ਪੱਟੀਆਂ ਹਨ, ਜਿਨ੍ਹਾਂ ਵਿਚੋਂ ਦਸ ਉੱਤੇ ਬੁੱਧ ਦੇ ਲਘੂ ਰੂਪ ਹਨ। ਅਗਲੇ ਹਿੱਸੇ ਦੀ ਡਾਟ ਉੱਤੇ ਬਹੁਤ ਵਿਸਥਾਰ ਨਾਲ ਕੰਮ ਕੀਤਾ ਗਿਆ ਹੈ ਅਤੇ ਅਜੰਤਾ ਤੇ ਹੋਰ ਥਾਵਾਂ ਉੱਤੇ ਮਿਲਦੀਆਂ ਡਾਟਾਂ ਨਾਲੋਂ ਵਿਉਂਤ. ਵਿੱਚ ਭਿੰਨ ਹੈ। ਇਸ ਦੇ ਤਿੰਨ-ਪੱਤੀ ਸ਼ਕਲ ਦੇ ਮਹਿਰਾਬ, ਅਤੇ ਉਦਗਾਮ ਤੇ ਆਮਾਲਕ, ਅਜਿਹੇ ਚਿੰਨ੍ਹਾਂ ਦੀ ਯਾਦ ਦੁਆਉਂਦੇ ਹਨ, ਜਿਹੜੇ ਉੱਤਰੀ ਸ਼ੈਲੀ ਦੇ ਸਮਕਾਲੀ ਤੇ ਪਿਛਲੇਰੇ ਬ੍ਰਾਹਮਣੀ ਮੰਦਰਾਂ ਦੇ ਲੱਛਣ ਸਨ।

ਸੱਤਵੀਂ ਸਦੀ ਈਸਵੀ ਦੀਆਂ ਗੁਫ਼ਾਵਾਂ 11 ਅਤੇ 12 ਜਿਨ੍ਹਾਂ ਨੂੰ ਕ੍ਰਮ ਅਨੁਸਾਰ 'ਦੋ-ਤਾਲ' ਅਤੇ 'ਤਿੰਨ-ਤਾਲ' ਕਿਹਾ ਗਿਆ ਹੈ, ਸ਼ਾਇਦ ਬੋਧੀ ਖੁਦਾਈ ਦੀ ਇਸ ਸ਼੍ਰੇਣੀ ਦੀਆਂ ਸਭ ਤੋਂ ਵੱਡੀਆਂ ਗੁਫ਼ਾਵਾਂ ਹਨ ਜਿਹੜੀਆਂ ਆਪਣੀਆਂ ਵਿਉਂਤਾਂ ਤੇ ਮੰਜ਼ਿਲਾਂ ਦੇ ਪੱਖ ਤੋਂ ਮਾਅਰਕੇ ਦੀਆਂ ਮੌਲਿਕ ਹਨ ਅਤੇ ਇਹਨਾਂ ਵਿੱਚ ਮੂਰਤੀਆਂ ਦੀ ਦਿਲਚਸਪ ਬੁੱਤਕਾਰੀ ਅਤੇ ਸ਼ਿਲਪੀ ਸੁਹਜ ਹੈ। ਭਾਵੇਂ ਦੋਨੋਂ ਤਿੰਨ-ਮੰਜ਼ਲੀਆਂ ਹਨ, 'ਦੋ-ਤਾਲ' ਗੁਫ਼ਾ ਨੂੰ 'ਦੋ-ਤਾਲ' ਇਸ ਲਈ ਕਿਹਾ ਗਿਆ ਕਿਉਂਕਿ ਇਸ ਦੀ ਫਰਸ਼ੀ ਮੰਜ਼ਿਲ ਹੇਠਾਂ ਦੱਬੀ ਗਈ। ਇਸੇ ਤਰ੍ਹਾਂ ਦੀ ਹੀ ਚੱਟਾਨ ਨੂੰ ਕੱਟ ਕੇ ਖੋਦੀ ਹੋਈ ਗੁਫ਼ਾ, ਜਿਹੜੀ ਕ੍ਰਿਸ਼ਨਾ (ਨਦੀ) ਦੇ ਦੱਖਣੀ ਕੰਢੇ ਉੱਤੇ ਉਨਡਾਵੱਲੀ ਵਿਖੇ ਹੈ, ਜਿਸ ਨੂੰ ਹੁਣ ਅਨੰਨਤਾ ਸਿਆਨਗੁਡੀ, ਕਿਹਾ ਜਾਂਦਾ ਹੈ, ਇਸੇ ਸ਼੍ਰੇਣੀ ਨਾਲ ਸਬੰਧ ਰਖਦੀ ਹੈ। ਸ਼ਾਇਦ ਇਹ ਵਿਸ਼ਨੂੰ-ਕੁੰਦਿਨ ਸਮੇਂ ਦੀ ਹੈ ਅਤੇ ਮੂਲ ਰੂਪ ਵਿੱਚ ਇਹ ਬੋਧੀ ਸਮਰਪਣ ਲਈ ਸੀ।

ਔਰਗੰਗਾਬਾਦ ਗੁਫ਼ਾ-ਮੰਦਰਾਂ ਵਿੱਚ ਹੀਨਯਾਨ ਦੇ ਪਹਿਲੇ ਪੜਾਅ ਦਾ ਇੱਕ ਚੈਤਿਆ, ਕਈ ਵਿਹਾਰ (ਦੋ ਜੁੱਟਾਂ ਵਿੱਚ ਅੱਠ) ਅਤੇ ਦੂਜੀਆਂ ਘੱਟ ਮਹੱਤਵਪੂਰਨ ਗੁਫ਼ਾਵਾਂ ਸ਼ਾਮਲ ਹਨ ਤੇ ਇਹ ਸਾਰੀਆਂ ਸਤਵੀਂ ਸਦੀ ਈਸਵੀ ਨਾਲ ਸਬੰਧ ਰਖਦੀਆਂ ਹਨ।

ਇਹਨਾਂ ਸਾਰੀਆਂ ਗੁਫ਼ਾਵਾਂ ਵਿੱਚ, ਮੁਕੰਮਲ ਹੋ ਚੁਕੇ ਤਲਾਂ ਦੀ ਬਣਤਰ ਦੇ ਖੁਰਦਰੇਪਣ ਨੂੰ ਮੁਲਾਇਮ ਕਰਨ ਲਈ ਪਲਸਤਰ ਦੇ ਪੋਚੇ ਦੀ ਲੋੜ ਸੀ। ਇਸ ਤੋਂ ਅਗੇਰੀ ਸਜਾਵਟ ਸ਼ਾਨਦਾਰ ਚਿਤਰਾਂ ਨਾਲ ਕੀਤੀ ਗਈ ਜਿਨ੍ਹਾਂ ਵਿੱਚੋਂ ਬਹੁਤ ਸਾਰੇ ਅਜੰਤਾ ਦੇ ਪ੍ਰਸਿੱਧ ਚਿਤਰਾਂ ਦੇ ਰੂਪ ਵਿੱਚ ਸੁਰੱਖਿਅਤ ਹਨ।

# 4. ਪਿਛਲੇਰੀ ਚਟਾਨੀ ਸ਼ਿਲਪ-ਕਲਾ

## ਚਟਾਨ-ਕੱਟ ਗੁਫ਼ਾ-ਮੰਦਰ — ਲੈਅਨ
## (ਹਿੰਦੂ ਅਤੇ ਜੈਨ)

ਹਜ਼ਾਰਵੀਂ ਈਸਵੀ ਸਦੀ ਦੇ ਦੂਜੇ ਅੱਧ ਦੇ ਸ਼ੁਰੂ ਵਿੱਚ, ਬ੍ਰਾਹਮਣ ਤੇ ਜੈਨ ਧਰਮਾਂ ਨੇ ਵੀ ਮੰਦਰਾਂ ਦੀ ਉਸਾਰੀ ਵਿਚ ਚਟਾਨ-ਕੱਟ ਵਿਧਾ ਨੂੰ ਅਪਣਾਉਣਾ ਸ਼ੁਰੂ ਕਰ ਦਿੱਤਾ। ਇਹ ਉਸਾਰੀ ਤੇਜ਼ੀ ਨਾਲ ਜ਼ੋਰ ਫੜਦੀ ਗਈ ਅਤੇ ਹਜ਼ਾਰਵੀਂ ਸਦੀ ਦੀਆਂ ਪਿਛਲੀਆਂ ਚਾਰ ਸ਼ਤਾਬਦੀਆਂ ਵਿੱਚ, ਦੱਖਨ ਦੇ ਸਭ ਪਾਸੀਂ, ਦੱਕਣ ਤੋਂ ਲੈ ਕੇ ਰਾਸ ਦੇ ਐਨ ਨੇੜੇ ਤੱਕ, ਅਜਿਹੇ ਬਹੁਤ ਸਾਰੇ ਮੰਦਰ ਬਣਾਏ ਗਏ ਸਨ। ਸੰਜੋਗ-ਵਸ, ਉੱਤਰ ਵਿੱਚ ਬਣੀਆਂ ਅਜਿਹੀਆਂ ਖੁਦਾਈਆਂ ਨਾਲੋਂ, ਇਹਨਾਂ ਦੀ ਗਿਣਤੀ ਕਿਤੇ ਵਧੇਰੇ ਹੈ ਤੇ ਫੇਰ ਇਹਨਾਂ ਵਿਚੋਂ ਬਹੁਤੇ ਬ੍ਰਾਹਮਣੀ ਧਰਮ ਨਾਲ ਸੰਬੰਧਿਤ ਹਨ। ਜੈਨ ਧਰਮ ਵਾਲੇ ਘੱਟ ਹਨ। ਬ੍ਰਾਹਮਣੀ ਤੇ ਜੈਨੀ ਦੇਵਤਿਆਂ ਲਈ, ਚਟਾਨ-ਕੱਟ ਮੰਦਰਾਂ ਦੀ ਇਸ ਵਿਧਾ ਦਾ ਆਰੰਭ, ਪ੍ਰਾਇਦੀਪ ਵਿੱਚ ਤਿੰਨ ਮਹਾਨ ਸਾਮਰਾਜਾਂ ਦੇ ਸੱਤਾ ਵਿੱਚ ਆਉਣ ਨਾਲ ਹੋਇਆ ਅਰਥਾਤ ਦੱਕਨ ਖੇਤਰ ਵਿੱਚ ਵਤਾਪੀ (ਬਾਦਾਮੀ) ਦੇ ਚਾਲੂਕਿਆਂ, ਉਹਨਾਂ ਦੀ ਆਂਧਰਾ ਤੱਟ ਉੱਤੇ, ਬੰਧੂ ਸ਼ਾਖਾ ਵੇਂਗੀ ਦੇ ਚਾਲੂਕਿਆਂ (ਜਾਂ ਪੂਰਬੀ ਚਾਲੂਕਿਆਂ), ਪੂਰਬੀ ਤਟ ਉੱਤੇ ਕਾਂਚੀ ਦੇ ਪੱਲਵਾਂ ਅਤੇ ਦੂਰ ਦੱਖਣ ਵਿੱਚ ਮਦੁਰਾਈ ਦੇ ਪਾਂਡਿਆਂ। ਇਸ ਦਿਸ਼ਾ ਵਿੱਚ ਸਰਬੋਤਮ ਤੇ ਅਧਿਕਤਮ ਪ੍ਰਾਪਤੀ 550 ਈਸਵੀ ਤੋਂ 850 ਈਸਵੀ ਦੀਆਂ ਤਿੰਨ ਸਦੀਆਂ ਵਿੱਚ ਹੋਈ ਜਦੋਂ ਇਹ ਤਿੰਨੇ ਸ਼ਕਤੀਸ਼ਾਲੀ ਰਾਜ, ਨਾ ਕੇਵਲ ਰਾਜਨੀਤਕ ਪੱਖ ਤੋਂ ਇੱਕ ਦੂਜੇ ਦੇ ਤਿਖੇ ਵਿਰੋਧੀ ਸਨ ਸਗੋਂ ਕਲਾ, ਸ਼ਿਲਪ-ਕਲਾ ਤੇ ਸਾਹਿਤ ਦੀ ਸਰਪ੍ਰਸਤੀ ਦੇ ਪੱਖੋਂ ਨੇੜੇ ਦੇ ਪ੍ਰਤਿਦ੍ਵੰਦੀ ਸਨ। ਜਦ ਕਿ, ਇਸ ਸਮੇਂ ਦੇ ਮੱਧ ਵਿੱਚ, ਬਾਦਾਮੀ ਦੇ ਮੁੱਢਲੇ ਚਾਲੂਕਿਆਂ ਦੀ ਥਾਂ ਮਾਨਿਆਖੇਤਾ ਦੇ ਰਾਸ਼ਟਰਕੂਟਾਂ ਨੇ ਲੈ ਲਈ, ਪੱਲਵਾਂ ਤੇ ਪਾਂਡਿਆਂ ਦਾ ਪ੍ਰਭਾਵ ਪੂਰੀ ਤਰ੍ਹਾਂ ਜਾਰੀ ਰਿਹਾ। ਮੱਧਵਰਤੀ ਛੋਟੇ ਤੇ ਅਧੀਨ ਰਾਜਾਂ, ਜਿਹੜੇ ਇਹਨਾਂ ਤਿੰਨ ਮਹਾਨ ਸਾਮਰਾਜੀ ਸ਼ਕਤੀਆਂ ਵਿਚਕਾਰ, ਨਿਰਪੱਖ ਰਾਜਾਂ ਦੇ ਰੂਪ ਵਿੱਚ ਆਏ, ਨੇ ਵੀ ਇਸ ਕਾਰਜ ਵਿੱਚ ਹਿੱਸਾ ਪਾਇਆ ਅਤੇ ਆਪਣੇ ਆਪਣੇ ਖੇਤਰਾਂ ਵਿੱਚ ਇਸ ਅੰਦੋਲਨ ਵਿੱਚ ਆਪਣਾ ਯੋਗਦਾਨ ਦਿੱਤਾ।

ਪੱਥਰ ਦੀ ਕਿਸੇ ਪਵਿੱਤਰ ਤੇ ਧਾਰਮਿਕ ਉਸਾਰੀ ਲਈ ਪਾਬੰਦੀ ਦੀ ਪਰੰਪਰਾ ਚਿਰਕਾਲੀਨ ਤੋਂ ਚਲਦੀ ਆ ਰਹੀ ਸੀ ਕਿਉਂਕਿ ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਲੰਬੇ ਸਮੇਂ ਤੋਂ ਇਸ ਦਾ ਪ੍ਰਯੋਗ ਅੰਤਰ ਸੰਸਕਾਰ ਸਬੰਧੀ ਇਮਾਰਤਾਂ ਵਿੱਚ ਕੀਤਾ ਜਾਂਦਾ ਸੀ। ਸਪਸ਼ਟ ਰੂਪ ਵਿੱਚ ਇਸ ਪਰੰਪਰਾ ਨੂੰ ਇੱਕੋ ਸਮੇਂ ਚਾਲੂਕਿਆਂ ਬਾਦਸ਼ਾਹ ਮੰਗਲੇਸਾ ਅਤੇ ਉਸ ਦੇ ਸਮਕਾਲੀ ਪੱਲਵ ਬਾਦਸ਼ਾਹ, ਮਹਿੰਦਰ । ਨੇ ਤੋੜਿਆ। ਮੰਗਲੇਸਾ ਨੇ ਬਾਦਾਮੀ ਵਿੱਚ ਵਿਸ਼ਨੂੰ ਗੁਫ਼ਾ-ਮੰਦਰ ਤਿੰਨ ਦੀ, ਆਪਣੇ ਮਰਹੂਮ ਤੇ ਮਹਿਬੂਬ ਭਰਾ ਕੀਰਤੀਵਰਮਨ ਦੀ ਯਾਦ ਵਿੱਚ



1. ਅਮਰਾਵਤੀ - ਸਤੂਪਾ (ਦੇਖੋ ਸਫ਼ਾ 11)



2 ਮਹਾਬਲੀਪੁਰਮ - ਧਰਮਰਾਜਾ ਰਥ (ਦੇਖੋ ਸਫ਼ਾ 89)



3. ਐਲੋਰਾ ਕੈਲਾਸ਼ ਵਿਮਾਨਾ ਉਪਰ-ਉਸਾਰੀ (ਦੇਖੋ ਸਫ਼ਾ ੧।)

4. ਮਹਾਬਲੀਪੁਰਮ ਦਾ ਤਟ ਮੰਦਰ (ਦੇਖੋ ਸਫ਼ਾ 97)





5. ਕਾਂਚੀ ਵਿਖੇ ਵੈਕੁੰਠਾਪੇਰੂਮਲ ਮੰਦਰ (ਦੇਖੋ ਸਫ਼ਾ 103)



6. ਤਿਰੂਵਲਿਸਵਰਮ ਵਿਖੇ ਵਾਲੀਸਵਾਰਾ ਮੰਦਰ (ਦੇਖੋ ਸਫ਼ਾ 107)



7. ਨਰੌਤਾਮਲਾਈ ਵਿਖੇ ਵਿਜੋਆਲਿਆ ਚੋਲਿਸਵਰਮ (ਦੇਖੋ ਪੰਨਾ 108)



8. ਮਰਾਵਨਾ-ਬਲਾਗੋਲਾ ਵਿਖੇ ਚਾਵੂੰਦਰੀਆ ਬਸਤੀ (ਦੇਖੋ ਸਫ਼ਾ 109)

9. ਕੰਬਾਦਾਹੱਲੀ ਵਿਖੇ ਪੰਚਕੁਟਾ ਬਸਤੀ (ਦੇਖੋ ਸਫ਼ਾ 110)





10. ਨੰਦੀ ਵਿਖੇ ਤੋਸਾਨੰਦੀਸਵਰਾ ਮੰਦਰ (ਦੇਖੋ ਸਫ਼ਾ 110)

11. ਬਾਦਾਮੀ ਵਿਖੇ ਮਲੇਜਿੱਟੀ ਸ਼ਿਵਾਲਿਆ (ਦੇਖੋ ਸਫ਼ਾ 114)



12. ਪਟਾਡਕਲ ਵਿਖੇ ਮਲਿਕਅਰਜਨਾ ਮੰਦਰ (ਦੇਖੋ ਸਫ਼ਾ 115-116)





13. ਥਾਂਜਾਊਰ ਵਿਖੇ ਬਰੀਹਅਦੀਸਵਰਾ ਵਿਮਾਨਾ (ਦੇਖੋ ਸਫ਼ਾ 122)



14. ਦਰਾਸੁਰਮ ਵਿਖੇ ਏਰਾਵਾਤੇਸਵਰਾ ਵਿਮਾਨਾ (ਦੇਖੋ ਸਫ਼ਾ 129)



15. ਚਿਦੰਬਰਮ ਵਿਖੇ ਨਟਰਾਜ ਮੰਦਰ ਗੋਪੁਰਾ (ਦੇਖੋ ਸਫ਼ਾ 131)

16. ਲਾਕੁੰਡੀ ਵਿਖੇ ਕਾਸੀ-ਵਿਸਵੇਸਵਰਾ ਮੰਦਰ (ਦੇਖੋ ਸਫ਼ਾ 135)





17. ਤਿਰੁਵੱਣਾਮਲਾਈ ਵਿਖੇ ਮੁਖ ਅਰੁਨਚਲ ਮੰਦਰ (ਪੂਰਬੀ ਗੋਪੁਰਮ) (ਦੇਖੋ ਸਫ਼ਾ 131,159)

ਤੇ ਨਾਰਾਇਣ-ਬਲੀ ਰਸਮ (ਸ਼ਰਾਧ) ਦੇ ਸਬੰਧ ਵਿੱਚ ਸ਼ਕ ਸੰਮਤ 500 (578 ਈਸਵੀ) ਵਿੱਚ ਖੁਦਾਈ ਕਰਵਾਈ, ਜਿਵੇਂ ਕਿ ਸੰਬੰਧਿਤ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ। ਮਹਿੰਦਰ I ਨੇ ਸ਼ਾਇਦ ਆਪਣੇ ਪਹਿਲੇ ਗੁਫ਼ਾ-ਮੰਦਰ ਦੀ ਮੰਡਾਗਾਪੱਟੂ ਵਿਖੇ (ਦੱਖਣੀ ਅਰਕਾਟ ਜ਼ਿਲ੍ਹਾ), ਹਿੰਦੂ ਤ੍ਰਿਮੂਰਤੀ- ਸ਼ਿਵ, ਵਿਸ਼ਨੂੰ ਤੇ ਬ੍ਰਹਮਾ — ਲਈ ਖੁਦਾਈ ਕਰਵਾਈ, ਜਦ ਕਿ ਮੰਗਲੇਸਾ ਨੇ ਆਪਣੀ ਨਵੀਂ ਰਾਜਧਾਨੀ, ਬਾਦਾਮੀ (ਬੀਜਾਪੁਰ ਜ਼ਿਲ੍ਹਾ) ਦੀਆਂ ਮਹੀਨ-ਦਾਣੇਦਾਰ ਤੇ ਲੰਮੇ-ਦਾਅ ਪਰਤਾਂ ਵਾਲੀਆਂ ਬਲੂਆ-ਪੱਥਰ ਦੀਆਂ ਨਰਮ ਚਟਾਨਾਂ ਨੂੰ ਚੁਣਿਆ। ਮਹਿੰਦਰ I ਨੇ ਆਪਣੀ ਰਾਜਧਾਨੀ ਤੋਂ ਬਹੁਤ ਦੂਰ, ਮੰਡਾਗਾਪੱਟੂ ਦੀ ਕਾਠੀ — ਦਾਣੇਦਾਰ ਕੇਂਜੂਰ ਚਟਾਨ ਦੀ ਚੋਣ ਕੀਤੀ। ਮੰਗਲੇਸਾ ਦੀ ਸੂਰਤ ਵਿੱਚ, ਭਾਵੇਂ ਹਿੰਦੂ ਦੇਵਤਾ ਲਈ ਗੁਫ਼ਾ ਮੰਦਰ ਦੀ ਖੁਦਾਈ ਅਤੇ ਇਸ ਉੱਤੇ ਮੂਰਤੀਆਂ ਦੀ ਨੱਕਾਸ਼ੀ ਅਸਲੋਂ ਹੀ ਨਵੀਆਂ ਧਾਰਮਿਕ ਰੀਤਾਂ ਸਨ ਪਰ ਇਹ ਪੱਧਤੀ, ਕੇਵਲ ਅਜਿਹੇ ਗੁਫ਼ਾ-ਮੰਦਰਾਂ ਦੀ ਸੋਚ-ਸਮਝ ਕੇ ਚੁਣੀਆਂ ਬਲੂਆ-ਪੱਥਰ, ਕਾਲੇ-ਪੱਥਰ ਜਾਂ ਚੂਨਾ-ਪੱਥਰ ਦੀਆਂ ਨਰਮ ਚਟਾਨਾਂ ਵਿੱਚ ਖੁਦਾਈ ਦੀ ਪਹਿਲੀ ਪਰੰਪਰਾ ਨੂੰ ਕਾਇਮ ਰੱਖਣਾ ਸੀ ਤੇ ਇਹ ਪਰੰਪਰਾ ਭਾਰਤ ਦੇ ਉੱਤਰੀ, ਕੇਂਦਰੀ, ਪੱਛਮੀ ਹਿੱਸੇ ਤੇ ਦੱਕਣ ਵਿੱਚ ਵੀ ਮੌਰੀਆਂ ਦੇ ਸਮੇਂ ਤੋਂ ਲਗਾਤਾਰ ਚਲਦੀ ਆ ਰਹੀ ਸੀ।[1] ਇਸ ਤਰ੍ਹਾਂ ਉਸ ਦੇ ਕਾਰੀਗਰਾਂ ਨੂੰ ਬਲੂਆ-ਪੱਥਰ ਦੀ ਅਜਿਹੀ ਕਟਾਈ ਤੇ ਇਸ ਉਪਰਲੀ ਨੱਕਾਸ਼ੀ, ਜਿਹੜੀ ਲਗਭਗ ਪਿਛਲੇ ਹਜ਼ਾਰ ਸਾਲਾਂ ਤੋਂ ਵਿਕਾਸ ਕਰਦੀ ਆਈ ਸੀ, ਦੇ ਪਹਿਲਾਂ ਤੋਂ ਪ੍ਰਾਪਤ ਗਿਆਨ ਦਾ ਲਾਭ ਸੀ। ਫਲਸਰੂਪ ਪਹਿਲਾ ਗੁਫ਼ਾ-ਮੰਦਰ ਵਿਉਂਤ ਵਿਚੋਂ ਜ਼ੋਰਦਾਰ ਅਤੇ ਸ਼ਾਨਦਾਰ ਸੀ ਅਤੇ ਉਸਦਾ ਆਕਾਰ ਵੀ ਵੱਡਾ ਸੀ। ਮੰਗਲੇਸਾ ਦੇ ਪਹਿਲੇ ਗੁਫ਼ਾ-ਮੰਦਰ ਦੇ ਐਨ ਪਿਛੋਂ, ਚਾਲੂਕਿਆਂ ਦੇ ਬਾਦਾਮੀ, ਆਈਹੋਲ ਅਤੇ ਦੂਜਿਆਂ ਸਥਾਨਾਂ ਉੱਤੇ ਅਜਿਹੇ ਗੁਫ਼ਾ ਮੰਦਰ ਬਣੇ ਤੇ ਇਹ ਸਾਰੇ ਉਹੋ ਜਿਹੀਆਂ ਨਰਮ ਚਟਾਨਾਂ ਵਿੱਚ ਖੁਣੇ ਗਏ ਹਨ।

ਮਹਿੰਦਰ ਦੀ ਸੂਰਤ ਵਿੱਚ, ਸਖ਼ਤ ਚਟਾਨ ਵਿਚਲੀ ਖੁਦਾਈ ਅਤੇ ਗੁਫ਼ਾ-ਮੰਦਰ ਦੀ ਨੱਕਾਸ਼ੀ ਅਤੇ ਮੂਰਤੀ-ਕਲਾ ਨੂੰ ਇਕ ਨਵੀਂ ਰੀਤ ਹੀ ਸਮਝਣਾ ਚਾਹੀਦਾ ਹੈ ਕਿਉਂਕਿ 900 ਸਾਲ ਪਹਿਲਾਂ ਅਸ਼ੋਕ ਅਤੇ ਦਸਰਥ ਦੀਆਂ ਗਯਾ ਦੇ ਨੇੜੇ ਬਾਰਾਬਾਰ, ਨਾਗਅਰਜੁਨੀ ਅਤੇ ਸੀਤਾਮੜ੍ਹੀ ਪਹਾੜੀਆਂ ਦੀਆਂ ਉਦਾਹਰਣਾਂ ਤੋਂ ਬਿਨ੍ਹਾਂ ਹੋਰ ਕੋਈ ਉਦਾਹਰਣਾਂ ਨਹੀਂ ਹਨ। ਉਦੋਂ ਤੋਂ ਹੀ ਇਸ ਪੱਧਤੀ ਅਤੇ ਪਰੰਪਰਾ ਨੂੰ ਉੱਕਾ ਹੀ ਛੱਡ ਦਿੱਤਾ ਗਿਆ ਸੀ ਜਾਂ ਭੁਲਾ ਦਿੱਤਾ ਗਿਆ ਸੀ ਅਤੇ ਸਮੇਂ ਤੇ ਸਥਾਨ ਦੇ ਉਸ ਲੰਬੇ ਅਰਸੇ ਵਿਚ ਇਸ ਦਾ ਪ੍ਰਯਾਸ ਨਹੀਂ ਕੀਤਾ ਗਿਆ। ਮਹਿੰਦਰਾ ਦਾ, ਮੰਡਾਗਾਪੱਟੂ ਗੁਫ਼ਾ-ਮੰਦਰ ਉਪਰਲੇ ਆਪਣੇ ਸ਼ਿਲਾਲੇਖ ਵਿੱਚ ਵਰਣਿਤ ਆਪਣੀ ਪਹਿਲੀ ਪ੍ਰਾਪਤੀ ਉੱਤੇ ਖੁਸ਼ ਹੋਣਾ ਬੜਾ ਸਾਰਥਕ ਸੀ। ਸ਼ਿਲਾਲੇਖ ਵਿੱਚ ਲਿਖਿਆ ਹੈ ਕਿ "ਇਹ ਇੱਟਾਂ ਤੋਂ ਬਿਨ੍ਹਾਂ, ਲੱਕੜ ਤੋਂ ਬਿਨ੍ਹਾਂ, ਧਾਤ ਤੋਂ ਬਿਨ੍ਹਾਂ ਅਤੇ ਗਾਰੇ ਤੋਂ ਬਿਨ੍ਹਾਂ ਲਕਸ਼ਿਤਾ ਦਾ ਨਿਵਾਸ, ਬਾਦਸ਼ਾਹ ਵਚਿੱਤਰਚਿੱਤਾ ਨੇ ਬ੍ਰਹਮਾ, ਈਸ਼ਵਰਾ ਅਤੇ ਵਿਸ਼ਨੂੰ ਲਈ ਬਣਾਇਆ।" ਇਹ ਛੋਟਾ ਜਿਹਾ ਸ਼ਿਲਾਲੇਖ ਇਸ ਲਈ ਵੀ ਮਹੱਤਵਪੂਰਨ ਹੈ ਕਿਉਂਕਿ ਮਹਿੰਦਰਾ ਦਾ ਕੰਮ ਪੱਥਰ ਦੇ ਮੰਦਰ ਦੀ ਉਸਾਰੀ ਵਿੱਚ ਆਮ ਵਰਤੀ ਜਾਂਦੀ ਸਾਮਗਰੀ ਜਿਵੇਂ ਇੱਟਾਂ, ਲੱਕੜੀ, ਧਾਤ ਅਤੇ ਗਾਰੇ ਦੀ ਸਮਕਾਲੀਨ ਪ੍ਰਥਾ ਅਤੇ ਪਰੰਪਰਾ ਤੋਂ ਵਖੱਰਾ ਸੀ। ਇਸ ਤੋਂ ਵੀ ਵੱਧ ਮਹੱਤਵਪੂਰਨ ਗੱਲ ਇਹ ਸੀ ਕਿ ਇਹ ਉਦੋਂ ਤੀਕ ਸੋਚ-ਸਮਝ ਕੇ ਚੁਣੀਆਂ ਹੋਈਆਂ ਨਰਮ

---

1. ਵਾਸਤਵ ਵਿੱਚ, ਗੁਪਤਿਆਂ ਨੇ ਪਹਿਲਾਂ ਵਿਦੀਸਾ ਦੇ ਨੇੜੇ ਉਦੇਗੀਰੀ ਦੀਆਂ ਬਲੂਆ - ਪੱਥਰ ਦੀਆਂ ਚਟਾਨਾਂ ਦੇ ਗੁਫ਼ਾ-ਮੰਦਰਾਂ ਦੀ ਹਿੰਦੂ ਦੇਵਤਿਆਂ ਲਈ ਖੁਦਾਈ ਕੀਤੀ ਸੀ।

ਚਟਾਨਾਂ ਦੀ ਖ਼ੁਦਾਈ ਦੀ ਜਾਣੀ-ਪਛਾਣੀ ਵਿਧੀ ਨਾਲੋਂ ਵੱਖਰੀ ਵਿਧੀ ਸੀ। ਇਸ ਤੋਂ ਪਿਛੋਂ ਉਸ ਨੇ ਦੱਖਣ ਦੀਆਂ ਸਖ਼ਤ ਚਟਾਨਾਂ ਨੂੰ ਕੱਟ ਕੇ ਹੋਰ ਅਧਿਕ ਗੁਫ਼ਾ-ਮੰਦਰ ਬਣਾਏ। ਉਹ ਸਾਰੇ ਵਿਉਂਤ ਵਿੱਚ ਇੱਕੋ ਜਿਹੇ ਹਨ ਅਤੇ ਆਕਾਰ ਵਿੱਚ ਘੱਟ ਹਨ ਕਿਉਂਕਿ ਇਸ ਦਾ ਕਾਰਨ ਚਟਾਨ ਦੇ ਨਵੇਂ ਪਦਾਰਥ ਦੀ ਸਖਤੀ ਸੀ ਜਿਸ ਦੀ ਸਮਰਥਾ ਬਾਰੇ ਉਦੋਂ ਤੀਕ ਗਿਆਨ ਨਹੀਂ ਸੀ ਤੇ ਜਿਸ ਵਿੱਚ ਵਧੇਰੇ ਮਿਹਨਤ, ਨਵੇਂ ਸੰਦਾਂ ਦੀ ਕਾਢ ਅਤੇ ਕਟਾਈ ਦੇ ਨਵੇਂ ਹੁਨਰ ਦੀ ਲੋੜ ਤੇ ਇਹਨਾਂ ਨੂੰ ਪੂਰਾ ਕਰਨ ਲਈ ਲੰਬੇ ਸਮੇਂ ਦੀ ਲੋੜ ਸੀ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਚਾਲੂਕਿਆਂ ਤੇ ਪੱਲਵਾਂ ਨੇ ਦੱਕਣ ਵਿੱਚ ਦੋ ਸਮਾਨਾਂਤਰ ਪਰੰਪਰਾਵਾਂ ਨੂੰ ਅਰੰਭ ਕੀਤਾ। ਦੱਕਣ ਦੇ ਚਾਲੂਕੀਅਨ ਖੇਤਰ, ਉੱਤਰੀ ਮੈਸੂਰ ਅਤੇ ਤਟ-ਵਰਤੀ ਆਂਧਰਾ ਦੇ ਉੱਤਰਾਧਿਕਾਰੀ ਰਾਜਵੰਸ਼ਾਂ ਨੇ ਆਪਣੇ ਗੁਫ਼ਾ-ਮੰਦਰਾਂ ਲਈ ਪੱਥਰ ਦੀਆਂ ਨਰਮ ਚਟਾਨਾਂ ਦੀ ਚੋਣ ਅਤੇ ਵਰਤੋਂ ਨੂੰ ਜਾਰੀ ਰੱਖਿਆ। ਉਹ ਜਿਹੜੇ ਪੱਲਵਾਂ ਤੇ ਉਨ੍ਹਾਂ ਦੇ ਸਮਕਾਲੀ ਪਾਂਡਿਆਂ ਪਿਛੋਂ ਆਏ, ਜਿਨ੍ਹਾਂ ਨੇ ਉਸੇ ਤਰ੍ਹਾਂ ਆਪਣੇ ਖੇਤਰ ਦੀਆਂ ਸਖਤ ਚਟਾਨਾਂ ਵਿੱਚ ਖ਼ੁਦਾਈ ਕੀਤੀ, ਨੇ ਵੀ ਦੂਰ ਦੱਖਣ ਵਿੱਚ, ਚਟਾਨਾਂ ਨੂੰ ਕੱਟ ਕੇ ਬਣਾਏ ਜਾਂਦੇ ਮੰਦਰਾਂ ਵਿੱਚ ਉਸੇ ਤਰ੍ਹਾਂ ਸਖ਼ਤ ਚਟਾਨਾਂ ਦੀ ਚੋਣ ਅਤੇ ਵਰਤੋਂ ਨੂੰ ਜਾਰੀ ਰੱਖਿਆ।

ਫਲਸਰੂਪ ਇਹ ਦੋਨੋਂ ਸਮਾਨਾਂਤਰ ਪਰੰਪਰਾਵਾਂ ਦੱਖਣ ਵਿੱਚ ਆਪਣੇ ਆਪਣੇ ਖੇਤਰ ਵਿੱਚ ਜਾਰੀ ਰਹੀਆਂ ਜਦ ਤੱਕ ਕਿ ਚੌਧਵੀਂ ਸਦੀ ਦੇ ਪਿਛਲੇ ਅੱਧ ਵਿੱਚ ਵਿਜੈ ਨਗਰ ਸਾਮਰਾਜ ਦਾ ਆਗਮਨ ਨਾ ਹੋਇਆ, ਜਿਸ ਨੇ ਛੇਤੀ ਹੀ ਇਹਨਾਂ ਦੋਹਾਂ ਖੇਤਰਾਂ ਨੂੰ ਆਪਣੇ ਕਲਾਵੇ ਵਿੱਚ ਲੈ ਲਿਆ ਅਤੇ ਵਾਸਤਵ ਵਿੱਚ, ਜਲਦੀ ਹੀ ਸਾਰੇ ਦੱਖਣੀ ਭਾਰਤ ਉੱਤੇ ਅਮਲੀ ਰੂਪ ਵਿੱਚ ਅਧਿਕਾਰ ਕਰ ਲਿਆ। ਉੱਤਰੀ ਖੰਡ ਦੀ ਨਰਮ ਪੱਥਰ ਦੀ ਪਰੰਪਰਾ ਦਾ ਲਗਭਗ ਅੰਤ ਹੋ ਗਿਆ ਅਤੇ ਮੰਦਰ ਉਸਾਰੀ ਲਈ ਸਖ਼ਤ ਚਟਾਨਾਂ ਦਾ ਪ੍ਰਯੋਗ ਲਗਭਗ ਸਰਵ-ਵਿਆਪਕ ਬਣ ਗਿਆ ਭਾਵੇਂ ਖੇਤਰੀ ਸ਼ੈਲੀਆਂ ਅਤੇ ਉਘੜਵੀਆਂ ਵਿਸ਼ੇਸ਼ਤਾਵਾਂ, ਜਿਨ੍ਹਾਂ ਦਾ ਉਸ ਸਮੇਂ ਤੱਕ ਦੋਹਾਂ ਖੰਡਾਂ ਵਿੱਚ ਵਿਕਾਸ ਹੋ ਚੁੱਕਾ ਸੀ, ਆਮ ਤੌਰ ਤੇ ਕਾਇਮ ਰਹੀਆਂ।

ਤਿੰਨ ਸਦੀਆਂ ਦੇ ਨਾਲ ਨਾਲ ਜਿਨ੍ਹਾਂ ਵਿੱਚ ਬ੍ਰਾਹਮਣੀ ਤੇ ਜੈਨੀ ਮੰਦਰਾਂ ਦੀ ਉਸਾਰੀ ਲਈ ਚਟਾਨਾਂ ਨੂੰ ਕੱਟਣ ਦੀ ਵਿਵਸਥਾ ਜਾਰੀ ਰਹੀ, ਹਿੰਦੂਆਂ ਵਿੱਚ ਮਹਾਨ ਪੁਨਰ-ਉਥਾਨ ਅੰਦੋਲਨ ਵੀ ਹੋਏ ਅਤੇ ਲੋਕਾਂ ਦੇ ਕੁਝ ਹਿੱਸਿਆਂ ਉੱਤੇ ਜੈਨ ਫਿਰਕਿਆਂ ਦੀ ਪਕੜ ਕਾਇਮ ਰਹੀ। ਸੱਤਵੀਂ ਸ਼ਤਾਬਦੀ ਦੇ ਆਰੰਭ ਤੋਂ ਅਤੇ ਹਿੰਦੂਆਂ ਦਿਆਂ ਪੁਨਰ-ਉਥਾਨ ਅੰਦੋਲਨਾਂ ਸਦਕਾ, ਮਹਾਨ ਤਬਦੀਲੀਆਂ ਵਾਪਰੀਆਂ ਅਤੇ ਭਗਤੀ ਮਾਰਗ ਦਾ ਵਿਕਾਸ ਹੋਇਆ। ਤਮਿਲ ਦੇਸ਼ ਵਿੱਚ ਸ਼ਿਵ ਤੇ ਵਿਸ਼ਨੂੰ ਦੇ ਭਜਨ ਗਾਉਣ ਵਾਲੇ ਸੰਤ, ਨਿਆਣਮਾਰ ਅਤੇ ਅਲਵਰ ਵੈਦਿਕ ਪਰੰਪਰਾਵਾਂ ਨਾਲ ਜੁੜ ਗਏ ਅਤੇ ਉਹਨਾਂ ਮਠਾਂ ਦੀ ਯਾਤਰਾ ਕਰਦਿਆਂ ਤਮਿਲ ਵਿੱਚ ਭਗਤੀ-ਭਾਵ ਦੇ ਸੈਂਕੜੇ ਗੀਤ ਗਾਉਂਦਿਆਂ ਅਤੇ ਲੋਕਾਂ ਨੂੰ ਜਾਗਰੂਪ ਕਰਦਿਆਂ ਸਾਰੇ ਇਲਾਕੇ ਦਾ ਭ੍ਰਮਣ ਕੀਤਾ। ਇਸ ਦਾ ਪ੍ਰਭਾਵ ਕਾਲ ਮੁਖਾਂ, ਪਸ਼ੂਪਤਾਂ, ਮਹੇਸ਼ਵਰਾਂ, ਸਕਤਾਂ ਅਤੇ ਹੋਰ ਇਹਨਾਂ ਵਰਗੀਆਂ ਕਟੱੜ-ਪੰਥੀ ਸ਼ਿਵ ਸੰਪ੍ਰਦਾਵਾਂ ਦੇ ਨਵ-ਨਿਰਮਾਨ ਵਿੱਚ ਨਿਕਲਿਆ। ਏਸ ਨੇ ਜੈਨ ਧਰਮ ਦੀ ਲੋਕਾਂ ਉੱਤੇ ਸ਼ਕਤੀਸ਼ਾਲੀ ਪੱਕੜ ਨੂੰ ਰੋਕਿਆ ਅਤੇ ਏਸ ਨਾਲ ਬੁੱਧ ਧਰਮ ਦਾ ਲਗਭਗ ਪੱਤਨ ਹੋ ਗਿਆ।

ਬਾਦਸ਼ਾਹਾਂ ਤੇ ਧਨਾਢ ਵਪਾਰੀ ਤਬਕਿਆਂ ਦੀ ਸਰਪ੍ਰਸਤੀ ਕਾਰਨ ਜੈਨ ਧਰਮ ਦੀ ਤੇਲਗੂ ਤੇ ਕੰਨੜ ਖੇਤਰਾਂ ਉੱਤੇ ਸ਼ੁਰੂ ਤੋਂ ਹੀ ਭਰਵੀਂ ਪਕੜ ਰਹੀ ਹੈ। ਕੰਨੜ ਦਾ ਖੇਤਰ ਦੱਖਣੀ

ਭਾਰਤ ਵਿਚਲੇ ਜੈਨ ਧਰਮ ਦਾ ਕੇਂਦਰ ਬਣਿਆ ਰਿਹਾ ਜਿਥੋਂ ਬਹੁਤ ਸਾਰੇ ਗੁੱਛੇ ਤਮਿਲ ਤੇ ਤੈਲਗੂ ਖੇਤਰਾਂ ਵਿੱਚ ਫੈਲ ਗਏ ਤੇ ਫੇਰ ਨੌਵੀਂ ਸਦੀ ਦੇ ਪਹਿਲੇ ਅੱਧ ਵਿੱਚ ਮਹਾਨ ਹਿੰਦੂ ਸੁਧਾਰਕ ਤੇ ਦਾਰਸ਼ਨਿਕ, ਸ਼ੰਕਰਾਚਾਰੀਆ, ਉਸ ਸਮੇਂ ਪ੍ਰਗਟ ਹੋਇਆ, ਉਸ ਸਮੇਂ ਦੇ ਵਿਸ਼ਵਾਸਾਂ ਤੇ ਉਹਨਾਂ ਦੇ ਰਿਵਾਜਾਂ ਨੂੰ ਸੁਧਾਰਿਆ ਅਤੇ ਛੇ ਮਤਾਂ (ਸ਼ਨਮਤਾਂ ਅਰਥਾਤ ਗਣਪਤ, ਕੌਮਰ, ਸ਼ੌਰ, ਸ਼ੈਵ, ਵੈਸ਼ਨਵ ਅਤੇ ਸਾਕਤ) ਨੂੰ ਨਿਗੱਰ ਆਧਾਰਾਂ ਤੇ ਸਥਾਪਿਤ ਕੀਤਾ ਅਤੇ ਅਦਵੈਤ ਦੇ ਮਹਾਨ ਤੇ ਸਰਵ-ਵਿਆਪੀ ਦਰਸ਼ਨ ਨੂੰ ਪੇਸ਼ ਕੀਤਾ। ਇਹ ਬੜਾ ਅਦਭੁਤ ਤੱਥ ਹੈ ਕਿ ਇਸ ਸਮੇਂ ਦੇ ਚਟਾਨਾਂ ਨੂੰ ਕਟੱ ਕੇ ਬਣਾਏ ਜਾਂ ਪੱਥਰ ਦੇ ਬਣੇ ਮੰਦਰ, ਭਾਵੇਂ ਮਹਾਨ ਬਾਦਸ਼ਾਹਾਂ ਨੇ ਆਪ ਬਣਵਾਏ ਜਾਂ ਉਹਨਾਂ ਦੀ ਸਰਪ੍ਰਸਤੀ ਹੇਠ ਬਣੇ, ਪਰ ਇਸ ਸਮੇਂ ਦੇ ਸਮਕਾਲੀ ਤਮਿਲ ਕਵੀਆਂ ਵਲੋਂ ਲਗਭਗ ਪੂਰੀ ਤਰ੍ਹਾਂ ਅਣਗੌਲੇ ਹੀ ਰਹੇ। ਇਸ ਦਾ ਕਾਰਨ ਸ਼ਾਇਦ ਇਹ ਪਰਿਵਰਤਨ ਸਨ ਜਿਨ੍ਹਾਂ ਕਾਰਨ ਸ਼ਿਲਪ-ਕਲਾ ਤੇ ਬੁੱਤ-ਕਲਾ ਵਿੱਚ ਵਰਤੀ ਜਾਂਦੀ ਪਰੰਪਰਕ ਸਾਮਗਰੀ ਤੋਂ ਪ੍ਰਹੇਜ਼ ਕੀਤਾ ਗਿਆ ਅਤੇ ਇਸ ਤਰ੍ਹਾਂ ਸੰਪਰਦਾ ਦਾ ਵਿਰੋਧ ਕੀਤਾ ਗਿਆ। ਸਪਸ਼ਟ ਹੈ ਕਾਫੀ ਸਮੇਂ ਪਿਛੋਂ ਇਹਨਾਂ ਨੂੰ ਸ੍ਵੀਕਾਰ ਕੀਤਾ ਗਿਆ।

ਪੱਲਵਾਂ ਦੀ ਅਤੇ ਇਹਨਾਂ ਪਿਛੋਂ ਸਮਕਾਲੀ ਪਾਂਡਿਆਂ ਦੀ ਤੇ ਵਿਚਕਾਰ ਛੋਟੇ ਰਾਜਵੰਸ਼ਾਂ ਜਿਵੇਂ ਥਾਂਜਾਊਰ ਖੇਤਰ ਦੇ ਮੁੱਤਰਿਆਰਾਂ ਅਤੇ ਕੇਰਲ ਇਲਾਕੇ ਦੇ ਹੁਕਮਰਾਨਾਂ ਦੀ ਚਟਾਨ-ਕੱਟ ਮੰਦਰਾਂ ਦੇ ਸਬੰਧ ਵਿੱਚ ਸਖਤ ਚਟਾਨਾਂ ਦੀ ਵਰਤੋਂ ਵਿੱਚ ਪ੍ਰਾਪਤੀ, ਚਾਲੂਕਿਆਂ, ਰਾਸ਼ਟਰਕੂਟਾਂ, ਪੂਰਬੀ ਚਾਲੂਕਿਆਂ ਅਤੇ ਦੱਕਣ ਤੇ ਤਟਵਰਤੀ ਆਂਧਰਾ ਤੇ ਤੈਲਗੂ ਚੋਡਾਂ (Chodas) ਦੀ ਨਰਮ ਚਟਾਨਾਂ ਦੀ ਵਰਤੋਂ ਵਿੱਚ ਪ੍ਰਾਪਤੀ ਨਾਲੋਂ ਕਿਤੇ ਵਧੇਰੇ ਹੈ। ਪੱਲਵ ਗੁਫ਼ਾ-ਮੰਦਰਾਂ ਦੀ ਸ਼੍ਰੇਣੀ ਵਧੇਰੇ ਸੰਯੁਕਤ ਹੈ ਅਤੇ ਇਸ ਤਰ੍ਹਾਂ ਇਹਨਾਂ ਉੱਤੇ ਪਹਿਲਾਂ ਵਿਚਾਰ ਕੀਤੀ ਜਾ ਸਕਦੀ ਹੈ।

## ਪੱਲਵ : ਮਹਿੰਦਰਾ-ਸ਼ੈਲੀ ਗੁਫ਼ਾ-ਮੰਦਰ

ਮਹਿੰਦਰ ਦੇ ਸਾਧਾਰਨ ਗੁਫ਼ਾ-ਮੰਦਰ (580-630 ਈਸਵੀ) ਥੰਮ੍ਹਾਂ ਵਾਲੇ ਇੱਕ ਵਰਾਂਡੇ ਦੇ ਬਣੇ ਹੁੰਦੇ ਹਨ। ਇਸ ਵਰਾਂਡੇ ਵਿੱਚ ਮਠ-ਕੋਠੜੀ ਜਾਂ ਮਠ-ਕੋਠੜੀਆਂ ਜਾਂ ਤਾਂ ਵਰਾਂਡੇ ਤੇ ਹਾਲ ਦੇ ਪਿਛਲੇ ਪਾਸੇ ਜਾਂ ਇਹਨਾਂ ਦੇ ਪਾਸਿਆਂ ਵਾਲੀਆਂ ਕੰਧਾਂ ਵਿੱਚ ਬਣੀਆਂ ਹੁੰਦੀਆਂ ਹਨ ਤੇ ਇਹ ਇਸ ਗੱਲ ਉੱਤੇ ਨਿਰਭਰ ਕਰਦਾ ਹੈ ਕਿ ਵਰਾਂਡੇ ਜਾਂ ਮੰਡਪ ਦਾ ਮੁੱਖ ਮੂੰਹ-ਮੱਥਾ ਕਿਸ ਪਾਸੇ ਵੱਲ ਹੁੰਦਾ ਹੈ। ਇਸ ਤਰ੍ਹਾਂ ਦੱਖਣ ਜਾਂ ਉੱਤਰ ਮੁਖ ਮੰਡਪਾਂ ਵਿੱਚ, ਪਾਸਿਆਂ ਵਾਲੀਆਂ ਕੰਧਾਂ ਵਿੱਚ ਮਠ ਦੀ ਕੋਠੜੀ ਜਾਂ ਕੋਠੜੀਆਂ ਇਸ ਤਰ੍ਹਾਂ ਬਣਾਈਆਂ ਜਾਂਦੀਆਂ ਸਨ ਕਿ ਉਹਨਾਂ ਦੇ ਮੂੰਹ ਪੂਰਬ ਜਾਂ ਪੱਛਮ ਵੱਲ ਹੁੰਦੇ, ਜਦ ਕਿ ਪੂਰਬ ਜਾਂ ਪੱਛਮ ਮੁਖ ਮੰਡਪਾਂ ਵਿੱਚ ਮਠ-ਕੋਠੜੀ ਜਾਂ ਕੋਠੜੀਆਂ ਮੰਡਪ ਦੀ ਪਿਛਲੀ ਕੰਧ ਵਿੱਚ ਬਣਾਈਆਂ ਜਾਂਦੀਆਂ ਸਨ। ਇਹ ਤੇ ਸਾਰੀ ਚਟਾਨ-ਕੱਟ ਸ਼ਿਲਪ-ਕਲਾ, ਮੂਲ ਰੂਪ ਵਿੱਚ, ਬਣੀਆਂ ਹੋਈਆਂ ਪੁਰਾਤਨ ਇਮਾਰਤਾਂ, ਜਿਨ੍ਹਾਂ ਦੀ ਉਹ ਨਕਲ ਕਰਦੀਆਂ ਹਨ, ਦੇ ਅੰਦਰਲੇ ਸਰੂਪ ਨੂੰ ਪ੍ਰਗਟਾਉਣ ਲਈ ਵਿਉਂਤੀਆਂ ਜਾਂਦੀਆਂ ਹਨ। ਉਹ ਮੂਲ ਰੂਪ ਵਿੱਚ ਮੰਦਰਾਂ ਦੀ ਮੰਡਪਾ-ਕਿਸਮ ਹਨ। ਗੁਫ਼ਾਮੰਦਰ ਜਿਨ੍ਹਾਂ ਦੀ ਖੁਦਾਈ ਮਹਿੰਦਰਾ ਨੇ ਕਰਵਾਈ, ਉਸ ਦੇ ਆਪਣੇ ਸ਼ਿਲਾ-ਲੇਖਾਂ ਦੁਆਰਾ ਪ੍ਰਮਾਣਿਤ ਕੀਤੇ ਗਏ ਹਨ। ਇਹ ਸ਼ਿਲਾਲੇਖ ਬਹੁਤ ਕਰਕੇ ਇੱਕ-ਪਦਾ ਸਮਰਪਣ ਹੁੰਦੇ ਹਨ ਜਾਂ ਉਸ ਦੀਆਂ ਪਦਵੀਆਂ ਦੀ ਲੜੀ ਹੁੰਦੀ ਹੈ। ਅਜਿਹੇ ਮੰਦਰਾਂ ਦੀ ਗਿਣਤੀ ਦਸ ਹੈ। ਇਹਨਾਂ ਵਿਚੋਂ ਨੌਂ ਹਨ : ਮੰਡਾਗਾਪੱਟੂ ਵਿਖੇ ਲਕਸ਼ਿਤ ਇਆਤਨਾ ਮੰਦਰ ਜਿਹੜਾ ਤ੍ਰਿਮੂਰਤੀ ਨੂੰ ਸਮਰਪਿਤ ਹੈ,

ਪੱਲਾਵਰਮ ਵਿਖੇ ਕਥਿਤ ਪੰਚ ਪਾਂਡਵ ਗੁਫ਼ਾ-ਮੰਦਰ (ਜਿਸਨੂੰ ਹੁਣ ਮੁਸਲਮਾਨਾਂ ਦੀ ਦਰਗਾਹ ਵਿੱਚ ਬਦਲਿਆ ਗਿਆ ਹੈ), ਮਾਮੂੰਦਰ ਵਿਖੇ ਸ਼ਿਵ ਨੂੰ ਸਮਰਪਿਤ ਰੁਦਰਾਵਲੀਸਵਰਮ ਜਾਂ ਗੁਫ਼ਾ-ਮੰਦਰ ਨੰਬਰ 2, ਕੁਰੰਗਨਿਲਮੱਟਮ ਵਿਖੇ ਕਾਲ-ਮੰਡਪਮ ਗੁਫ਼ਾ-ਮੰਦਰ ਜਿਹੜਾ ਐਨ ਪੱਲਾਵਰਮ ਗੁਫ਼ਾ-ਮੰਦਰ ਵਰਗਾ ਹੈ, ਭਾਵੇਂ ਅਧੂਰਾ ਹੈ ਤੇ ਪੱਲਵ ਸ਼ਿਲਾਲੇਖਾਂ ਤੋਂ ਬਿਨ੍ਹਾਂ ਹੈ, ਸ਼ਿਵ ਨੂੰ ਸਮਰਪਿਤ ਵੱਲਮ ਵਿਖੇ ਵਸੰਤੇਸਵਰਾ ਜਾਂ ਵੱਡਾ ਗੁਫ਼ਾ-ਮੰਦਰ, ਮਹਿੰਦਰਾਵਾਦੀ ਵਿਖੇ ਮਹਿੰਦਰਾ-ਵਿਸ਼ਨੂੰ-ਗ੍ਰਹਿ ਗੁਫ਼ਾ-ਮੰਦਰ, ਮਾਮੂੰਦਰ ਵਿਖੇ ਵਿਸ਼ਨੂੰ ਗੁਫ਼ਾ-ਮੰਦਰ ਜਾਂ ਗੁਫ਼ਾ-ਮੰਦਰ ਨੰਬਰ ਇੱਕ, ਸ਼ਿਵ ਨੂੰ ਸਮਰਪਿਤ ਦਲਾਵਨੂਰ ਵਿਖੇ ਸ਼ਤਰੂਮੱਲੇਸਵਰਾਲਿਆ ਗੁਫ਼ਾ-ਮੰਦਰ ਅਤੇ ਸੀਆਮੰਗਲਮ ਵਿਖੇ ਅਵਾਨੀ ਭਜਨਾ ਪੱਲਾਵੇਸਵਰਾ — ਗ੍ਰਹਿ ਗੁਫ਼ਾ-ਮੰਦਰ। ਇਸ ਸਾਰੇ ਪੱਲਵਾਂ ਦੀ ਰਾਜਧਾਨੀ ਕਾਂਚੀ ਅਤੇ ਬੰਦਰਗਾਹ ਦੇ ਸ਼ਹਿਰ ਮਹਾਬਲੀ ਪੁਰਮ (ਮਾਮਲਾਪੁਰਮ) ਵਿੱਚ ਜਿਹੜਾ ਚਿੰਗਲੀਪੁਟ, ਉੱਤਰੀ ਅਰਕਾਟ ਅਤੇ ਦੱਖਣੀ ਅਰਕਾਟ ਜ਼ਿਲਿਆਂ ਵਿੱਚ ਹੈ, ਜਿਹੜੇ ਟੌਂਡੇਮੰਡਲਮ ਨੂੰ ਪੱਲਵਾਂ ਦਾ ਜੱਦੀ ਸੂਬਾ ਬਣਾਉਂਦੇ ਹਨ, (ਅਜੋਕੇ ਮਦਰਾਸ ਦੇ ਉੱਤਰ, ਪੱਛਮ ਅਤੇ ਦੱਖਣ ਸਥਿਤ ਖੰਡ) ਦੇ ਨੇੜ੍ਹੇ ਤੇੜ ਲੱਭੇ ਜਾ ਸਕਦੇ ਹਨ। ਲਲਿਤਅੰਕੁਰਾ ਪਲੱਾਵੇਸਵਰਾ — ਗ੍ਰਹਿ ਜਾਂ ਤਿਰੂਚਿਰਾਪੱਲੀ ਵਿਖੇ ਉਪਰਲਾ ਚੱਟਾਨ-ਕੱਟ ਗੁਫ਼ਾ-ਮੰਦਰ ਇਕੋ ਇਕ ਅਜਿਹਾ ਮੰਦਰ ਹੈ ਜਿਹੜਾ ਰਾਜਧਾਨੀ ਤੋਂ ਸਭ ਤੋਂ ਦੂਰ ਹੈ ਤੇ ਜਿਹੜਾ ਕਾਵੇਰੀ ਦੇ ਕੰਢੇ ਉੱਤੇ ਚੋਲਾ ਮੰਡਲਮ ਵਿੱਚ ਸਥਿਤ ਹੈ, ਜਿਸ ਸਰਹੱਦ ਤੱਕ ਮਹਿੰਦਰਾ ਵਰਮਨ ਨੇ ਆਪਣੇ ਪਿਤਾ ਸਿਮਹਾ ਵਿਸ਼ਨੂੰ ਤੋਂ ਰਾਜ ਵਿਰਾਸਤ ਵਿੱਚ ਲਿਆ। ਇਹ ਗੁਫ਼ਾ-ਮੰਦਰ ਇਕੋ ਇੱਕ ਅਜਿਹੀ ਉਦਾਹਰਣ ਵੀ ਹੈ ਜਿਸ ਦੀ ਪਹਾੜੀ ਦੀ ਚੋਟੀ ਉੱਤੇ ਖੁਦਾਈ ਕੀਤੀ ਗਈ ਹੈ ਜਦ ਕਿ ਦੂਜੀਆਂ, ਚੱਟਾਨਾਂ ਦੀ ਨੀਂਹ ਦੇ ਨੇੜੇ ਹਨ। ਸ਼ੈਲੀ ਦੇ ਪੱਖ ਤੋਂ ਵਿਲੱਪਾਕੱਮ ਵਿਖੇ (ਉੱਤਰੀ ਅਰਕਾਟ ਜ਼ਿਲ੍ਹਾ) ਅਤੇ ਅਰਾਮੰਦਨਾਲੁਰ (ਦੱਖਣੀ ਅਰਕਾਟ ਜ਼ਿਲਾ) ਦੇ ਅਧੂਰੇ ਚਟਾਨ-ਕੱਟ ਮੰਦਰ, ਮਹਿੰਦਰਾ ਸ਼ੈਲੀ ਨਾਲ ਸਬੰਧ ਰਖਦੇ ਹਨ।

ਜਿਥੇ ਮੰਡਪਾ ਦੇ ਪਿੱਛੇ ਇਕੋ ਹੀ ਕੋਠੜੀ ਹੈ ਉਥੇ ਆਇਤਾਕਾਰ ਮੰਡਪਾ ਦੇ ਮੂਹਰਲੇ ਪਾਸੇ ਚਾਰ ਥੰਮ੍ਹ ਅਤੇ ਕੌਲੇ ਹਨ, ਦੋ ਥੰਮ੍ਹ ਪਿਛਲੇ ਪਾਸੇ, ਪਾਸਿਆਂ ਵਾਲੀਆਂ ਕੰਧਾਂ ਦੇ ਦੋ ਅੰਤਲੇ ਸਿਰਿਆਂ ਤੇ ਹਨ, ਅਤੇ ਦੋ ਮੱਧ ਵਿਚ ਹਨ, ਸਾਰਿਆਂ ਵਿਚਕਾਰ ਇਕੋ ਜੇਹੀ ਥਾਂ ਹੈ। ਅੰਤਲੇ ਸਿਰਿਆਂ ਦੇ ਕੌਲਿਆਂ ਵਿਚਕਾਰ ਮੱਥਾ ਇਕੋ ਜੇਹੀ ਵਿੱਥ ਵਾਲੇ ਚਾਰ ਤੇ ਜਾਂ ਅੱਠ ਥੰਮ੍ਹਾਂ ਅਤੇ ਤਿੰਨ, ਪੰਜ ਜਾਂ ਸੱਤ ਮਠ-ਕੋਠੜੀਆਂ ਵਾਲਾ ਹੈ। ਥੰਮ੍ਹ ਭਾਰੇ, ਛੋਟੇ, ਥੱਲੇ ਤੇ ਟੀਸੀ ਉੱਤੇ ਕਟਾਈ ਵਿੱਚ ਵਰਗਾਕਾਰ ਹਨ ਅਤੇ ਉਚਾਈ ਦੇ ਤੀਜੇ ਹਿੱਸੇ ਦਾ ਮੱਧ ਕਟਾਈ ਵਿੱਚ ਅੱਠ-ਕੋਣਾ ਹੈ। ਉਹਨਾਂ ਦੇ ਤੋੜੇ ਭਾਰੀ ਹਨ ਜਿਨ੍ਹਾਂ ਦੇ ਸਿਰੇ ਢਲਵੇਂ ਜਾਂ ਵਿੰਗੇ ਹਨ। ਕਦੇ ਕਦੇ ਉਹਨਾਂ ਦੇ ਮੱਥੇ ਬੱਤੀਆਂ ਦੀ ਲੜੀ ਨਾਲ ਨੱਕਾਸ਼ੇ ਹੋਏ, ਤਰੰਗਾ, ਅਤੇ ਵਿਚਕਾਰ, ਇੱਕ ਪੱਟੀ, (ਪੱਟਾ) ਹੁੰਦਾ ਹੈ। ਤੋੜਿਆਂ ਜਾਂ ਛੱਜਿਆਂ ਤੋਂ ਉੱਪਰ ਇੱਕ ਭਾਰੀ ਸ਼ਤੀਰੀ ਕੱਟੀ ਹੁੰਦੀ ਹੈ ਪਰ ਕਿੰਗਰੇ ਦਾ ਵਧਾਣ (ਕਪੋਟਾ) ਚੰਗੀ ਤਰ੍ਹਾਂ ਨਹੀਂ ਬਣਿਆ ਹੁੰਦਾ ਅਤੇ ਚਟਾਨ ਦਾ ਮੋਟਾ-ਖਰ੍ਹਵਾ ਛੱਜਾ ਆਪਣੇ ਆਪ ਵਿੱਚ ਇਸ ਵਾਧੇ ਦਾ ਕੰਮ ਦਿੰਦਾ ਹੈ। ਥੰਮ੍ਹਾਂ ਦੇ ਵਰਗਾਕਾਰ ਭਾਗਾਂ ਦੇ ਮੱਥੇ, ਕੰਵਲ (ਫੁੱਲ) ਦੇ ਵੱਡੇ ਗੋਲਾਕਾਰ ਚਿਤਰਾਂ ਨਾਲ ਸਜਾਏ ਗਏ ਹਨ ਜਿਹੜੇ ਅਕਸਰ ਇੱਕ ਵਰਗ ਅੰਦਰ ਉੱਕਰੇ ਹੁੰਦੇ ਹਨ। ਮੰਡਪਾ ਨੂੰ ਥੰਮ੍ਹਾਂ ਅਤੇ ਕੌਲਿਆਂ ਦੀ ਇੱਕ ਲੰਬੀ ਕਤਾਰ ਨਾਲ ਦੋ ਭਾਗਾਂ ਵਿੱਚ ਵੰਡਿਆ ਜਾ ਸਕਦਾ ਹੈ, ਅਗਲਾ ਤੇ ਪਿਛਲਾ ਭਾਗ, ਜਿਹੜੇ ਮੁੱਖ-ਮੰਡਪ ਤੇ ਅਰਧ-ਮੰਡਪ ਭਾਗਾਂ ਨੂੰ ਜ਼ਾਹਿਰ ਕਰਦੇ ਹਨ ਭਾਵੇਂ ਮੂਹਰਲੀ ਕਤਾਰ ਨਾਲ ਮੇਲ ਖਾਂਦੇ

ਇਕੋ ਜੇਹੀ ਚੌੜਾਈ ਤੇ ਇਕੋ ਜੇਹੀ ਕਿਸਮ ਦੇ ਹੋ ਸਕਦੇ ਹਨ। ਜਿੱਥੇ ਅੰਦਰੂਨੀ ਥੰਮ੍ਹ ਨਹੀਂ ਹਨ, ਫਰਸ਼ ਦੇ ਭਿੰਨ ਭਿੰਨ ਤਲਾਂ ਅਤੇ ਛੱਤ ਦੀਆਂ ਭਿੰਨ ਭਿੰਨ ਉਚਾਈਆਂ ਤੋਂ ਵੱਖਰੇਵੇਂ ਦਾ ਪਤਾ ਲਗਦਾ ਹੈ।

ਮੰਡਪ ਦੇ ਫ਼ਰਸ਼ ਤੋਂ ਲਗਭਗ ਤਿੰਨ ਚਟਾਨ-ਕੱਟ ਪੌੜੀਆਂ ਦਾ ਪੜਾਵਾ ਮੰਦਰ ਦੇ ਸਾਧਾਰਨ ਪ੍ਰਵੇਸ਼-ਦੁਆਰ ਤੱਕ ਲੈ ਜਾਂਦਾ ਹੈ ਜਿਹੜਾ ਮੰਡਪ ਅੰਦਰ ਵੱਲ ਥੋੜ੍ਹਾ ਜਿਹਾ ਵਧਵਾਂ ਕੱਟਿਆ ਹੋਇਆ ਹੁੰਦਾ ਹੈ। ਮੰਦਰ ਦਾ ਆਧਾਰ ਜਾਂ ਅਧਿਸਥਾਨ ਅਕਸਰ ਢਲਿਆ ਹੋਇਆ ਹੁੰਦਾ ਹੈ ਅਤੇ ਕੰਧ ਆਪਣੇ ਅਗਲੇ ਦੇ ਖੂੰਜਿਆਂ ਉੱਤੇ ਚਾਰ-ਬਾਹੀ ਚਪਟੇ ਕੌਲਿਆਂ ਨਾਲ ਵੰਡੀ ਹੋਈ ਹੈ ਜਿਨ੍ਹਾਂ ਦੇ ਵਿਚਾਲੇ ਦੋ ਹੋਰ ਹੁੰਦੇ ਹਨ, ਅੰਦਰਲੇ ਜੁਟਾਂ ਵਿਚੋਂ ਇਕ ਇਕ ਜੁਟ ਮੰਦਰ ਦੇ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੇ ਹੁੰਦਾ ਹੈ। ਅਕਸਰ ਇਹ ਦੋਨੋਂ ਅੰਦਰਲੇ ਕੌਲੇ ਸਾਧਾਰਨ ਦੁਆਰ-ਮਾਰਗ ਦੇ ਦੋ ਪੱਖੇ ਬਣਾਉਂਦੇ ਹਨ, ਇਕ ਨੀਵਾਂ ਆਰ-ਪਾਰ ਲੈਂਟਰ ਹੁੰਦਾ ਹੈ ਅਤੇ ਹੇਠਾਂ ਪੌੜੀਆਂ ਦੇ ਪੜਾਵੇ ਉਪਰ ਇੱਕ ਕੱਟੀ ਹੋਈ ਸਿੱਲ ਹੁੰਦੀ ਹੈ। ਦਰਵਾਜ਼ੇ ਦੀ ਚੁਗਾਠ ਵੀ, ਜੋ ਨਿਵੇਕਲੀ ਹੈ, ਸਾਧਾਰਨ ਤੇ ਸਜਾਵਟ-ਰਹਿਤ ਹੈ। ਕੁਝ ਹਾਲਤਾਂ ਵਿੱਚ ਥੰਮ੍ਹਲਿਆਂ ਦੇ ਸਿਖਰ ਉੱਤੇ ਵਿਸ਼ੇਸ਼ ਕਾਰਨਿਸ, ਛੱਜੇ ਜਾਂ ਪੋਤੀਕਾ ਹੁੰਦੇ ਹਨ। ਇੱਕ ਸ਼ਤੀਰੀ ਅਤੇ ਬਾਹਰ ਨੂੰ ਝੁਕਿਆ ਹੋਇਆ ਕਪੋਟਾ ਸਿਖਰ ਤੇ ਕੱਟਿਆ ਹੁੰਦਾ ਹੈ। ਕਪੋਟਾ ਨੂੰ ਅਰਧ-ਗੋਲਾਕਾਰ ਕੁੱਡੂ ਗਹਿਣਿਆਂ ਨਾਲ ਸਜਾਇਆ ਜਾਂਦਾ ਹੈ, ਉੱਪਰ ਬੇਲਚਾ-ਨੁਮਾ ਚਪਟਾ ਕਲਸ ਹੁੰਦਾ ਹੈ।

ਆਮ ਤੌਰ 'ਤੇ ਮਠ ਦੇ ਦਰਵਾਜ਼ਿਆਂ ਉੱਤੇ ਹਥਿਆਰਬੰਦ ਦੁਆਰ-ਪਾਲਾਂ ਜਾਂ ਦਰਬਾਨਾਂ ਦੀਆਂ ਨੱਕਾਸ਼ੀਆਂ ਹੋਈਆਂ ਮੂਰਤੀਆਂ ਹੁੰਦੀਆਂ ਹਨ। ਦੋਹੀਂ ਪਾਸੀਂ ਇਕ ਇਕ ਦਰਬਾਨ ਹੁੰਦਾ ਹੈ। ਮੁੱਢਲੇ ਗੁਫ਼ਾ-ਮੰਦਰਾਂ ਵਿੱਚ ਜਿਥੇ ਤ੍ਰਿਮੂਰਤੀ — ਬ੍ਰਹਮਾ, ਸ਼ਿਵ ਅਤੇ ਵਿਸ਼ਨੂੰ — ਲਈ ਬਣਾਏ ਮਠ, ਪਿਛਲੇ ਕੰਧ ਵਿੱਚ ਕੱਟੇ ਹੋਏ ਡੂੰਘੇ ਸਾਦਾ ਆਲੇ ਹੀ ਹੁੰਦੇ ਹਨ, ਮੰਡਪਾ ਦੇ ਮੱਥੇ ਦੇ ਦੋਨੋਂ ਪਾਸੀਂ ਇੱਕ ਇੱਕ ਦੁਆਰ-ਪਾਲ ਉਪਲਬਧ ਹੈ। ਵੱਲਮ ਵਿਖੇ ਵਸੰਤੇਸਵਰਮ, ਮਹਿੰਦਰਾਵਾਦੀ ਵਿਖੇ ਵਿਸ਼ਨੂੰ ਗੁਫ਼ਾ-ਮੰਦਰ ਅਤੇ ਸੀਆਮੰਗਲਮ ਵਿਖੇ ਮਾਮੰਦੁਰ ਅਤੇ ਅਵਾਨੀਭਜਨਾ ਗੁਫ਼ਾ-ਮੰਦਰ, ਉਨ੍ਹਾਂ ਗੁਫ਼ਾ-ਮੰਦਰਾਂ ਦੀਆਂ ਉਦਾਹਰਣਾਂ ਹਨ, ਜਿਨ੍ਹਾਂ ਵਿੱਚ ਮੰਡਪ ਦੀ ਪਿਛਲੀ ਕੰਧ ਵਿੱਚ ਇੱਕੋ ਮਠ-ਕੋਠੜੀ ਕੱਟੀ ਹੁੰਦੀ ਹੈ। ਮਾਮੰਦੁਰ ਦਾ ਰੁਦਰਾਵਲੀਸਵਰਮ ਅਤੇ ਕੁਰੰਗਾਨਿਲਮੁੱਟਮ ਵਿਖੇ ਕਲਮਡੰਕਮ ਗੁਫ਼ਾ-ਮੰਦਰ ਅਜਿਹੇ ਗੁਫ਼ਾ-ਮੰਦਰ ਹਨ ਜਿਨ੍ਹਾਂ ਵਿੱਚ ਮੰਡਾਗਪੱਟੂ ਦੇ ਗੁਫ਼ਾ-ਮੰਦਰ ਵਾਂਗ, ਤਿੰਨ ਮਠ-ਕੋਠੜੀਆਂ ਹਨ। ਕਲਮੰਡਕਮ ਮੰਦਰ ਦੇ ਅਰਧ ਤੇ ਮੁਖ ਮੰਡਪਾਂ ਵਿੱਚ ਚਾਰ ਵਾਧੂ ਕੋਠੜੀਆਂ, ਜਿਨ੍ਹਾਂ ਵਿਚੋਂ ਦੋ ਦੋ ਇਹਨਾਂ ਮੰਡਪਾਂ ਦੀਆਂ ਦੋਹਾਂ ਪਾਸਿਆਂ ਦੀਆਂ ਕੰਧਾਂ ਵਿੱਚ ਬਣੀਆਂ ਹੋਈਆਂ ਹਨ, ਪਿਛਲੀ ਕੰਧ ਵਿੱਚ ਬਣੀਆਂ ਤਿੰਨ ਕੋਠੜੀਆਂ ਵਾਲੀ ਮੁਢਲੀ ਵਿਉਂਤ ਵਿੱਚ ਮਗਰੋਂ ਦਾ ਵਾਧਾ ਹੈ। ਪੱਲਾਵਰਮ ਗੁਫ਼ਾ-ਮੰਦਰ ਦੀਆਂ ਪੰਜ ਮਠ-ਕੋਠੜੀਆਂ ਹਨ, ਜਦਕਿ ਅਧੂਰੀ ਵਿਲੱਪਾਕੰਮ ਗੁਫ਼ਾ-ਮੰਦਰ ਦੀਆਂ ਸੱਤ ਮਠ-ਕੋਠੜੀਆਂ ਹਨ। ਏਸੇ ਤਰ੍ਹਾਂ ਦੇ ਅਧੂਰੇ ਅਰਾਗੰਦਨਾਲੁਰ ਗੁਫ਼ਾ-ਮੰਦਰ ਦੀ, ਜਿਸ ਦੇ ਮੂਹਰੇ ਤੇ ਪਿਛਲੀ ਕਤਾਰ ਵਿੱਚ ਚਾਰ ਥੰਮ ਤੇ ਦੋ ਥੰਮਲੇ ਹਨ। ਪਿਛਲੀ ਕੰਧ ਉੱਤੇ ਪੰਜ ਮਠ-ਕੋਠੜੀਆਂ ਦਾ ਪਤਾ ਲਗਦਾ ਹੈ ਜਿਹੜੀਆਂ ਹਾਲੇ ਤੀਕ ਕੱਟੀਆਂ ਹੋਈਆਂ ਨਹੀਂ ਹਨ। ਇਸ ਤਰ੍ਹਾਂ ਪਿਛਲੀ ਕੰਧ ਉੱਤੇ ਮਠਾਂ ਦੀ ਗਿਣਤੀ ਤੇ ਵਿਧੀ, ਮੰਡਪ ਦੇ ਮੂਹਰਲੇ ਹਿੱਸੇ ਦੇ ਥੰਮ੍ਹਾਂ ਦੇ ਅਨੁਸਾਰ ਸੀ। ਹਰ ਇਕ ਮਠ-ਗਲੀ ਦੇ ਇਕੋ ਜੇਹੀ ਦੂਰੀ ਤੇ ਰੱਖੇ ਥੰਮ੍ਹਾਂ ਵਿਚਕਾਰ ਜਾਂ ਇੱਕ ਥੰਮ੍ਹ ਤੇ ਕੌਲੇ ਵਿਚਕਾਰ ਆਉਂਦੀ ਸੀ। ਇਹ ਤੇ ਇਸ ਨਾਲ ਸਮਾਨਾਂਤਰ-

ਥੰਮ੍ਹ-ਬਣਤਰ, ਪਹਿਲੋ ਬੋਧੀਆਂ ਤੇ ਇਸ ਪਿਛੋਂ ਦੀਆਂ ਸਮਕਾਲੀ ਤੇ ਹੋਰ ਪਿਛਲੇਰੀਆਂ ਚਾਲੂਕੀਆ — ਰਾਸ਼ਟਰਕੂਟਾ ਸ਼੍ਰੇਣੀਆਂ ਦੀਆਂ ਇਮਰਤਾਂ ਨਾਲੋਂ ਜਿਨ੍ਹਾਂ ਵਿੱਚ ਚੌੜੇ ਕੇਂਦਰੀ ਭਾਗ ਅਤੇ ਪਾਸੇ ਦੇ ਤੰਗ ਲਾਂਘਿਆਂ ਦਾ ਪ੍ਰਬੰਧ ਸੀ, ਵਖੱਰੀ ਸੀ।

ਕਲਮੰਡਕਮ, ਰੁਦਰਾਵਲੀਸਵਰਮ, ਵਸੰਤੇਸਵਰਮ ਦੇ ਮੂਹਰਲੇ ਪਾਸੇ ਅਤੇ ਮਠ ਵੀ ਅਤੇ ਮਹਿੰਦਰਾਵਦੀ ਅਤੇ ਮਾਮੁੰਦਰ ਦੇ ਵਿਸ਼ਨੂੰ ਗੁਫ਼ਾ-ਮੰਦਰ ਲਗਭਗ ਪੂਰਬ-ਮੁੱਖ ਹਨ ਜਦ ਕਿ ਮੰਡਾਗਾਪੱਟੂ, ਵਿਲੱਪਾਕੱਮ ਅਤੇ ਸੀਆਮੰਗਲਮ ਦੇ ਮਠ ਤੇ ਗੁਫ਼ਾ-ਮੰਦਰ ਪੱਛਮ-ਮੁਖ ਹਨ। ਪੱਲਾਵਰਮ ਇਸ ਸ਼੍ਰੇਣੀ ਦੀ ਇਕੋ ਇੱਕ ਉਦਾਹਰਣ ਹੈ, ਜਿੱਥੇ ਮੰਡਪਾ ਦਾ ਮੂਹਰਲਾ ਪਾਸਾ ਅਤੇ ਮਠ-ਕੋਠੜੀਆਂ ਦੱਖਣ-ਮੁੱਖ ਹਨ। (ਤਿਰੂਚਿਰਾਪਲੀ ਅਤੇ ਦਲਾਵਨੂਰ ਦੇ ਲਲਿਤਅੰਕਰ ਅਤੇ ਪਿਛਲੀ ਕੰਧ ਵਿੱਚ ਮਠ-ਕੋਠੜੀਆਂ ਦੱਖਣ-ਮੁੱਖ ਹਨ।) ਤਿਰੂਚਿਰਾਪਲੀ ਅਤੇ ਦ... ਵਨੂਰ ਦੇ ਲਲਿਤਅੰਕੁਰ ਅਤੇ ਸ਼ਤਰੂੱਮਲ ਗੁਫ਼ਾ-ਮੰਦਰ ਅਜਿਹੀਆਂ ਉਦਾਹਰਣਾਂ ਹਨ ਜਿਨ੍ਹਾਂ ਵਿੱਚ ਮੰਡਪ ਦੱਖਣ-ਮੁਖ ਹਨ ਅਤੇ ਪਿਛਲੀ ਕੰਧ ਵਿੱਚ ਮਠ ਬਣੇ ਹੋਏ ਹਨ — ਤਿਰੂਚਿਰਾਪਲੀ ਵਿਖੇ ਪੂਰਬੀ ਅਤੇ ਦਲਾਵਨੂਰ ਵਿੱਖੇ ਪੱਛਮੀ — ਇਸ ਤਰ੍ਹਾਂ ਕ੍ਰਮ-ਅਨੁਸਾਰ ਮਠਾਂ ਦੇ ਮੂੰਹ ਪੱਛਮ ਅਤੇ ਪੂਰਬ ਵਾਲੇ ਪਾਸੇ ਹਨ। ਦਲਾਵਨੂਰ ਗੁਫ਼ਾ-ਮੰਦਰ ਦੇ ਵੱਡੇ ਮੰਡਪ ਵਿੱਚ, ਜਿਸ ਦੇ ਮੂਹਰਲੇ ਪਾਸੇ ਥੰਮ੍ਹਾਂ ਤੇ ਕੌਲਿਆਂ ਦੀ ਇਕੋ ਕਤਾਰ ਹੈ, ਫ਼ਰਸ਼ਾਂ ਦੇ ਸਤਰ ਦੀ ਭਿੰਨਤਾ ਕਾਰਨ, ਮੰਡਪ ਦੇ ਮੂਹਰਲੇ ਤੇ ਪਿਛਲੇ ਭਾਗਾਂ ਵਿੱਚ ਹੋਏ ਅੰਦਰਲੇ ਵਿਭਾਜਨ ਦਾ ਗਿਆਨ ਹੁੰਦਾ ਹੈ। ਅਰਧ-ਮੰਡਪਾ ਭਾਗ ਦੀ ਪੱਛਮੀ ਕੰਧ ਉਪਰਲਾ ਮੱਠ, ਇਸ ਦੇ ਸਾਹਮਣੇ ਬਣੇ ਇੱਕ ਛੋਟੇ ਡਿਉਢੀ-ਨੁਮਾ ਥੰਮ੍ਹਾਂ ਵਾਲੇ ਮੰਡਪਾ ਨਾਲ ਕੱਟਿਆ ਹੋਇਆ ਹੈ। ਇਹ ਵੀ ਚਟਾਨ ਨੂੰ ਕੱਟ ਕੇ ਬਣਾਇਆ ਹੋਇਆ ਹੈ ਅਤੇ ਅਰਧ-ਮੰਡਪ ਦੇ ਫਰਸ਼ ਉੱਤੇ ਵਧੇਰੇ ਉੱਚੀ ਸਤਰ ਵਾਲੀ ਵੱਖਰੀ ਕੁਰਸੀ ਉੱਤੇ ਖੜਾ ਹੈ। ਤਿਰੂਚਿਰਾਪਲੀ ਗੁਫ਼ਾ-ਮੰਦਰ ਦੀ ਸੂਰਤ ਵਿੱਚ, ਪਿਛਲੀ ਕੰਧ ਦੇ ਨੇੜੇ ਨਾਲ, ਥੰਮ੍ਹਾਂ ਅਤੇ ਕੌਲਿਆਂ ਦੀ ਇੱਕ ਅੰਦਰਲੀ ਕਤਾਰ ਕੱਟੀ ਹੋਈ ਹੈ ਅਤੇ ਇਸ ਕਤਾਰ ਤੇ ਕੰਧ ਵਿਚਕਾਰ ਬੜਾ ਹੀ ਤੰਗ ਰਾਹ ਹੈ। ਪੂਰਬ ਵਾਲੀ ਕੋਠੜੀ ਦਾ ਮੂੰਹ ਪੱਛਮ ਵੱਲ ਹੈ ਤੇ ਮੰਡਪ ਦੇ ਅਗਲੇ ਹਿੱਸੇ ਵਿੱਚ, ਥੰਮ੍ਹਾਂ ਦੀਆਂ ਅੰਦਰਲੀਆਂ ਤੇ ਬਾਹਰਲੀਆਂ ਕਤਾਰਾਂ ਵਿਚਕਾਰ ਜਾਂਦਾ ਹੈ। ਇਹ ਵਿਸ਼ੇਸ਼ਤਾ ਬਿਲਕੁਲ ਦੀ ਪੱਲਵਾਂ ਦੀ ਨਹੀਂ ਹੈ ਸਗੋਂ ਪਾਂਡੇ ਦੇਸ਼ ਦੇ ਗੁਫ਼ਾ-ਮੰਦਰਾਂ ਦੀ ਯਾਦ ਦਵਾਉਂਦੀ ਹੈ। ਉਦਾਹਰਣ ਦੇ ਤੌਰ ਤੇ ਤਿਰੂਪਰਨਾਕੁੰਨਰਮ ਦਾ ਗੁਫ਼ਾ-ਮੰਦਰ। ਇਤਫ਼ਾਕ ਨਾਲ ਤਿਰੂਚਿਰਾਪਲੀ ਦਾ ਲਲਿਤਅੰਕਰ ਪੱਲਾਵੇਸਵਰਮ ਗੁਫ਼ਾ-ਮੰਦਰ, ਧੁਰ ਦੱਖਣ ਦਾ ਪੱਲਵ ਗੁਫ਼ਾ-ਮੰਦਰ ਹੈ ਜਿਹਨਾਂ ਪਾਂਡਿਆਂ ਦੇ ਇਲਾਕੇ ਦੀ ਸਰਹੱਦ ਦੇ ਨੇੜੇ ਹੈ। ਥੰਮ੍ਹਾਂ ਦੇ ਉਪਰਲੇ ਤੇ ਹੇਠਲੇ ਘਣਾਕਾਰ ਭਾਗਾਂ ਉੱਤੇ ਕੰਵਲ ਦੇ ਚਿੱਤਰ ਜਿਹੜੇ ਇਸ ਸ਼੍ਰੇਣੀ ਦੇ ਪਹਿਲੇ ਗੁਫ਼ਾ-ਮੰਦਰਾਂ ਜਿਸ ਤਰ੍ਹਾਂ ਮੰਡਾਗਾਪੱਟੂ, ਪੱਲਾਵਰਮ ਅਤੇ ਕੁਰੰਗਾ ਨਿਲਮੁੱਟਮ ਦੇ ਗੁਫ਼ਾ-ਮੰਦਰ ਅਤੇ ਮਾਮੁੰਦਰ ਅਤੇ ਵੱਲਮ ਦੀਆਂ ਸ਼ਿਵ ਗੁਫ਼ਾਵਾਂ ਵਿੱਚ ਗ਼ੈਰ-ਹਾਜ਼ਰ ਸਨ, ਇਸ ਸ਼੍ਰੇਣੀ ਦੇ ਪਿਛਲੇਰੇ ਗੁਫ਼ਾ-ਮੰਦਰ ਜਿਵੇਂ ਮਹਿੰਦਰਾਵਦੀ ਅਤੇ ਮਾਮੁੰਦਰ ਦੇ ਵਿਸ਼ਨੂੰ ਗੁਫ਼ਾ-ਮੰਦਰ ਵਿੱਚ ਉਪਲਬਧ ਹਨ। ਤਿਰੂਚਿਰਾਪਲੀ ਅਤੇ ਸੀਆਮੰਗਲਮ ਦੇ ਸ਼ਿਵ ਗੁਫ਼ਾ-ਮੰਦਰਾਂ ਵਿੱਚ, ਇਸ ਤੋਂ ਬਿਨ੍ਹਾਂ, ਗੋਲਾਕਾਰ ਚਿਤਰਾਂ ਵਿੱਚ ਉੱਕਰੇ ਹੋਏ ਵਿਸ਼ੇਸ਼ ਚਿੰਨ ਹਨ ਜਿਵੇਂ ਮਕਰ, ਕਿਨਾਰੀਆਂ, ਮਤੰਗਨਨੰਕਰੇ (ਇੱਕ ਹਾਥੀ ਤੇ ਇਕ ਮੱਕਰ ਦਾ ਜੁੱਟ), ਅਤੇ ਪੁਸ਼ਪ-ਲਤਾ ਤੇ ਪਤਰ-ਲਤਾ (ਪੱਤਿਆਂ ਅਤੇ ਫੁੱਲਾਂ ਦੇ ਗੋਲ ਮੁੱਠੇ) ਸੀਆਮੰਗਲਮ ਗੁਫ਼ਾ-ਮੰਦਰ ਦੇ ਥੰਮ੍ਹਾਂ ਦੇ ਸਿਖਰ ਉੱਤੇ ਛੋਟੀਆਂ ਛੋਟੀਆਂ ਨੱਕਾਸ਼ੀਆਂ ਹੋਈਆਂ ਉਭਰਵੀਆਂ ਪੱਟੀਆਂ ਹਨ।

ਇਹਨਾਂ ਸਭ ਹਾਲਤਾਂ ਵਿੱਚ ਮਠ-ਕੋਠੜੀਆਂ ਜਾਂ ਗਰਭ-ਗ੍ਰਹਿ ਖਾਲੀ ਹਨ ਅਤੇ ਨਾ ਤਾਂ ਇਹਨਾਂ ਵਿੱਚ ਚਟਾਨ-ਕੱਟ ਲਿੰਗ ਹੈ ਨਾ ਲਿੰਗ-ਪਿਥਾ ਜਿਸ ਤਰ੍ਹਾਂ ਕਿ ਪਾਂਡਿਆਂ, ਮੁੱਤਰਿਆਰਾਂ ਅਤੇ ਚਾਲੂਕਿਆਂ ਦੇ ਗੁਫ਼ਾ-ਮੰਦਰਾਂ ਵਿੱਚ ਸੁਲੱਭ ਹੈ। ਵਾਸਤਵ ਵਿੱਚ, ਉਹਨਾਂ ਵਿੱਚ, ਪੂਜਾ ਲਈ ਵਰਤੇ ਜਾਂਦੇ ਉਚਿੱਤ ਦੇਵਤੇ — ਸ਼ਿਵ, ਵਿਸ਼ਨੂੰ ਜਾਂ ਦੂਜੇ ਦੇਵਤੇ ਦੀ ਮੂਰਤੀ ਨਹੀਂ ਹੈ ਜਿਸ ਦੇ ਨਾਂ, ਸ਼ਿਲਾਲੇਖ ਅਨੁਸਾਰ, ਮੰਦਰ ਸਮਰਪਿਤ ਕੀਤਾ ਗਿਆ ਜਾਪਦਾ ਹੈ। ਪਿਛਲੀ ਕੰਧ ਉੱਤੇ ਅਕਸਰ, ਚੂਨੇ ਦੇ ਪਲਸਤਰ ਦੇ ਨਿਸ਼ਾਨ ਹਨ ਜਿਸ ਉੱਤੇ ਚਿਤਰਕਾਰੀ ਕੀਤੀ ਗਈ ਹੈ ਜਿਸ ਤੋਂ ਇਹ ਪਤਾ ਲਗਦਾ ਹੈ ਕਿ ਪੂਜਾ ਦੀ ਵਸਤੂ ਦੇਵਤੇ ਦਾ ਕੰਧ ਚਿਤਰ ਸੀ। ਕਦੇ ਕਦੇ ਪਿਛਲੀ ਕੰਧ ਦੀ ਨੀਂਹ ਉੱਤੇ ਇੱਕ ਚੌਕੀ ਦਾ ਥੋੜ੍ਹਾ ਜਿਹਾ ਚਿਤਰ ਮਿਲਦਾ ਹੈ ਜਿਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਦੇਵਤਾ ਸੰਗਮਰਮਰ ਦੇ ਚੂਨੇ ਜਾਂ ਚੂਨੇ-ਗਾਰੇ ਨਾਲ ਬਣਾਇਆ ਗਿਆ ਸੀ ਅਤੇ ਇਸ ਉੱਤੇ ਚਿਤਰਕਾਰੀ ਕੀਤੀ ਗਈ ਸੀ ਜਾਂ ਇਹ ਲੱਕੜੀ ਦੀ ਨੱਕਾਸ਼ੀ ਹੋਈ ਫੱਟੀ ਸੀ ਜਿਹੜੀ ਕੰਧ ਦੀ ਪੁੱਟੀ ਹੋਈ ਥਾਂ ਵਿੱਚ ਜੜੀ ਹੋਈ ਸੀ।

ਮਹਿੰਦਰ ਦੇ ਇਹ ਮੰਦਰ ਇਕ ਹੋਰ ਪੱਖੋਂ ਵੀ ਵਿਸ਼ੇਸ਼ ਹਨ ਕਿਉਂਕਿ ਇਹਨਾਂ ਦੇ ਮੰਡਪਾ ਭਾਗ ਵਿੱਚ ਵੀ, ਦੁਆਰ ਪਾਲਾਂ ਦੀਆਂ ਮੂਰਤੀਆਂ ਨੂੰ ਛੱਡ ਕੇ, ਕਿਸੇ ਹੋਰ ਕਿਸਮ ਦੀਆਂ ਮੂਰਤੀਆਂ ਨਹੀਂ ਹਨ। ਇਹ ਦੁਆਰ-ਪਾਲ, ਮੰਡਾਮਪੱਟੂ ਗੁਫ਼ਾ-ਮੰਦਰ ਵਿਚਲੇ ਮੰਡਪ ਦੇ ਮੱਥੇ ਦੇ ਦੋਹੀਂ ਪਾਸੀਂ ਉਪਲਬਧ ਹਨ। ਦਲਾਵਨੂਰ ਅਤੇ ਸੀਆਮੰਗਲਮ ਗੁਫ਼ਾ-ਮੰਦਰਾਂ ਵਿੱਚ, ਦੁਆਰ-ਪਾਲ ਨਾ ਕੇਵਲ ਮੰਡਪ ਦੇ ਮੱਥੇ ਦੇ ਦੋਹੀਂ ਪਾਸੀਂ ਉਪਲਬਧ ਹਨ, ਸਗੋਂ ਇਸ ਦੇ ਅੰਦਰ ਮਠ-ਪ੍ਰਵੇਸ਼-ਦੁਆਰ ਦੇ ਦੋਨੇ ਪਾਸਿਆਂ ਉੱਤੇ ਵੀ ਮਿਲਦੇ ਹਨ। ਇਸ ਸ਼੍ਰੇਣੀ ਦੇ ਦੂਜੇ ਮੰਦਰਾਂ ਵਿੱਚ, ਇਹ ਕੇਵਲ ਮਠ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੇ ਮਿਲਦੇ ਹਨ। ਮਾਮੁੰਦਰ ਵਿਖੇ ਵਿਸ਼ਨੂੰ ਗੁਫ਼ਾ ਅਤੇ ਪੱਲਾਵਰਮ ਵਿਖੇ ਗੁਫ਼ਾ ਮੰਦਰ ਵਿੱਚ, ਨਾ ਤਾਂ ਮੰਡਪ ਦੇ ਮੱਥੇ ਦੇ ਦੋਹੀਂ ਪਾਸੀਂ ਅਤੇ ਨਾ ਹੀ ਮਠ-ਕੋਠੜੀਆਂ ਦੇ ਦੋਹੀਂ ਪਾਸੀਂ, ਦੁਆਰ-ਪਾਲ ਹਨ। ਦੁਆਰਪਾਲ ਜਾਂ ਤਾਂ ਪੂਰੇ ਮੱਥੇ ਦੇ ਸਾਹਮਣੇ ਹਨ ਜਾਂ ਅਰਧ-ਰੁਖੀ ਰੂਪ ਵਿੱਚ ਹਨ ਜਾਂ ਮਠ-ਦੁਆਰ ਵੱਲ ਅੱਧ-ਮੁੜੇ ਹਨ ਅਤੇ ਇਕ ਅਜਿਹੇ ਵੱਡੇ ਡੰਡੇ ਉਤੇ ਵਿਸ਼੍ਰਾਮ ਮੁਦਰਾ ਵਿੱਚ ਖੜੇ ਹਨ ਜਿਸ ਨੂੰ ਸੱਪ ਨੇ ਲਪੇਟਾ ਮਾਰਿਆ ਹੋਇਆ ਹੈ। ਐਪਰ ਸੀਆਮੰਗਲਮ ਵਿੱਚ, ਮੰਡਪ ਦੇ ਮੱਥੇ ਦੇ ਦੋਨੋਂ ਪਾਸੀਂ ਬਣੇ ਵੱਖਰੇ ਵੱਖਰੇ ਆਲਿਆਂ ਵਿੱਚ, ਦੋ ਬਾਹਰ ਖੜੇ ਦੁਆਰਪਾਲਾਂ ਨੂੰ ਯੋਧਿਆਂ ਦੇ ਰੂਪ ਵਿੱਚ ਦਿਖਾਇਆ ਗਿਆ ਹੈ ਜਦ ਕਿ ਮਠ ਦੇ ਪ੍ਰਵੇਸ਼-ਦੁਆਰ ਦੇ ਦੋਹਾਂ ਪਾਸਿਆਂ ਵਾਲੇ ਦੁਆਰ-ਪਾਲ ਸਾਧਾਰਨ ਰੂਪ ਵਾਲੇ ਹਨ। ਤਿਰੂਚਿਰਾਪਲੀ ਵਿਖੇ ਲਲਿਤਅੰਕਰ ਦਾ ਉਪਰਲਾ ਚਟਾਨ-ਕੱਟ ਗੁਫ਼ਾ-ਮੰਦਰ ਇਸ ਲਈ ਅਨੋਖਾ ਹੈ ਕਿ ਇਸ ਵਿੱਚ ਇੱਕ ਵੱਡਾ ਸਮੂੰਹ ਚਿਤਰ ਹੈ ਜਿਹੜਾ ਮਠ ਦੇ ਐਨ ਸਾਹਮਣੇ, ਮੰਡਪ ਦੀ ਪੱਛਮੀ ਕੰਧ ਉੱਤੇ ਇੱਕ ਪੱਟੀ ਦੇ ਰੂਪ ਵਿੱਚ ਹੈ ਅਤੇ ਇਸ ਵਿੱਚ ਸ਼ਿਵ ਨੂੰ ਗੰਗਾ ਧਾਰਾ ਦੇ ਰੂਪ ਵਿੱਚ ਦਿਖਾਇਆ ਗਿਆ ਹੈ। ਸੀਆਮੰਗਲਮ ਗੁਫ਼ਾ-ਮੰਦਰ ਇੱਕ ਹੋਰ ਪਖੋਂ ਵੀ ਅਨੋਖਾ ਹੈ ਕਿਉਂਕਿ ਇਸ ਵਿੱਚ ਕੰਵਲ ਦੇ ਚਿਤਰ ਦੀ ਥਾਂ ਮੂਹਰਲੇ ਥੰਮ੍ਹਾਂ ਅਤੇ ਕੌਲਿਆਂ ਦੀਆਂ ਚੋਟੀਆਂ ਉੱਤੇ ਨੱਕਾਸ਼ੀਆਂ ਹੋਈਆਂ ਛੋਟੀਆਂ ਛੋਟੀਆਂ ਪੱਟੀਆਂ ਲੱਗੀਆਂ ਹੋਈਆਂ ਹਨ। ਦੋ ਕੌਲਿਆਂ ਦੀਆਂ ਟੀਸੀਆਂ ਉਤੇ ਲੱਗੀਆਂ ਪੱਟੀਆਂ ਕ੍ਰਮਵਾਰ ਨ੍ਰਿਤ ਕਰਦੇ ਸ਼ਿਵ ਨੂੰ ਜਾਂ ਤਾਂਡਵਮੂਰਤੀ ਨੂੰ — ਜਿਹੜੀ ਸ਼ਾਇਦ ਪੱਲਵ ਮੂਰਤੀਆਂ ਵਿਚੋਂ ਸਭ ਤੋਂ ਪਹਿਲੀ ਅਜਿਹੀ ਪੇਸ਼ਕਾਰੀ ਹੈ — ਅਤੇ ਖੜੇ ਹੋਏ ਸ਼ਿਵ ਤੇ ਓਮ ਜਿਨ੍ਹਾਂ ਪਿੱਛੇ ਬੈਲ ਹੈ, ਜਿਸ ਰੂਪ ਨੂੰ ਵਰਿਸ਼ਾਭਾਂਤੀਕਾ ਮੂਰਤੀ ਕਿਹਾ ਜਾਂਦਾ ਹੈ, ਨੂੰ ਪ੍ਰਗਟਾਉਂਦੀਆਂ ਹਨ।

ਮਹਿੰਦਰਾ ਦੇ ਪੁੱਤਰ ਨਰਸਿਮਹਾਵਰਮਨ ਮਾਮੱਲਾ (630-668) ਅਤੇ ਉਸ ਵੰਸ ਦੇ ਉੱਤਰਾਧਿਕਾਰੀ ਮਹਿੰਦਰਵਰਮਨ II (668-672), ਪਰਮੇਸ਼ਵਰ I (672-700) ਅਤੇ ਰਾਜਾ ਸਿਮਹਾ (700-728) ਨੇ ਮਹਿੰਦਰਾ I ਦੀ ਸ਼ੁਰੂ ਕੀਤੀ ਹੋਈ ਪਰੰਪਰਾ ਨੂੰ ਜਾਰੀ ਰੱਖਿਆ ਅਤੇ ਸਦੀ ਦੇ ਦੌਰਾਨ ਮਹਿੰਦਰਾ-ਸ਼ੈਲੀ ਵਿੱਚ ਬਹੁਤ ਸਾਰੇ ਗੁਫ਼ਾ-ਮੰਦਰਾਂ ਦੀ ਖੁਦਾਈ ਕਰਵਾਈ। ਉਹ ਹਨ : ਤਿਰੂਕਾਲੁਕੁੱਨਰਮ ਵਿਖੇ ਓਰੂਕਲ ਮੰਡਪਮ, ਮਹਾਬਲੀਪੁਰਮ ਵਿਖੇ ਕੋਟੀਕਲ ਮੰਡਪਮ, ਸਿੰਗਾਪੇਰੁਮਲ ਕੋਵਿਲ ਵਿਖੇ ਨਰਸਿੰਘ ਗੁਫ਼ਾ-ਮੰਦਰ, ਸਿੰਗਵਰਮ ਵਿਖੇ ਰੰਗਾਨਾਥਾ ਗੁਫ਼ਾ-ਮੰਦਰ, ਮਹਾਬਲੀ ਪੁਰਮ ਵਿਖੇ ਧਰਮਰਾਜਾ ਮੰਡਪਮ ਜਾਂ ਅਤਿਅੰਤਕਾਮਾ ਪੱਲਵਾਂ ਦਾ ਗੁਫ਼ਾ-ਮੰਦਰ, ਮਹਾਬਲੀਪੁਰਮ ਦੇ ਨੇੜੇ ਸਾਲੁਵੰਕੁਪਮ ਵਿਖੇ ਅਤਿਰਣਚੰਦਾ ਮੰਡਪਮ ਗੁਫ਼ਾ, ਇਹ ਸਾਰੇ, ਸਿੰਗਾਵਰਮ ਨੂੰ ਛੱਡ ਕੇ ਜਿਹੜਾ ਦੱਖਣੀ ਅਰਕਾਟ ਹੈ, ਤਾਮਿਲਨਾਡੂ ਦੇ ਚਿੰਗਲੀਪੁਟ ਜ਼ਿਲ੍ਹੇ ਵਿੱਚ ਹਨ।

ਸਿੰਗਵਰਮ ਅਤੇ ਸਿੰਗਪੇਰੂਮਲ ਕੋਵਿਲ ਦੇ ਗੁਫ਼ਾ-ਮੰਦਰ, ਵਿਸ਼ਨੂੰ ਨੂੰ ਸਮਰਪਿਤ ਹਨ ਕੋਟੀਕਲ ਮੰਡਪਮ ਦੁਰਗਾ ਨੂੰ ਅਤੇ ਬਾਕੀ ਸ਼ਿਵ ਨੂੰ। ਜਦਕਿ ਸ਼ਿਵ ਗੁਫ਼ਾ-ਮੰਦਰਾਂ ਵਿਚੋਂ ਕਿਸੇ ਮੰਦਰ ਦੇ ਉਪਾਸਨਾ-ਗ੍ਰਹਿ ਵਿੱਚ ਚਟਾਨ-ਕੱਟ ਲਿੰਗ ਨਹੀਂ ਹੈ, ਦੋ ਵਿਸ਼ਨੂੰ ਗੁਫ਼ਾ-ਮੰਦਰਾਂ ਦਿਆਂ ਉਪਾਸਨਾ-ਗ੍ਰਿਹਾਂ ਵਿੱਚ ਸੰਗਮਰਮਰ ਦੇ ਚੂਨੇ ਵਿੱਚ ਬਣੀਆਂ ਦੇਵਤਿਆਂ ਦੀਆਂ ਮੂਰਤੀਆਂ ਹਨ ਜਿਨ੍ਹਾਂ ਦਾ ਹੁਣ ਨਵੀਨੀਕਰਨ ਕਰ ਦਿੱਤਾ ਗਿਆ ਹੈ। ਦੁਰਗਾ ਨੂੰ ਸਮਰਪਿਤ ਦੁਰਗਾ ਦੇ ਕੋਟੀਕਲ ਮੰਡਪਮ ਦੇ ਪੂਜਾ-ਸਥਾਨ ਦੇ ਅੰਦਰ ਦੁਰਗਾ ਦੀ ਮੂਰਤੀ ਨਹੀਂ ਹੈ, ਭਾਵੇਂ ਮਠ ਦੇ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੇ ਇਸਤਰੀ-ਦੁਆਰਪਾਲਾਂ ਤੋਂ ਤੇ ਮੰਦਰ ਦੇ ਨਾਂ ਤੋਂ ਵੀ ਦੁਰਗਾ ਪ੍ਰਤੀ ਸਮਰਪਣ ਦਾ ਪ੍ਰਗਟਾਉ ਹੁੰਦਾ ਹੈ। ਕੇਵਲ ਰਾਜਾਸਿਮਹਾ ਦੇ ਅਤਿਰਣਚੰਦਾ ਮੰਡਪਮ ਵਿੱਚ, ਜਿਹੜਾ ਇਸ ਸ਼੍ਰੇਣੀ ਵਿੱਚ ਅੰਤਲਾ ਹੈ, ਸ਼ਿਵ ਦੀ ਸੋਮਸਕਾਡਾਂ ਦੇ ਰੂਪ ਵਿੱਚ ਨੱਕਾਸ਼ੀ ਹੋਈ ਘੱਟ ਉਭਰੀ ਹੋਈ ਪਟੀ ਹੈ, ਓਮਾ ਅਤੇ ਸਕੰਦ ਉਸ ਦੇ ਨਾਲ ਬੈਠੇ ਹਨ ਅਤੇ ਬ੍ਰਹਮਾ ਤੇ ਵਿਸ਼ਨੂੰ, ਪਿੱਛੇ ਇੱਕ ਟੋਲੀ ਦੇ ਦੋਹੀਂ ਪਾਸੀਂ ਖੜੇ ਹਨ। ਇਹੋ ਜੇਹੀ ਨੱਕਾਸ਼ੀ ਦੀ ਮੂਰਤੀ-ਕਲਾ, ਪਹਿਲੀ ਪਰੰਪਰਕ ਚਿੱਤਰਕਾਰੀ ਦੀ ਥਾਂ ਜਾਂ ਸੰਗਮਰਮਰ ਦੇ ਚੂਨੇ ਦੀ ਚਿੱਤਰਕਾਰੀ ਦੀ ਥਾਂ, ਜਾਂ ਪੂਜਾ ਸਥਾਨ ਦੇ ਮੁਖ ਦੇਵਤੇ ਦੀ ਲੱਕੜੀ ਉੱਤੇ ਕੀਤੀ ਨੱਕਾਸ਼ੀ ਦੀ ਥਾਂ, ਪ੍ਰਮੇਸ਼ਵਰਮਨ (672-700) ਪਹਿਲੇ ਦੇ ਸਮੇਂ ਤੋਂ ਸ਼ੁਰੂ ਹੋ ਗਈ ਜਾਪਦੀ ਹੈ। ਅਜਿਹੇ ਦੋ ਹੋਰ ਸੋਮਸਕਾਡਾਂ ਚਿੱਤਰ, ਮੰਡਪ ਦੀ ਪਿਛਲੀ ਕੰਧ ਉਤੇ, ਮਠ-ਪ੍ਰਵੇਸ਼ ਦੁਆਰ ਦੀ ਦੋਵੇਂ ਪਾਸੇ, ਨੱਕਾਸ਼ੇ ਹੋਏ ਮਿਲਦੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਮਹਿੰਦਰਾਵਰਮਨ ਨੇ ਲੱਕੜੀ ਤੇ ਇੱਟ-ਗਾਰੇ ਦੇ ਮੰਦਰਾਂ ਦੀ ਪਰੰਪਰਾ ਨੂੰ ਤੋੜਿਆ ਅਤੇ ਪੱਥਰ ਵਿੱਚ ਮੰਦਰਾਂ ਦੀ ਖੁਦਾਈ ਕੀਤੀ ਪਰ ਉਹ ਪੂਜਾ-ਸਥਾਨ ਵਿੱਚ ਰੱਖੇ ਜਾਂਦੇ ਮੁਖ ਦੇਵਤਾ ਨੂੰ ਬਣਾਉਣ ਵਾਲੀ ਪਰੰਪਰਕ ਸਾਮਗਰੀ ਦੀ ਤਬਦੀਲੀ ਬਾਰੇ ਬਹੁਤਾ ਕੁਝ ਨਾ ਕਰ ਸਕਿਆ। ਇਹ ਤਬਦੀਲੀ ਕੁਝ ਦਹਾਕਿਆਂ ਪਿਛੋਂ ਉਦੋਂ ਆਈ, ਜਦੋਂ ਸੱਤਵੀਂ ਸਦੀ ਦੀ ਪਿਛਲੀ ਚੌਥਾਈ ਵਿੱਚ ਪਰਮੇਸ਼ਵਰ ਵਰਮਨ I ਨੇ ਪਹਿਲੀ ਵਾਰ, ਕੁਝ ਦੂਜੀਆਂ ਤਬਦੀਲੀਆਂ ਨਾਲ, ਇੱਕ ਤਬਦੀਲੀ ਮੁੱਖ ਦੇਵਤੇ ਦੀ ਨੱਕਾਸ਼ੀ ਪਿਛੋਂ, ਮੱਠ ਦੀ ਪਿਛਲੀ ਕੰਧ ਉੱਤੇ ਉਭਾਰ-ਚਿਤਰ ਦੇ ਰੂਪ ਵਿੱਚ ਲਾਇਆ। ਰਾਜਾਸਿਮਹਾ ਦੇ ਗੁਫ਼ਾ-ਮੰਦਰ ਦੇ ਅਤਿਰਣਚੰਦਾ ਮੰਡਪਮ ਵਿੱਚ, ਕਾਲੇ ਪਾਲਸ਼ ਵਾਲਾ, ਵੰਝਲੀ ਵਜਾ ਰਿਹਾ ਜਾਂ ਸੋਲ੍ਹਾਂ ਬਾਹੀਆਂ ਵਾਲਾ ਪੱਥਰ ਦਾ ਲਿੰਗ (ਧਾਰਾ-ਲਿੰਗ), ਪੂਜਾ ਸਥਾਨ ਦੇ ਫ਼ਰਸ਼ ਉੱਤੇ, ਪਿਛਲੀ ਕੰਧ ਉੱਤੇ ਬਣੇ ਸੋਮਨਕਾਂਡਾ ਉਭਾਰ-ਚਿੱਤਰ ਦੇ ਸਾਹਮਣੇ ਵੀ ਲਾਇਆ ਗਿਆ। ਇਸ ਤੋਂ ਪੱਲਵ ਰਾਜ ਵਿੱਚ ਸ਼ਿਵ ਨੂੰ ਪੇਸ਼ ਕਰੇ ਨਿਰਾਕਾਰ ਲਿੰਗ ਦੀ ਸਥਾਪਨਾ ਦੇ ਆਰੰਭ ਦਾ ਪਤਾ ਲਗਦਾ ਹੈ।

ਬਹੁਤ ਸਾਰੇ ਪੱਖਾਂ ਤੋਂ, ਮਹਿੰਦਰਾ ਦੇ ਪਿਛੋਂ ਦੇ ਗੁਫ਼ਾ-ਮੰਦਰਾਂ ਦੀ ਇਹ ਸ਼੍ਰੇਣੀ, ਵਿਉਂਤ, ਰੂਪ-ਰੇਖਾ ਅਤੇ ਦੂਜੀਆਂ ਆਮ ਵਿਸ਼ੇਸ਼ਤਾਵਾਂ ਵਿੱਚ ਮਹਿੰਦਰਾ ਦੇ ਸਮੇਂ ਦੇ ਗੁਫ਼ਾ-ਮੰਦਰਾਂ ਨਾਲ ਮਿਲਦੀ ਹੈ, ਪਰ ਅਸੀਂ ਵੇਖਦੇ ਹਾਂ ਕਿ ਥੰਮ੍ਹ ਤੇ ਕੌਲੇ ਵਧੇਰ ਪਤਲੇ ਤੇ ਉੱਚੇ ਹੁੰਦੇ ਜਾਂਦੇ ਹਨ, ਕਦੇ ਕਦੇ ਚੌਰਸ ਭਾਗ ਸਮੇਤ ਚਪਟੇ ਵੀ। ਉਹਨਾਂ ਵਿਚਕਾਰਲੀ ਥਾਂ ਇਕੋ ਜੇਹੀ ਹੈ ਪਰ ਇਹ ਵਧੇਰੇ ਚੌੜੀ ਹੈ। ਮੂਹਰਲੇ ਪਾਸੇ ਦਾ ਕਪੋਟਾ ਪਹਿਲਾਂ ਵਾਂਗ, ਸ਼ਤੀਰੀ ਉੱਪਰ ਚਟਾਨ ਦਾ ਬਣਿਆ ਹੋਇਆ ਕਿੰਗਰਾ ਹੈ। ਇਸ ਸ਼੍ਰੇਣੀ ਦੇ ਸਾਰੇ ਗੁਫ਼ਾ-ਮੰਦਰਾਂ ਵਿੱਚ ਇਕ ਇਕ ਮਠ ਕੋਠੜੀ ਹੈ ਜਿਹੜੀ ਪਿਛਲੀ ਕੰਧ ਵਿੱਚ ਬਣੀ ਹੋਈ ਹੈ ਜਿਸ ਦਾ ਅਗਲਾ ਹਿੱਸਾ ਮੰਡਪ ਵਿੱਚ ਵਧੇਰੇ ਅੱਗੇ ਵਧਿਆ ਹੋਇਆ ਹੈ। ਤਿੰਨ ਮਠ-ਕੋਠੜੀਆਂ ਵਾਲਾ ਇਕੋ ਇਕ ਉਦਾਹਰਣ ਧਰਮਰਾਜਾ ਮੰਡਪਮ ਜਾਂ ਅਤਿਅੰਤਕਾਮਾ ਪੱਲਵਾਂ ਦਾ ਗੁਫ਼ਾ-ਮੰਦਰ ਹੈ ਜਿਥੇ ਪਾਸਿਆਂ ਵਾਲੀਆਂ ਦੋ ਮਠ ਕੋਠੜੀਆਂ ਸਾਧਾਰਨ ਗੁਫ਼ਾ ਹਨ ਜਿਨ੍ਹਾਂ ਦਾ ਵਧਾ ਪਿਛੋਂ ਕੀਤਾ ਗਿਆ ਜਿਨ੍ਹਾਂ ਦੇ ਨਿਸਚਿਤ ਮੱਠ-ਮੱਥੇ ਨਹੀਂ ਹਨ, ਜਿਵੇਂ ਕਿ ਮੁਖ ਕੇਂਦਰੀ ਮਠ-ਕੋਠੜੀ ਦੀ ਹਾਲਤ ਵਿੱਚ ਹੈ। ਇਹਨਾਂ ਸਾਰੇ ਗੁਫ਼ਾ-ਮੰਦਰਾਂ ਦੇ ਮੰਡਪਾਂ ਦੇ ਅਗਲੇ ਹਿੱਸੇ ਉੱਤੇ ਕੇਵਲ ਦੋ ਥੰਮ੍ਹ ਅਤੇ ਦੋ ਕੌਲੇ ਹਨ ਅਤੇ ਅਜਿਹਾ ਹੀ ਢਾਂਚਾ ਪਿੱਛੇ ਮੰਡਪ ਦੇ ਅੰਦਰ ਹੈ, ਜਿੱਥੇ ਅਰਧ-ਮੰਡਪ ਅਤੇ ਮੁਖ-ਮੰਡਪ ਵਿਚਕਾਰ ਅਜਿਹੀ ਹੱਦ-ਬੰਦੀ ਹੈ ਜਿਵੇਂ ਕਿ ਰੰਗਾਨਾਥਾ ਗੁਫ਼ਾ-ਮੰਦਰ, ਓਰੁਕੱਲ ਮੰਡਪਮ ਅਤੇ ਧਰਮਰਾਜਾ ਮੰਡਪਮ ਵਿੱਚ ਥੰਮ੍ਹਾਂ ਦੇ ਉਪਰਲੇ ਤੇ ਹੇਠਲੇ ਹਿੱਸੇ ਉੱਤੇ ਸਦੂਰਮ ਹਨ ਅਤੇ ਵਿਚਕਾਰ ਕੱਟੂ ਹਨ ਜਦ ਕਿ ਥੰਮ੍ਹਲੇ ਇੱਕ-ਸਮਾਨ ਚਾਰ ਬਾਹੀਆਂ ਵਾਲੇ ਹਨ ਜਿਵੇਂ ਕਿ ਮਹਿੰਦਰਾਵਰਮਨ ਦੇ ਗੁਫ਼ਾ-ਮੰਦਰਾਂ ਵਿੱਚ ਹੈ ਪਰ ਸਿੰਗਵਰਮ ਰੰਗਾਨਾਥਾ ਗੁਫ਼ਾ-ਮੰਦਰ ਵਿੱਚ ਥੰਮ੍ਹਾਂ ਵਾਂਗ ਥੰਮ੍ਹਲਿਆਂ ਦੀ ਵੀ ਹੱਦ-ਬੰਦੀ ਕੀਤੀ ਗਈ ਹੈ ਅਤੇ ਸਦੂਰਮਾਂ ਦੇ ਮੱਥਿਆਂ ਉੱਤੇ ਕੰਵਲ ਦੇ ਚਿਤਰ ਹਨ। ਇਹ ਗੁਫ਼ਾ-ਮੰਦਰ, ਇਸ ਸ਼੍ਰੇਣੀ ਦੀ ਇਕੋ ਇੱਕ ਅਜਿਹੀ ਉਦਾਹਰਣ ਹੈ ਜਿਸ ਦੇ ਬਾਹਰ ਦੁਆਰਪਾਲਾਂ ਦੀ ਇੱਕ ਜੋੜੀ ਹੈ, ਜਿਹੜੇ ਮੰਡਪ ਦੇ ਮੱਥੇ ਦੇ ਦੋਨੋਂ ਪਾਸੀਂ ਹਨ। ਮਠ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸਿਆਂ 'ਤੇ ਖੜੀ ਅੰਦਰਲੀ ਜੋੜੀ, ਦੂਜਿਆਂ ਵਰਗੀ ਹੀ ਹੈ।

ਆਮ ਤੌਰ ਤੇ ਦੁਆਰਪਾਲਾਂ ਤੋਂ ਬਿਨ੍ਹਾਂ, ਮੰਡਪ ਵਿੱਚ ਕੋਈ ਹੋਰ ਮੂਰਤੀਆਂ ਨਹੀਂ ਹਨ। ਐਪਰ ਓਰੁਕਲ ਮੰਡਪਮ ਵਿੱਚ, ਪਿਛਲੀ ਕੰਧ ਉਤੇ ਖੜੇ ਹੋਏ ਬ੍ਰਹਮਾ ਤੇ ਵਿਸ਼ਨੂੰ ਦੇ ਨੱਕਾਸ਼ੇ ਹੋਏ ਉਭਾਰ-ਚਿਤਰ ਹਨ, ਜਿਹੜੇ ਮਠ-ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ ਇਕ-ਇਕ ਅਤੇ ਦੁਆਰਪਾਲਾਂ ਤੋਂ ਪਰ੍ਹੇ ਹਨ। ਇਸ ਤੋਂ ਬਿਨ੍ਹਾਂ ਦੋ ਸੁੰਦਰ, ਪ੍ਰਭਾਵਸ਼ਾਲੀ, ਦੁਆਰਪਾਲ ਵਰਗੀਆਂ ਮੂਰਤੀਆਂ ਦੇ ਪੂਰੇ ਆਕਾਰ ਦੇ ਚਿਤਰ ਹਨ ਜਿਹੜੇ ਮੁਖ-ਮੰਡਪ ਦੀ ਕੰਧ ਦੇ ਦੋਨੋਂ ਪਾਸੇ ਹਨ। ਸੀਆਮੰਗਲਮ ਦੇ ਗੁਫ਼ਾ-ਮੰਦਰ ਵਾਂਗ, ਲਿੰਗਵਰਮ ਗੁਫ਼ਾ-ਮੰਦਰ ਵਿੱਚ, ਥੰਮ੍ਹਲਿਆਂ ਦੀ ਅੰਦਰਲੀ ਕਤਾਰ ਦੀ ਸਿਖਰ ਉੱਤੇ ਦੋ ਇਸਤਰੀ ਸ਼ਰਧਾਲੂਆਂ ਦੇ ਛੋਟੇ-ਛੋਟੇ ਪੱਟੀ ਚਿਤਰ ਹਨ।

370 ਈਸਵੀ ਪਿਛੋਂ ਦੇ ਪੱਲਵ ਮੰਦਰਾਂ ਦੀ ਅੰਤਲੀ ਸ਼੍ਰੇਣੀ ਦੇ ਮੰਦਰ ਛੋਟੇ ਅਤੇ ਘਟ ਦਿਲਚਸਪ ਹਨ। ਇਹ ਟੌਂਡੇਮੰਡਲਮ ਵਿੱਚ, ਇਸ ਪ੍ਰਕਾਰ ਦੀ ਚਟਾਨੀ ਸ਼ਿਲਪ-ਕਲਾ ਦੀ ਢਹਿੰਦੀ ਕਲਾ ਦੀ ਸਥਿਤੀ ਦੇ ਸੂਚਕ ਹਨ। ਟੌਂਡੇਮੰਡਲਮ ਦੇ ਪੱਲਵ ਰਾਜ ਵਿੱਚ, ਕਿਲਮਾ ਵਿਲੰਗਾਈ ਗੁਫ਼ਾ-ਮੰਦਰ ਇਕੋ ਇੱਕ ਉਦਾਹਰਣ ਹੈ ਜਿਸ ਵਿੱਚ ਚਟਾਨ-ਕੱਟ ਕੋਠੜੀ ਤਾਂ ਹੈ ਪਰ ਮੂਹਰਲਾ ਚਟਾਨ-ਕੱਟ ਮੰਡਪ ਨਹੀਂ ਹੈ ਪਰ ਅਜਿਹੇ ਕੋਠੜੀਆਂ ਵਾਲੇ ਮਠ ਪਾਂਡੇ, ਮੁੱਤਰਿਆਰ ਅਤੇ ਕੇਰਲਾ ਇਲਾਕਿਆਂ ਵਿੱਚ ਵਧੇਰੇ ਆਮ ਹਨ ਜਿਨ੍ਹਾਂ ਵਿਚੋਂ ਬਹੁਤੇ, 700 ਈਸਵੀ ਦੇ ਪੱਲਵ ਕਾਲ ਤੋਂ ਪਿਛੋਂ ਦੇ ਸਮਕਾਲੀ ਹਨ। ਮਠ ਦੀ ਪਿਛਲੀ ਕੰਧ ਉਤੇ ਖੜੇ

ਹੋਏ ਵਿਸ਼ਨੂੰ ਦਾ ਇਕ ਚੌਰਸ ਨੱਕਾਸ਼ਿਆ ਹੋਇਆ ਚਿਤਰ ਹੈ। ਮਹਿੰਦਰਾ ਦੇ ਵਸੰਤੇਸਵਰਮ ਗੁਫ਼ਾ-ਮੰਦਰ ਹੇਠਾਂ ਤੇ ਚਟਾਨ ਉੱਤੇ ਵੱਲਮ ਵਿਖੇ ਬਣੇ ਦੋ ਛੋਟੇ ਗੁਫ਼ਾ-ਮੰਦਰਾਂ ਦੇ ਜਿਨ੍ਹਾਂ ਵਿਚੋਂ ਇਕ ਵਿਸ਼ਨੂੰ ਨੂੰ ਸਮਰਪਿਤ ਹੈ ਤੇ ਦੂਜਾ ਸ਼ਿਵ ਨੂੰ, ਬੜੇ ਪਤਲੇ ਥੰਮ੍ਹ ਹਨ ਤੇ ਮੰਡਪ ਦੇ ਮੱਥੇ ਉੱਤੇ ਤਿਰਛੇ ਛੱਜੇ ਹਨ। ਮੰਡਪ ਆਪਣੇ ਆਪ ਵਿੱਚ ਤੰਗ (ਛੋਟਾ) ਹੈ ਅਤੇ ਇਸਦੀ ਪਿਛਲੀ ਮਠ-ਕੋਠੜੀ ਬਹੁਤ ਛੋਟੀ ਹੈ। ਵੱਲਮ ਦੇ ਵਸੰਤੇਸਵਰਮ ਗੁਫ਼ਾ-ਮੰਦਰ ਵਿੱਚ, ਸੱਤਵੀਂ ਸ਼ਤਾਬਦੀ ਦੀ ਲਿੱਪੀ ਦਾ ਇੱਕ ਸ਼ਿਲਾਲੇਖ, ਪਾ (ਲ) ਲਵਾ-ਪਰ-ਏਰਾਈਸਰੂ, ਜਿਸ ਦੇ ਅਰਥ ਹਨ 'ਪੱਲਵ ਸਮਰਾਟ', ਲੱਭਾ ਹੈ। ਇਹ ਅਤੇ ਦੂਜੀ ਲਗਭਗ ਇਹੋ ਜੇਹੀ ਗੁਫ਼ਾ, ਜਿਹੜੀਆਂ ਦੋਨੋਂ ਮਹਿੰਦਰਾ ਦੇ ਵੱਡੇ ਗੁਫ਼ਾ-ਮੰਦਰ ਦੇ ਹੇਠਾਂ ਹਨ, ਇਸ ਤੱਥ ਨੂੰ ਧਿਆਨ ਵਿੱਚ ਰਖਦਿਆਂ ਕਿ ਉਹ ਬੇਢਬੀਆਂ, ਆਕਾਰ ਵਿੱਚ ਛੋਟੀਆਂ ਅਤੇ ਘੱਟ ਡੂੰਘੀਆਂ ਹਨ, ਬੜੇ ਤੁੱਛ ਜਿਹੇ ਜਤਨ ਹਨ।

## ਪੱਲਵ : ਮਾਮੱਲਾ ਸ਼ੈਲੀ ਗੁਫ਼ਾ-ਮੰਦਰ

ਮਹਿੰਦਰਾ ਦੇ ਮਹਾਨ ਪੁਤਰ ਅਤੇ ਉਤਰਾਧਿਕਾਰੀ ਨਰਸਿਮਹਾ ਵਰਮਨ । ਮਾਮੱਲਾ (630-668) ਨੇ, ਕੁਝ ਮਹਿੰਦਰਾ-ਸ਼ੈਲੀ ਗੁਫ਼ਾ-ਮੰਦਰਾਂ ਜਿਵੇਂ ਓਰੂਕਲ ਮੰਡਪਮ ਅਤੇ ਕੋਟੀਕਲ ਮੰਡਪਮ, ਜਿਨ੍ਹਾਂ ਬਾਰੇ ਪਹਿਲਾਂ ਦੱਸਿਆ ਗਿਆ ਹੈ, ਦੀ ਖੁਦਾਈ ਤੋਂ ਇਲਾਵਾ ਅੰਦਰੋਂ ਕੱਟੇ ਹੋਏ ਗੁਫ਼ਾ-ਮੰਦਰਾਂ ਦੀ ਨਵੀਂ ਤੇ ਵਧੇਰੇ ਅਲੰਕ੍ਰਿਤ ਸ਼੍ਰੇਣੀ ਦੇ ਨਿਰਮਾਣ ਦਾ ਆਰੰਭ ਕੀਤਾ। ਇਹ ਉਸ ਦੀ ਅਸਲੋਂ ਵੱਖਰੇ ਇੱਕ-ਪੱਥਰੇ ਮੰਦਰ-ਰੂਪਾਂ ਜਾਂ ਵਿਮਾਨਾਂ, ਜਿਨ੍ਹਾਂ ਨੂੰ ਰਥ ਕਿਹਾ ਜਾਂਦਾ ਹੈ, ਦੀ ਬੇਨਜ਼ੀਰ ਕਾਢ ਅਤੇ ਕੁਝ ਛੱਤ ਤੋਂ ਬਿਨ੍ਹਾਂ ਕਾਫੀ ਆਕਾਰ ਅਤੇ ਵਧੀਆ ਗੁਣਾਂ ਵਾਲੀਆਂ ਘੱਟ ਉੱਭਰੀ ਹੋਈ ਨੱਕਾਸ਼ੀ ਵਾਲੀਆਂ ਇਮਾਰਤਾਂ ਸਨ, ਜਿਹੜੀਆਂ ਸਭ ਪੱਲਵ ਦੇ ਮਹਾਨ ਬੰਦਰਗਾਹ-ਸ਼ਹਿਰ ਮਾਮੱਲਾਪੁਰਮ ਜਾਂ ਮਹਾਬਲੀਪੁਰਮ ਵਿਖੇ ਸਥਿਤ ਸਨ, ਤੋਂ ਇਲਾਵਾ ਸਨ। ਇਹ ਅਲੰਕ੍ਰਿਤ ਗੁਫ਼ਾ-ਮੰਦਰਾਂ ਨੂੰ ਜਿਨ੍ਹਾਂ ਦਾ ਆਰੰਭ ਮਾਮੱਲਾ ਨੇ ਕੀਤਾ, ਉਸ ਦੇ ਤਤਕਾਲਿਕ ਉਤਰ-ਅਧਿਕਾਰੀਆਂ ਨੇ, ਬਹੁਤਾ ਕਰਕੇ ਪੜਾਵਾਂ ਵਿੱਚ, ਦੋ ਪੀੜ੍ਹੀਆਂ ਤੱਕ ਪੂਰਾ ਕੀਤਾ। ਜਿਨ੍ਹਾਂ ਨੇ ਉਸੇ ਸ਼ੈਲੀ ਅਤੇ ਉਸੇ ਥਾਂ ਉੱਤੇ ਕੁਝ ਨਵੀਆਂ ਇਮਾਰਤਾਂ ਵੀ ਬਣਾਈਆਂ। ਇਹਨਾਂ ਵਿਚਲਾ ਅਸਾਧਾਰਨ ਵਿਕਾਸ, ਉਹਨਾਂ ਦੇ ਮੰਡਪਾਂ ਦੇ ਅਗਲੇ ਪਾਸਿਆਂ ਦੀ ਪੂਰਨ ਪੇਸ਼ਕਾਰੀ ਹੈ, ਉਹਨਾਂ ਦੀ ਅੰਦਰਲੀ ਸਜਾਵਟ ਹੈ ਅਤੇ ਭਾਰੀ ਗੋਲਾਕਾਰ ਥੰਮ੍ਹਾਂ ਤੇ ਕੌਲਿਆਂ ਦੀ ਥਾਂ ਵਿਸ਼ੇਸ਼ ਤਰ੍ਹਾਂ ਦੇ ਥੰਮ੍ਹ ਹਨ ਜਿਨ੍ਹਾਂ ਦੇ ਆਧਾਰ ਅਲੰਕ੍ਰਿਤ ਹਨ ਤੇ ਉਪਰਲੇ ਹਿੱਸੇ ਪੂਰੇ ਹਨ ਅਤੇ ਇਸ ਸਿਲਸਿਲੇ ਦੇ ਸਾਰੇ ਭਾਗ ਢਲੇ ਹੋਏ ਹਨ ਤੇ ਇਸ ਤਰ੍ਹਾਂ ਆਪਣੀਆਂ ਇੱਟਾਂ ਤੇ ਲੱਕੜੀ ਨਾਲ ਬਣੀਆਂ ਸਮਕਾਲੀਨ ਇਮਾਰਤਾਂ ਨਾਲੋਂ ਪੱਥਰ ਨਾਲ ਬਣੀਆਂ ਇਮਾਰਤਾਂ ਵਧੇਰੇ ਵਾਸਤਵਿਕ ਹਨ।

ਅਧਿਸਥਾਨ ਜਾਂ ਕੁਰਸੀ ਦੀ ਢਾਲ ਆਮ ਵਾਂਗ ਹੈ, ਜਿਸ ਤਰ੍ਹਾਂ ਤਿਆਰ ਇਮਾਰਤਾਂ ਵਿੱਚ ਦੇਖੀ ਜਾ ਸਕਦੀ ਹੈ। ਮੰਡਪਾ ਦਾ ਮੂਹਰਲਾ ਹਿੱਸਾ ਮੂਹਰਲੇ ਮੱਥੇ ਜਾਂ ਪ੍ਰਸਤਾਰਾ ਨੂੰ ਪੂਰੀ ਤਰ੍ਹਾਂ ਪੇਸ਼ ਕਰਦਾ ਹੈ ਜਿਸ ਵਿੱਚ ਸ਼ਤੀਰੀ ਤੇ ਸ਼ਤੀਰੀ ਉਪਰ ਆਉਂਦੇ ਸ਼ਿਲਪ-ਕਲਾ ਨਾਲ ਸੰਬੰਧਿਤ ਸਾਰੇ ਹਿੱਸੇ ਹਨ ਤੇ ਇਹ ਮਹਿੰਦਰਾ ਸ਼ੈਲੀ ਦੇ ਗੁਫ਼ਾ-ਮੰਦਰਾਂ ਵਿੱਚ ਜੋ ਉਪਲਬਧ ਹੈ, ਉਸ ਦੇ ਵਿਪਰੀਤ ਹੈ। ਪ੍ਰਸਤਾਰਾ ਝੁਕੇ ਹੋਏ ਕਪੋਟਾ ਜਾਂ ਬਨੇਰਿਆਂ ਵਰਗੇ ਕਿੰਗਰੇ ਦੇ ਵਾਧੇ ਨਾਲ ਪੂਰੀ ਤਰ੍ਹਾਂ ਬਣਿਆ ਹੋਇਆ ਹੈ, ਜਿਸ ਨੂੰ ਘੋੜੇ ਦੀ ਨ੍ਹਾਲ ਦੀ ਸ਼ਕਲ ਵਰਗੀਆਂ ਕੁੱਡੂ ਡਾਟਾਂ ਨੇ ਸਜਾਇਆ ਹੈ। ਪ੍ਰਸਤਾਰਾ ਦੇ ਉੱਪਰ ਲਘੂ ਮਠਾਂ ਦੀ ਲੜੀ ਵੀ ਹੈ ਜਿਹੜੇ ਸਾਰੇ

ਚੌਰਸ ਹਨ, ਜਿਨ੍ਹਾਂ ਦੀ ਛੱਤ ਅਕਸਰ ਢੋਲ-ਨੁਮਾ ਮਹਿਰਾਬਦਾਰ ਹੁੰਦੀ ਹੈ, ਸਲਾ (The Sala), ਜਦਕਿ ਪਿਛਲੇ ਨਮੂਨਿਆਂ ਵਿੱਚ, ਸਲਾ, ਲੜੀ ਦੋਨੋਂ ਸਿਰਿਆਂ ਉੱਤੇ ਉਹੋ ਜੇਹੇ ਲਘੂ ਮਠਾਂ ਦੇ ਢਾਂਚਿਆਂ ਵਿੱਚ ਖ਼ਤਮ ਹੁੰਦੀ ਹੈ, ਜਿਹੜੇ ਵਰਗਾਕਾਰ ਹਨ ਅਤੇ ਜਿਨ੍ਹਾਂ ਦੀ ਚਾਰ-ਬਾਹੀ ਗੁੰਬਦ-ਨੁਮਾ ਛੱਤ, ਕੂਟਾ ਹੈ। ਸਾਰੀ ਲੜੀ ਹਰਾ ਬਣਾਉਂਦੀ ਹੈ ਜਿਸ ਵਿੱਚ ਮਠਾਂ ਦੀਆਂ ਲੰਬਾਈਆਂ ਇੱਕ ਦੂਜੀ ਨਾਲ ਜੁੜੀਆਂ ਹੋਈਆਂ ਹਨ। ਥੰਮ੍ਹ ਆਮ ਤੌਰ 'ਤੇ ਲੱਕੜੀ ਦੀਆਂ ਮੂਲ ਆਕ੍ਰਿਤੀਆਂ ਅਨੁਕੂਲ ਹਨ ਪਰ ਇਹ ਥੰਮ੍ਹ ਵਧੇਰੇ ਉੱਚੇ ਤੇ ਵਧੇਰੇ ਪਤਲੇ ਹਨ ਅਤੇ ਉਹਨਾਂ ਦੀਆਂ ਨੀਹਾਂ ਅਕਸਰ ਪੈਰਾਂ ਭਾਰ ਬੈਠੇ ਹੋਏ ਸ਼ੇਰਾਂ ਦੀ ਸ਼ਕਲ ਦੀਆਂ ਹਨ। ਧੁਰੇ ਦੀ ਟੀਸੀ ਉਤੇ ਭਿੰਨ ਭਿੰਨ ਤਰ੍ਹਾਂ ਢਲੇ ਹੋਏ ਮਹੱਤਵਪੂਰਨ ਅੰਸ਼ ਹਨ ਜਿਵੇਂ ਮਾਲਸਥਾਨਾ, ਪਧਮਾਬੰਧਾ, ਕਲਸ, ਤਾੜੀ, ਕੁੰਭ, ਪਾਲੀ ਅਤੇ ਫਲਾਕਾ ਜਾਂ ਸਿਖਰਲੀ ਸਿਲ। ਕੁਝ ਹਾਲਤਾਂ ਵਿੱਚ ਸਿਖਰਲੀ ਸਿੱਲ ਗਾਇਬ ਹੈ ਅਤੇ ਸਭ ਤੋਂ ਉਪਰਲੇ ਅੰਸ਼ ਉੱਤੇ ਟੇਢੇ ਰੁਖ ਵਾਲਾ ਤੋੜਾ ਜਾਂ ਪੋਟੀਕਾ ਅਤੇ ਚੱਕਰਦਾਰ ਸਜਾਵਟ ਦਾ ਤਰੰਗਾ ਹੈ, ਦਰਮਿਆਨ ਇੱਕ ਸਾਦਾ ਪਟਾ ਹੈ।

ਥੰਮ੍ਹਾਂ ਦੀ ਅੰਦਰਲੀ ਕਤਾਰ ਨਾਲ ਮੰਡਪ ਅਕਸਰ, ਮੂਹਰਲੇ ਤੇ ਪਿਛਲੇ ਭਾਗਾਂ ਵਿੱਚ ਵੰਡੇ ਹੋਏ ਹਨ। ਮੱਠ-ਮੱਥੇ, ਇਕ, ਤਿੰਨ ਜਾਂ ਪੰਜ, ਅੰਦਰਲੇ ਮੰਡਪ ਦੇ ਪਿਛਵਾੜੇ ਹਨ। ਮੰਡਪ ਦੇ ਅੰਦਰ ਵੱਲ ਵਧੇਰੇ ਵਧੇ ਹੋਏ ਹਨ ਅਤੇ ਉਹਨਾਂ ਵਿੱਚ ਵਿਮਾਨ-ਮੱਥੇ ਦੇ ਸਾਰੇ ਅੰਗ ਹਨ ਅਰਥਾਤ ਤਰਾਸ਼ਿਆ ਹੋਇਆ ਅਧਿਸ਼ਥਾਨ, ਥੰਮ੍ਹਲੇ ਜਾਂ ਕੁੱਟਿਆ-ਸਤੰਭ, ਮਹੱਤਵਪੂਰਨ ਅੰਗ ਹਨ ਜਿਨ੍ਹਾਂ ਦਾ ਵਿਸਥਾਰ ਉੱਪਰ ਦਿੱਤਾ ਹੈ, ਅਤੇ ਵਧੀਆ ਤਰ੍ਹਾਂ ਨਾਲ ਬਣੇ ਕਪੋਟਾ ਅਤੇ ਕੁੱਡੂ ਸਜਾਵਟਾਂ ਵਾਲਾ ਪ੍ਰਸਤਾਰਾ ਹੈ। ਵਿਮਾਨਾ ਦੀ ਹੋਰ ਉਪਰਲੀ ਉਸਾਰੀ ਨਹੀਂ ਦਿਖਾਈ ਗਈ ਹੈ, ਜਿਸ ਤਰ੍ਹਾਂ ਪਿਛਲੇ ਮਠ ਵਾਲੇ ਮੰਡਪ ਦੇ ਅੰਦਰੂਨੀ ਰੂਪ ਨੂੰ ਦਿਖਾਇਆ ਗਿਆ ਹੈ, ਵਿਮਾਨ ਦੇ ਉਪਰਲੇ ਭਾਗ ਦਿਖਾਈ ਨਹੀਂ ਦਿੰਦੇ। ਮਠ ਦੇ ਅਗਲੇ ਭਾਗ ਦੇ ਪ੍ਰਸਤਾਰਾ ਅਤੇ ਮੰਡਪ ਦੀ ਛੱਤ ਦੇ ਹੇਠਲੇ ਹਿੱਸੇ ਦੀ ਹੱਦ ਸਾਂਝੀ ਹੈ।

ਅੱਠ ਅਜਿਹੇ ਗੁਫ਼ਾ-ਮੰਦਰ ਹਨ ਜਿਹੜੇ ਸਮਾਪਤੀ ਦੇ ਭਿੰਨ-ਭਿੰਨ ਪੜਾਵਾਂ ਉੱਤੇ ਹਨ : ਕੋਨੇਰੀ ਮੰਡਪਮ, ਵਰਾਹਾ ਮੰਡਪਮ, ਮਹੀਸ਼ਾਮਰਦਿਨੀ ਮੰਡਪਮ, (ਜਿਸ ਦਾ ਸਥਾਨਕ ਨਾ ਯਮਪੁਰੀ ਮੰਡਪਮ ਹੈ), ਕੋਨੇਰੀ ਮੰਡਪਮ ਤੋਂ ਅੱਗੇ ਇੱਕ ਅਧੂਰਾ ਗੁਫ਼ਾ-ਮੰਦਰ, ਪੰਚ-ਪਾਂਡਵ ਮੰਡਪਮ, ਆਦੀਵਰਗ ਗੁਫ਼ਾ-ਮੰਦਰ ਜਿਸ ਨੂੰ ਇਸ ਦੇ ਸ਼ਿਲਾਲੇਖ ਵਿੱਚ ਪਰਮੇਸ਼ਵਰਾ ਮਹਾਂਵਰਗ ਵਿਸ਼ਨੂੰਗ੍ਰਿਹਮ ਕਿਹਾ ਗਿਆ ਹੈ ਅਤੇ ਰਾਮਾਨੁਜ ਮੰਡਪਮ। ਇਹਨਾਂ ਵਿਚੋਂ ਵਰਾਹਾ ਅਤੇ ਰਾਮਾਨੁਜ ਮੰਡਪਮਾਂ ਦੇ ਅਭਿੰਨ ਮੰਡਪ ਹਨ, ਜਦੋਂ ਕਿ ਕੋਨੇਰੀ ਮੰਡਪਮ ਅਤੇ ਆਦੀਵਰਾਹਾ ਗੁਫ਼ਾ-ਮੰਦਰ ਦੇ ਮੰਡਪ, ਥੰਮ੍ਹਾਂ ਦੀ ਅੰਦਰਲੀ ਕਤਾਰ ਨਾਲ, ਅਰਧ-ਮੰਡਪ ਅਤੇ ਮੁੱਖ-ਮੰਡਪ ਵਿੱਚ ਵੰਡੇ ਹੋਏ ਹਨ। ਮਹੀਸ਼ਾਮਰਦਿਨੀ ਮੰਡਪਮ ਇਸ ਲਈ ਅਨੋਖਾ ਹੈ ਕਿਉਂਕਿ ਇਸ ਦੇ ਮੁੱਖ ਕੇਂਦਰੀ ਮਠ ਤੋਂ ਪਹਿਲਾਂ ਇਕ ਥੰਮ੍ਹਾਂ ਵਾਲੀ ਵਰਗਾਕਾਰ ਡਿਉਢੀ ਹੈ ਜਿਹੜੀ ਵੱਡੇ ਮੰਡਪ ਵਿੱਚ ਵਧੀ ਹੋਈ ਹੈ ਜਿਵੇਂ ਦਲਵਾਨੂਰ ਗੁਫ਼ਾ-ਮੰਦਰ ਵਿੱਚ ਹੈ। ਪੰਜ ਪਾਂਡਵ ਮੰਡਪਮ ਇੱਕ ਵਰਗਾਕਾਰ ਕੇਂਦਰੀ ਮਠ ਦੇ ਕੱਟਣ ਦੇ ਜਤਨ ਨੂੰ ਪ੍ਰਗਟਾਉਂਦਾ ਹੈ ਜਿਸ ਦੇ ਆਲੇ-ਦੁਆਲੇ ਮੰਡਪਾ ਦੇ ਰੂਪ ਵਿੱਚ ਆਸ਼ਰਮ ਹੈ ਜਿਸ ਦੇ ਚਾਰੇ ਪਾਸੀਂ ਥੰਮ੍ਹਾਂ ਦੀਆਂ ਦੋ ਕਤਾਰਾਂ ਹਨ। ਵਰਾਹਾ ਮੰਡਪਮ ਅਤੇ ਆਦੀਵਰਾਰਾ ਗੁਫ਼ਾ-ਮੰਦਰਾਂ ਵਿੱਚ ਇਕ ਇਕ ਮੱਠ-ਕੋਠੜੀ ਹੈ ਜਦ ਕਿ ਅਤੇ ਰਾਮਾਨੁਜ ਮੰਡਪਮਾਂ ਵਿੱਚ ਤਿੰਨੇ ਮਠ-ਕੋਠੜੀਆਂ ਹਨ, ਕੋਨੇਰੀ ਮੰਡਪਮ ਵਿੱਚ ਮੰਡਪਮ ਦੇ ਪਿੱਛੇ ਇੱਕ ਕਤਾਰ ਵਿੱਚ ਪੰਜ ਕੋਠੜੀਆਂ ਹਨ।

ਮੁਲਾਇਮ ਸਜਾਵਟ,ਵਿੱਚ ਵੀ ਮਾਮੱਲਾ ਸ਼੍ਰੇਣੀ ਦੇ ਗੁਫ਼ਾ-ਮੰਦਰ ਮਹਿੰਦਰਾ ਸ਼ੈਲੀ ਦੇ ਗੁਫ਼ਾ-ਮੰਦਰਾਂ ਨਾਲੋਂ ਵਿਸ਼ਿਸ਼ਟ ਉੱਨਤੀ ਦਾ ਪ੍ਰਗਟਾਉ ਕਰਦੇ ਹਨ, ਇਸ ਕਰਕੇ ਵੀ ਕਿਉਂਕਿ ਉਹਨਾਂ ਵਿੱਚ ਦੁਆਰਪਾਲਾਂ ਦੀਆਂ ਆਮ ਮੂਰਤੀਆਂ ਤੋਂ ਬਿਨ੍ਹਾਂ ਵੱਡੀਆਂ ਤੇ ਵਧੀਆ ਮੂਰਤੀਆਂ ਹਨ। ਅਕਸਰ ਇਹ ਸੰਖਿਪਤ ਹੁੰਦੇ ਹਨ ਅਤੇ ਪੌਰਾਣਿਕ ਲੋਕ-ਕਥਾਵਾਂ ਦਾ ਵਰਣਨ ਕਰਦੇ ਹਨ। ਵਰਾਹਾ ਮੰਡਪਮ ਵਿੱਚ, ਜਿਹੜਾ ਸਭ ਤੋਂ ਵੱਧ ਸੰਪੂਰਨ ਗੁਫ਼ਾ-ਮੰਦਰ ਹੈ ਅਤੇ ਜਿਸ ਦੇ ਸਾਰੇ ਭਾਗ ਸੁਰੱਖਿਅਤ ਹਨ, ਇਸ ਦੇ ਮੰਡਪਮ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿਚਲੀਆਂ ਵੱਡੀਆਂ ਪੱਟੀਆਂ ਵਿੱਚ ਭੂ-ਵਰਹਾ ਅਤੇ ਤ੍ਰਿਵੀਕਰਮਾ ਦੇ ਉਭਾਰ-ਚਿਤਰ ਹਨ। ਇਸ ਦੀ ਪਿਛਲੀ ਕੰਧ ਉੱਤੇ ਦੋ ਹੋਰ ਹਨ, ਵੱਧੇ ਹੋਏ ਮਠ-ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ ਇੱਕ ਇੱਕ ਹੈ, ਜਿਨ੍ਹਾਂ ਵਿੱਚ ਰਾਜਲਕਸ਼ਮੀ ਅਤੇ ਦੁਰਗਾ ਦੀਆਂ ਪੱਟੀਆਂ ਹਨ। ਵਧੇ ਹੋਏ ਮੱਥੇ ਵਾਲੇ ਮੱਠ ਦੀ ਅਗਲੀ ਕੰਧ ਤੇ ਬਾਹੀਆਂ ਵਾਲੀਆਂ ਕੰਧਾਂ ਵਿੱਚ ਆਲੇ ਹਨ ਜਿਨ੍ਹਾਂ ਵਿੱਚ ਦੁਆਰ ਪਾਲਾਂ ਦੇ ਬੁੱਤ ਹਨ। ਜਿਸ ਵਿਧੀ ਨਾਲ ਭੂ-ਵਰਹਾ ਦਾ ਸੂਰ-ਸਿਰ, ਗਰਦਨ ਉੱਤੇ ਜਾਂ ਮਨੁੱਖੀ ਸਰੀਰ ਨਾਲ ਬੇਮਲੂਮੇ ਰੂਪ ਵਿੱਚ ਵਿਲੀਨ ਹੁੰਦਾ ਹੈ, ਕਲਾ ਦਾ ਇੱਕ ਅਤਿ-ਉੱਤਮ ਨਮੂਨਾ ਹੈ ਤੇ ਗੁਪਤਿਆਂ ਦੀਆਂ ਅਤੇ ਦੂਜੀਆਂ ਮੂਰਤੀਆਂ ਦੀ ਅਜਿਹੀ ਪੇਸ਼ਕਾਰੀ ਇਸ ਦਾ ਮੁਕਾਬਲਾ ਨਹੀਂ ਕਰ ਸਕਦੀ। ਕੇਂਦਰੀ ਮਠ ਹੁਣ ਖਾਲੀ ਹੈ, ਪਰ ਕਿਸੇ ਵੇਲੇ ਇਸ ਵਿੱਚ ਸ਼ਾਇਦ ਨਰਸਿਮਹਾ ਦੀ ਚਿਤਰੀ ਹੋਈ ਜਾਂ ਸੰਗਮਰਮਰ ਦੇ ਚੂਨੇ ਦੀ ਮੂਰਤੀ ਹੁੰਦੀ ਸੀ। ਆਦੀਵਰਾਹਾ ਗੁਫ਼ਾ-ਮੰਦਰ ਵਿੱਚ ਲਗਭਗ ਉਹੋ ਜਿਹੇ ਤੇ ਲਗਭਗ ਉਹੋ ਜਿਹੀ ਸਥਿਤੀ ਵਿੱਚ, ਰਾਜਲਕਸ਼ਮੀ ਤੇ ਦੁਰਗਾ ਦੇ ਵਧੇਰੇ ਕਲਾਮਈ ਤੇ ਸ਼ਾਨਦਾਰ ਚਿਤਰ ਹਨ ਜਿਹੜੇ ਵਧੇ ਹੋਏ ਮਠ-ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ, ਪਿਛਲੀ ਕੰਧ ਦੀਆਂ ਪੱਟੀਆ ਉੱਤੇ ਮੁੜ ਚਿਤਰੇ ਗਏ ਹਨ। ਇਸ ਤੋਂ ਬਿਨ੍ਹਾਂ, ਆਦੀਵਰਹਾ ਗੁਫ਼ਾ-ਮੰਦਰ ਦੇ ਵਧੇ ਹੋਏ ਕੇਂਦਰੀ ਮਠ ਦੀ ਸਾਹਮਣੀ ਕੰਧ ਵਿੱਚ ਤਿੰਨ ਆਲੇ ਹਨ, ਜਿਨ੍ਹਾਂ ਵਿਚੋਂ ਇਕ ਇੱਕ ਪ੍ਰਵੇਸ਼-ਦੁਆਰ ਦੇ ਦੋਵੇਂ ਪਾਸੇ ਹੈ, ਜਿਨ੍ਹਾਂ ਵਿੱਚ ਦੂਜੀਆਂ ਮੂਰਤੀਆਂ ਹਨ। ਪ੍ਰਵੇਸ਼-ਦੁਆਰੇ ਦੇ ਦੋਨੋਂ ਪਾਸਿਆਂ ਦੇ ਆਲਿਆਂ ਵਿੱਚ ਦੁਆਰ-ਪਾਲ ਹਨ। ਦੋ ਕੇਂਦਰੀ ਚੌੜੇ ਆਲਿਆਂ ਵਿੱਚ ਦੋਨੋਂ ਪਾਸੀਂ ਇੱਕ ਇੱਕ, ਕ੍ਰਮਵਾਰ ਖੜੇ ਹੋਏ ਵਿਸ਼ਨੂੰ ਤੇ ਹਰੀਹਰ ਦੇ ਬੁੱਤ ਹਨ। ਉਤਰ ਅਤੇ ਦੱਖਣ ਉਤਲੇ ਸਭ ਤੋਂ ਅੰਤਲੇ ਆਲਿਆਂ ਵਿੱਚ ਨਾਗਰਾਜ ਜਾਂ ਆਦਿਸ਼ੇਸ਼ ਨੂੰ, ਮਨੁੱਖੀ ਰੂਪ ਵਿੱਚ ਜਿਸ ਦਾ ਪੰਜ ਸਿਰਾਂ ਵਾਲਾ ਸੱਪ ਦਾ ਫਨ ਹੈ, ਦਿਖਾਇਆ ਗਿਆ ਤੇ ਇਸ ਤੋਂ ਬਿਨ੍ਹਾਂ ਇੱਕ ਬੁੱਤ ਚਿਤਰ ਸ਼ਾਨਦਾਰ ਤ੍ਰੀਭੰਗਾ ਅੰਦਾਜ਼ ਵਿੱਚ ਦਿਖਾਇਆ ਗਿਆ ਹੈ। ਮੁੱਖ-ਮੰਡਪ ਦੀਆਂ ਦੱਖਣੀ ਤੇ ਉੱਤਰੀ ਕੰਧਾਂ ਉਤੇ ਵੱਡੇ ਵੱਡੇ ਚਿਤਰ ਹਨ ਜਿਨ੍ਹਾਂ ਵਿਚੋਂ ਖੜੇ ਹੋਏ ਬ੍ਰਹਮਾ ਅਤੇ ਵਿਸ਼ਨੂੰ ਨੂੰ ਗੰਗਾਧਾਰਾ ਵਾਂਗ ਦਿਖਾਇਆ ਗਿਆ ਹੈ। ਅਰਧ-ਮੰਡਪ ਦੀਆਂ ਦੱਖਣੀ ਤੇ ਉੱਤਰੀ ਕੰਧਾਂ ਉਤੇ, ਓਹੋ ਜਿਹੀਆਂ ਪੱਟੀਆਂ ਵਿੱਚ, ਪੱਲਵ ਸਮਰਾਟਾਂ ਸਿਮਹਾਵਿਸ਼ਨੂੰ ਅਤੇ ਮਹਿੰਦਰਾ ਨੂੰ ਆਪਣੀਆਂ ਰਾਣੀਆਂ ਤੇ ਪ੍ਰੇਮਕਾਵਾਂ ਨਾਲ ਲਗਭਗ ਪੂਰੇ-ਆਕਾਰ ਦੇ ਸ਼ਾਹੀ ਸਮੂਹ ਚਿਤਰਾਂ ਵਿੱਚ ਦਿਖਾਇਆ ਗਿਆ ਅਤੇ ਉਹਨਾਂ ਦੀ ਪਛਾਣ ਨੂੰ ਪ੍ਰਗਟਾਉਣ ਲਈ ਉਹਨਾਂ ਉੱਤੇ ਚਿਟਾਂ ਲਿਖੀਆਂ ਹੋਈਆਂ ਹਨ। ਮੁੱਖ ਪੂਜਾ-ਗ੍ਰਹਿ ਵਿੱਚ, ਵਰਾਹਾ ਮੂਰਤੀ ਦਾ ਸੰਗਮਰਮਰ ਦੇ ਚੂਨੇ ਦਾ ਆਧੁਨਿਕ ਚਿਤਰ ਹੈ। ਇਸ ਮੰਦਰ ਨੂੰ ਪੂਜਾ ਲਈ ਵਰਤਿਆ ਜਾਂਦਾ ਹੈ। ਜਦ ਕਿ ਦੂਜੇ ਪੂਜਾ ਲਈ ਨਹੀਂ ਵਰਤੇ ਜਾਂਦੇ। ਰਾਮਾਨੁਜ ਮੰਡਪਮ ਦੇ ਦੱਖਣੀ ਕੰਧ ਵਿਚਲੇ ਦੁਰਗਾ ਦੇ ਨੱਕਾਸ਼ੇ ਹੋਏ ਉਭਾਰ-ਚਿਤਰ ਨੂੰ ਅਤੇ ਰਾਜਲਕਸ਼ਮੀ ਦੇ ਉੱਤਰੀ ਕੰਧ ਵਿਚਲੇ ਅਜਿਹੇ ਚਿਤਰ ਨੂੰ ਪਿਛਲੇ ਸਮਿਆਂ ਵਿੱਚ, ਵੈਸ਼ਨਵ ਕਾਬਜ਼ਾਂ ਨੇ ਪੂਰੀ ਤਰ੍ਹਾਂ ਨਾਲ ਛਿੱਲਿਆ ਅਤੇ ਏਸੇ ਤਰ੍ਹਾਂ ਇਸ ਮੌਲਿਕ ਤਿੰਨ-ਕੋਠੜੀਆਂ ਵਾਲੇ ਸ਼ਿਵ ਗੁਫ਼ਾ-

ਮੰਦਰ ਦੇ ਮਠਾਂ ਦਿਆਂ ਮੱਥਿਆਂ ਅਤੇ ਉਹਨਾਂ ਦੇ ਦੁਆਰਪਾਲਾਂ ਨੂੰ ਵੀ ਛਿੱਲਿਆ। ਕੇਂਦਰੀ ਮੱਠ ਦੀ ਪਿਛਲੀ ਕੰਧ ਉੱਤੇ ਸੋਮਸਕਾਂਡਾ ਸ਼੍ਰੇਣੀ ਦੇ ਨਿਸ਼ਾਨ ਹਨ। ਮਹੀਸ਼ਾਰਮਰਦਿਨੀ ਗੁਫ਼ਾ-ਮੰਦਰ ਦੇ ਮੰਡਪ ਦੀਆਂ ਪਾਸਿਆਂ-ਵਾਲੀਆਂ ਦੋਹਾਂ ਕੰਧਾਂ ਉੱਤੇ, ਪੱਲਵਾਂ ਦੀਆਂ ਬਹੁਤ ਹੀ ਕੀਰਤੀਵਾਨ ਅਤੇ ਪ੍ਰਸਿੱਧ ਮੂਰਤੀਆਂ ਵਿਚੋਂ ਦੋ ਮੂਰਤੀਆਂ ਹਨ ਅਰਥਾਤ ਉੱਤਰ ਵਿੱਚ ਦੁਰਗਾ ਮਹੀਸ਼ ਅਸੁਰਾਮਰਦਿਨੀ ਦੇ ਰੂਪ ਵਿੱਚ, ਛਲਾਂਗ ਮਾਰ ਰਹੇ ਸ਼ੇਰ ਉਪਰ ਚੜ੍ਹੀ ਹੋਈ ਅਤੇ ਮਹੀਸ਼ਅਸੁਰਾ ਤੇ ਉਸ ਦੇ ਸਾਥੀਆਂ ਨਾਲ ਯੁੱਧ ਕਰ ਰਹੀ ਅਤੇ ਦੱਖਣ ਵਿੱਚ ਵਿਸ਼ਨੂੰ ਨੂੰ ਸੱਪ ਦੀ ਸੇਜ ਉਤੇ ਯੋਗ—ਨਿਦਰਾ ਜਾਂ ਅੰਤਰ ਧਿਆਨੀ ਨੀਂਦ ਵਾਲੇ ਅੰਨੰਨਤਾ ਸਾਈਨ ਦੇ ਰੂਪ ਵਿੱਚ ਦਿਖਾਇਆ ਗਿਆ ਹੈ। ਦੁਰਗਾ ਵਿੱਚ ਦਿਖਾਈ ਗਈ ਸੁੰਦਰਤਾ ਛਬੀ, ਸ਼ਕਤੀ ਅਤੇ ਚੁਸਤੀ ਤੋਂ ਬਿਨ੍ਹਾਂ, ਰਾਖਸ਼ ਮਹੀਸ਼ਅਸੁਰਾ ਦੇ ਮਨੁਖਾ ਸਰੀਰ ਅਤੇ ਮੱਝ ਦੇ ਸਿਰ ਦਾ ਚਤੁਰ ਏਕੀਕਰਨ ਕੇਵਲ ਉਪਰ-ਵਰਣਿਤ ਵਰਹਾ-ਰੂਪ ਦੇ ਮਿਸ਼ਰਣ ਦੇ ਬਰਾਬਰ ਹੈ। ਉਸ ਵਿਦਰੋਹ ਅਤੇ ਅਭਿਮਾਨ ਦਾ ਤਾਂ ਕਹਿਣਾ ਹੀ ਕੀ ਜਿਹੜਾ ਪਸ਼ੂ ਚਿਹਰੇ ਦੇ ਵਿੱਚ ਵੀ ਉਸ ਦੀ ਸਥਿਤੀ ਅਤੇ ਵਿਹਾਰ ਰਾਹੀਂ ਪ੍ਰਗਟਾਇਆ ਗਿਆ ਹੈ। ਇਸ ਤਰ੍ਹਾਂ ਇਹ ਸਾਰੀਆਂ ਮੂਰਤੀਆਂ ਆਪਣੇ ਆਪਣੇ ਰੂਪਾਂ ਦੇ ਮੁੱਢਲੇ ਸੁਰੱਖਿਅਤ ਚਿਤਰਾਂ ਨੂੰ ਸਥਾਪਿਤ ਕਰਦੀਆਂ ਹਨ ਅਤੇ ਇਸ ਤਰ੍ਹਾਂ ਦੱਖਣ ਵਿਚਲੀ ਮੁੱਢਲੀ ਮੂਰਤੀ-ਕਲਾ ਦੇ ਵਿਕਾਸ ਦੇ ਅਧਿਐਨ ਲਈ ਬੜੀ ਮੁੱਲਵਾਨ ਸਾਮਗਰੀ ਪ੍ਰਦਾਨ ਕਰਦੀਆਂ ਹਨ।

ਨਵੀਨ ਖੋਜ (ਲੌਕਵੁੱਡ, ਸਿਰੋਮੋਨੀ ਅਤੇ ਦਯਾਨੰਦਨ ਦੁਆਰਾ -"ਮਹਾਬਲੀਪੁਰਮ ਸਟੱਡੀਜ਼") ਨੇ ਸਿੱਧ ਕਰ ਦਿੱਤਾ ਹੈ ਕਿ ਪੱਲਵਾਂ ਦੇ ਸ਼ੈਵ ਅਤੇ ਵੈਸ਼ਨਵ ਗੁਫ਼ਾ-ਮੰਦਰਾਂ ਦੇ ਦੁਆਰ ਪਾਲ ਵਾਸਤਵ ਵਿੱਚ ਆਯੁਧਪੁਰਸ਼ ਹਨ ਅਰਥਾਤ ਸ਼ਿਵ ਦੇ ਢੁੱਕਵੇਂ ਹਥਿਆਰਾਂ ਦਾ ਵਿਦਰੋਹੀ ਮਾਨਵੀਕਰਨ ਹੈ (ਸੂਲ ਅਤੇ ਪਰਸੂ ਅਰਥਾਤ ਤ੍ਰਿਸ਼ੂਲ ਤੇ ਕੁਹਾੜੀ) ਜਾਂ ਵਿਸ਼ਨੂੰ ਦੇ ਹਥਿਆਰਾਂ ਦਾ (ਸੰਕਾ ਅਤੇ ਚਕਰਾ ਅਰਥਾਤ ਸੰਖ ਅਤੇ ਚੱਕਰ), ਜਿਹੜੇ ਸੰਬੰਧਿਤ ਦੁਆਰਪਾਲਾਂ ਦੇ ਸਿਰ ਦੇ ਕੱਜਣਾਂ ਉੱਤੇ ਦਿਖਾਏ ਗਏ ਹਨ। ਇਹ ਵੀ ਸਿੱਧ ਕਰ ਦਿੱਤਾ ਗਿਆ ਹੈ ਕਿ ਮਹੀਸ਼ਾਰਮਰਦਿਨੀ ਗੁਫ਼ਾ-ਮੰਦਰ ਦਾ ਮੌਲਿਕ ਸਮਰਪਣ ਵਿਸ਼ਨੂੰ ਦੇ ਨਾਂ ਸੀ ਜਿਸ ਨੂੰ ਪਿਛੋਂ ਉਸੇ ਸ਼ਤਾਬਦੀ ਵਿੱਚ, ਅਸਲੀ ਵਿਸ਼ਨੂੰ ਦੀ ਥਾਂ ਜਿਹੜਾ ਸ਼ਾਇਦ ਸੰਗਮਰਮਰ ਦੇ ਚੂਨੇ ਨਾਲ ਚਿਤਰਿਆ ਹੋਇਆ ਸੀ, ਮਠ ਦੀ ਲੀਕਾਂ ਵਾਲੀ ਕੰਧ ਉੱਤੇ, ਵੱਡੀ ਸੋਮਨਕਾਂਡਾ ਪੱਟੀ ਨੂੰ ਵਰਤ ਕੇ, ਸ਼ੈਵ ਬਣਾ ਦਿੱਤਾ ਸੀ। ਕਾਫੀ ਉਚਿੱਤ ਰੂਪ ਵਿੱਚ ਦੋਨੋਂ ਦੁਆਰਪਾਲ ਮਠ ਦੇ ਦਰਵਾਜ਼ੇ ਦੇ ਪੱਖਿਆਂ ਦੇ ਦੋਨੋਂ ਪਾਸਿਆਂ ਵਾਲੀਆਂ ਤੰਗ ਥਾਂਵਾਂ ਵਿੱਚ ਬੜੇ ਅਦਭੁਤ ਢੰਗ ਨਾਲ ਘੁਸੇ ਹੋਏ ਹਨ, ਇਹ ਉਸੇ ਤਰ੍ਹਾਂ ਦੇ ਮਗਰੋਂ ਸੁੱਝੇ ਵਿਚਾਰ ਹਨ। ਇਹ ਅਦਲਾ-ਬਦਲੀ ਸ਼ੈਵ ਦੇ ਪੁਨਰ-ਸਮਰਪਣ ਲਈ ਕੀਤੀ ਗਈ। ਏਸੇ ਤਰਾਂ ਤ੍ਰਿਮੂਰਤੀ ਮੰਦਰ ਦੇ ਦੋਨੋਂ ਪਾਸੀਂ ਮਠ-ਕੋਠੜੀਆਂ ਹਨ ਅਤੇ ਵਿਸ਼ਨੂੰ ਨੇ ਮੌਲਿਕ ਯੋਜਨਾ ਵਿੱਚ ਕੇਂਦਰੀ ਮਠ ਵਿੱਚ ਪ੍ਰਮੁੱਖ ਸਥਾਨ ਮੱਲਿਆ ਹੋਇਆ ਹੈ।

ਭਾਵੇਂ ਸਹੀ ਅਰਥਾਂ ਵਿੱਚ ਉਸ ਦੇ ਅਤੀਰਣਚੰਦਾ ਮੰਡਪਮ ਵਾਂਗ ਗੁਫ਼ਾ-ਮੰਦਰ ਨਹੀਂ ਹਨ, ਰਾਜਾ ਸਿਮਹਾ ਪੱਲਵ (700-728) ਦੀਆਂ ਚਟਾਨ ਨੂੰ ਕੱਟ ਕੇ ਬਣਾਏ ਮੰਦਰਾਂ ਦੀ ਸ਼੍ਰੇਣੀ ਦੀਆਂ ਦੂਜੀਆਂ ਕਿਰਤਾਂ ਜਿਹੜੀਆਂ ਮਹਾਬਲੀਪੁਰਮ ਤੇ ਨੇੜੇ-ਤੇੜੇ ਦੇ ਇਲਾਕੇ ਵਿੱਚ ਮਿਲਦੀਆਂ ਹਨ, ਇਹ ਹਨ : ਸਾਲੂਵੰਕੁੱਪਮ ਵਿਖੇ ਯਾਲੀਮੰਡਪਮ, ਮਹਾਬਲੀਪੁਰਮ ਦੇ ਉੱਤਰ ਵਿੱਚ ਇੱਕ ਬਸਤੀ ਜਿਸ ਨੂੰ ਸ਼ੇਰ ਦੀ ਗੁਫ਼ਾ ਆਖਦੇ ਹਨ ਅਤੇ ਏਸੇ ਤਰ੍ਹਾਂ ਦੇ ਹੋਰ ਸਜਾਵਟੀ ਮੰਡਪ। ਇਹ ਉਪਰ ਵਰਣਿਤ ਗੁਫ਼ਾ-ਮੰਦਰਾਂ ਦੀਆਂ ਦੋਨੋਂ ਸ਼੍ਰੇਣੀਆਂ ਤੋਂ ਵੱਖਰੇ ਹਨ। ਬਾਲੀ

ਮੰਡਪਮ ਵਿਚ ਛੋਟਾ, ਚੌਰਸ ਤੇ ਘੱਟ ਡੂੰਘਾ ਮੰਡਪ ਹੈ ਜਿਹੜਾ ਇਕ ਘਸੀ ਹੋਈ ਚਟਾਨ ਦੇ ਪੂਰਬੀ ਮੱਥੇ, ਜਿਹੜਾ ਸਮੁੰਦਰ ਦੇ ਸਾਹਮਣੇ ਹੈ, ਉੱਤੇ ਬਣਿਆ ਹੋਇਆ ਹੈ। ਇਸ ਦਾ ਤਰਾਸ਼ਿਆ ਹੋਇਆ ਅਧਿਸ਼ਥਾਨ ਹੈ ਅਤੇ ਇਸ ਦੇ ਮੱਥੇ ਦੇ ਦੋਨੋਂ ਪਾਸੀਂ ਥੰਮ ਹਨ ਜਿਹਨਾਂ ਦੇ ਆਧਾਰ ਬਿਫਰੇ ਹੋਏ ਬੱਬਰ ਸ਼ੇਰਾਂ ਜਾਂ ਵਿਆਲਾਂ ਨਾਲ ਸਜੇ ਹੋਏ ਹਨ ਜਿਹੜੇ ਇਕ ਨੀਵੇਂ ਥੜ੍ਹੇ ਉੱਤੇ ਕੱਟੇ ਗਏ ਹਨ, ਜਿਸ ਤੀਕ ਪੌੜੀਆਂ ਦੇ ਪੜਾਵੇ ਰਾਹੀਂ ਪ੍ਰੁੱਜਿਆ ਜਾ ਸਕਦਾ ਹੈ। ਸਾਰੀ ਬਣਤਰ ਦੇ ਆਲੇ-ਦੁਆਲੇ ਮਹਿਰਾਬਦਾਰ ਕਿੰਗਰੀ ਹੈ ਜਿਸ ਉੱਤੇ ਗਿਆਰਾਂ ਵਿਆਲਾਂ ਦੇ ਸਿਰ ਹਨ ਜਿਨ੍ਹਾਂ ਨੂੰ ਗ਼ਲਤੀ ਨਾਲ "ਸ਼ੇਰਾਂ ਦੇ ਸਿਰ" ਕਿਹਾ ਗਿਆ ਹੈ। ਮੰਡਪ ਦੇ ਦੱਖਣ ਵੱਲ ਅਤੇ ਚਟਾਨ ਦੇ ਮੱਥੇ ਉਤੇ ਦੋ ਹਾਥੀਆਂ ਦੇ ਅਗਲੇ ਹਿੱਸਿਆਂ ਦੇ ਉਭਾਰ-ਚਿਤਰ ਹਨ ਜਿਨ੍ਹਾਂ ਦੀਆਂ ਗਰਦਨਾਂ ਉੱਤੇ ਹੌਦੇ ਹਨ, ਇਹਨਾਂ ਵਿਚਾਲੇ ਇੱਕ ਦੁਜਸਤੰਭਾ ਹੈ ਅਤੇ ਧੁਰ ਦੱਖਣ ਵੱਲ ਇਕ ਘੋੜਾ ਹੈ। ਚਟਾਨ ਦੇ ਉਤਰੀ ਪਾਸੇ ਉੱਤੇ ਬੈਠੇ ਹੋਏ ਬੱਬਰ ਸ਼ੇਰ ਦਾ ਅੱਗਾ ਖਰਵੀ ਤਰ੍ਹਾਂ ਨਾਲ ਖੁਣਿਆ ਹੋਇਆ ਹੈ, ਜਿਸ ਦੀ ਛਾਤੀ ਵਿੱਚ ਵਰਗਾਕਾਰ ਆਲਾ ਬਣਿਆ ਹੋਇਆ ਹੈ ਜਿਸ ਵਿੱਚ ਮਹੀਸ਼ਾਰਮਰਦਿਨੀ ਦੀ ਚਿਤਰੀ ਹੋਈ ਤਸਵੀਰ ਹੈ। ਸਪਸ਼ਟ ਰੂਪ ਵਿੱਚ ਯਾਲੀਮੰਡਪਮ ਤਿਉਹਾਰਾਂ ਵਿੱਚ ਜਲੂਸ ਲਈ ਲਿਆਂਦੇ ਇਸ਼ਟਾਂ ਜਾਂ ਸ਼ਾਹੀ ਖ਼ਾਨਦਾਨ ਦੇ ਲੋਕਾਂ ਲਈ ਵਿਸ਼ਰਾਮ-ਗ੍ਰਹਿ ਦੇ ਤੌਰ 'ਤੇ ਵਰਤਿਆ ਜਾਂਦਾ ਸੀ। ਇਸ ਦਾ ਉਸ ਸਥਾਨ ਦੇ ਨਾਂ ਤਿਰੂਵੇ ਲੁੱਚੀਉਰ ਤੋਂ ਜਿਹੜਾ ਕਿ ਸ਼ਿਲਾਲੇਖ ਵਿੱਚ ਹੈ, ਤੋਂ ਪਤਾ ਚੱਲਦਾ ਹੈ। ਯਾਲੀਮੰਡਪਮ ਦਾ ਛੋਟਾ ਪ੍ਰਤਿਰੂਪ, ਮਹਾਬਲੀਪੁਰਮ ਦੇ ਸ਼ੇਰ ਮੰਦਰ ਦੇ ਦੱਖਣ ਵਿੱਚ ਛੱਲਾਂ ਨਾਲ ਝੰਬੀ ਚਟਾਨ ਉੱਤੇ ਮਿਲਿਆ ਹੈ। ਮੰਦਰ ਦੇ ਉੱਤਰ ਵੱਲ ਇੱਕ ਹੋਰ ਮਹੀਸ਼ਾਰਮਰਦਿਨੀ ਨਾਂ ਦੀ ਵੱਡੀ ਚਟਾਨ ਹੈ ਜਿਸ ਉੱਤੇ ਬੱਬਰ ਸ਼ੇਰ ਦਾ ਚਿਹਰਾ ਹੈ ਤੇ ਇਸ ਦੀ ਛਾਤੀ ਵਿੱਚ ਦੁਰਗਾ ਦਾ ਆਲਾ ਹੈ।

ਚਲਦੇ ਚਲਦੇ ਵੱਡੇ ਸਮੂਹ ਦੀਆਂ ਮੂਰਤੀਆਂ ਦੇ, ਛੱਤ ਤੋਂ ਬਿਨ੍ਹਾਂ ਨੱਕਾਸ਼ੇ ਹੋਏ ਦੋ ਪ੍ਰਸਿੱਧ ਉਭਾਰ-ਚਿਤਰਾਂ ਦਾ ਜ਼ਿਕਰ ਵੀ ਕਰ ਦਿੱਤਾ ਜਾਵੇ ਜਿਹੜੇ ਮਹਾਬਲੀਪੁਰਮ ਵਿੱਚ ਵੱਡੀਆਂ ਚਟਾਨਾਂ ਦੇ ਮੱਥਿਆਂ ਤੇ ਮਿਲਦੇ ਹਨ। ਉਹ ਹਨ : ਅਰਜੁਨ ਦਾ ਪ੍ਰਾਸ਼ਚਿਤ ਅਤੇ ਗੋਵਰਧਨ-ਕ੍ਰਿਸ਼ਨ ਦ੍ਰਿਸ਼। ਇਹ ਕਿਰਤਾਂ ਸੰਖੇਪ ਵੀ ਹਨ ਅਤੇ ਸੰਬੰਧਿਤ ਵਿਸ਼ਿਆਂ ਦਾ ਵਰਣਨ ਵੀ ਕਰਦੀਆਂ ਹਨ। ਅਰਜੁਨ ਦੇ ਪਸ਼ਚਾਤਾਪ ਵਾਲੇ ਚਿਤਰ ਵਿੱਚ, ਸ਼ਿਵ ਨੂੰ, ਅਰਜੁਨ ਨੂੰ ਮਨ-ਇੱਛਤ ਹਥਿਆਰ, ਪਸ਼ੂਪਤ, ਵਰਦਾਨ ਦੇ ਰੂਪ ਵਿੱਚ ਦਿੰਦਿਆਂ ਦਿਖਾਇਆ ਗਿਆ ਹੈ, ਵਰਦਾਨ ਜਿਹੜਾ ਅਰਜੁਨ ਨੂੰ ਘੋਰ ਤਪੱਸਿਆ ਕਰਨ ਪਿਛੋਂ ਮਿਲਿਆ ਸੀ। ਇਹ ਚਿਤਰਣ ਭਾਰਵੀ ਦੇ ਕਿਰਾਤਰ ਜੁਨੀਆ ਵਿੱਚ ਦਿੱਤੇ ਵਰਣਨ ਉੱਤੇ ਕੀਤਾ ਗਿਆ ਹੈ। ਗੋਵਰਧਨ ਕ੍ਰਿਸ਼ਨਾ ਦ੍ਰਿਸ਼ ਵਿੱਚ ਕ੍ਰਿਸ਼ਨ ਨੂੰ ਆਪਣੇ ਬੱਚਿਆਂ, ਪਸ਼ੂਆਂ ਤੇ ਦੂਜੇ ਸਾਜ਼-ਸਾਮਾਨ ਸਮੇਤ ਬੇਘਰ ਹੋਏ ਗੋਪ-ਗੋਪੀਆਂ ਨੂੰ ਠੱਲੀ ਹੋਈ ਪਹਾੜੀ ਨਾਲ ਸ਼ਰਨ ਦਿੰਦਿਆਂ ਦਿਖਾਇਆ ਹੈ ਜਦੋਂ ਇਹਨਾਂ ਨੂੰ ਇੰਦਰ ਦੇ ਕ੍ਰੋਧ ਕਾਰਨ ਆਏ ਮੀਂਹ ਤੇ ਗੜਿਆਂ ਦੇ ਤੂਫ਼ਾਨ ਕਾਰਨ ਆਪਣੇ ਘਰਾਂ ਤੋਂ ਭੱਜਣਾ ਪਿਆ ਸੀ। ਇਹ ਚਿਤਰਣ ਬੜਾ ਸ਼ਕਤੀਸ਼ਾਲੀ ਤੇ ਵਾਸਤਵਿਕ ਹੈ। ਦੱਖਣੀ ਭਾਰਤ ਦੀ ਇੱਕ ਅਨੋਖੀ ਵਿਆਖਿਆ ਮਿਲਦੀ ਹੈ ਜਿਸ ਵਿੱਚ ਇਸ ਝੁੰਡ ਵਿੱਚ ਕ੍ਰਿਸ਼ਨ ਦੀ ਮਨ-ਭਾਉਂਦੀ ਗੋਪੀ ਨੱਪੀਨਾਈ ਨੂੰ ਉਸ ਦੇ ਨਾਲ ਜੁੜ ਕੇ ਖੜਿਆਂ ਦਿਖਾਇਆ ਗਿਆ ਹੈ ਤੇ ਇਹ ਗੋਪੀ ਦ੍ਰਿਸ਼ ਵਿੱਚ ਦੂਜੀਆਂ ਔਰਤਾਂ ਨਾਲੋਂ ਆਪਣੀ ਪੁਸ਼ਾਕ, ਸਥਿਤੀ ਅਤੇ ਨੌਕਰਾਨੀ ਦੇ ਰੂਪ ਵਿੱਚ ਵੱਖਰੀ ਦਿਖਾਈ ਗਈ ਹੈ। ਕ੍ਰਿਸ਼ਨਾ ਨੱਪੀਨਾਈ ਵਿਸ਼ਾ, ਪਹਿਲੇ ਤੇ ਸਮਕਾਲੀ ਤਮਿਲ ਸਾਹਿਤ ਅਤੇ ਪਰੰਪਰਾ ਲਈ ਵਿਸ਼ੇਸ਼ ਵਿਸ਼ਾ ਹੈ।

## ਦੱਖਣ ਦੇ ਪਾਂਡੇ ਅਤੇ ਦੂਜੇ .ਗੈਰ-ਪੱਲਵ ਗੁਫ਼ਾ-ਮੰਦਰ

ਦੂਰ ਦੱਖਣ ਦੇ ਪਾਂਡੀਮੰਡਲਮ ਵਿੱਚ, ਜਿਸ ਵਿੱਚ ਮੁਖ ਰੂਪ ਵਿੱਚ ਮਦੁਰਾਈ, ਰਾਮਾਨਾਥਪੁਰਮ, ਤਿਰੂਨੇਲਵੇਨੀ, ਕੰਨਿਆ ਕੁਮਾਰੀ, ਤ੍ਰੀਵੈਂਦਰਮ ਅਤੇ ਕਿਲੋਨ ਦੇ ਅਜੋਕੇ ਜ਼ਿਲ੍ਹੇ ਅਤੇ ਪੁੱਡੂਕੋਦਾਈ ਦੇ ਦੱਖਣੀ ਭਾਗ ਜਿਨ੍ਹਾਂ ਦਾ ਹੁਣ ਜ਼ਿਲ੍ਹਾ ਬਣ ਗਿਆ ਹੈ, ਪੱਲਵਾਂ ਦੇ ਪਾਂਡੇ ਸਮਕਾਲੀਆਂ ਨੇ, ਪ੍ਰਾਰੰਭਕਾਰਾਂ ਪਿਛੋਂ ਜਲਦੀ ਹੀ ਕਹਿਣਾ ਚਾਹੀਦਾ ਹੈ ਸੱਤਵੀਂ ਸ਼ਤਾਬਦੀ ਦੇ ਮੱਧ ਪਿਛੋਂ ਚੱਟਾਨੀ ਨਿਰਮਾਣ-ਕਲਾ ਸ਼ੁਰੂ ਕਰ ਦਿੱਤੀ। ਉਹਨਾਂ ਨੇ ਇਸ ਕਾਰਜ ਨੂੰ ਤਿੰਨ ਸਦੀਆਂ ਤੋਂ ਵਧ ਤੱਕ ਜਾਰੀ ਰਖਿਆ ਜਦੋਂ ਤਕ ਕਿ ਉਹਨਾਂ ਨੂੰ ਥਾਂਜਾਉਰ ਦੇ ਉਭਰ ਰਹੇ ਚੋਲਿਆਂ ਨੇ ਉਨ੍ਹਾਂ ਨੂੰ ਮਾਤ ਨਾ ਪਾ ਦਿੱਤੀ। ਉਹਨਾਂ ਦੇ ਗੁਫ਼ਾ-ਮੰਦਰ, ਤਾਮਿਲਨਾਡੂ ਦੇ ਦੱਖਣੀ-ਅੱਧ ਅਤੇ ਨਾਲ ਲਗਦੇ ਕੇਰਲਾ ਦੇ ਇਲਾਕੇ ਵਿਚਾਲੇ ਪੱਲਵਾਂ ਦੇ ਗੁਫ਼ਾ-ਮੰਦਰਾਂ ਨਾਲੋਂ ਗਿਣਤੀ ਵਿੱਚ ਕਿਤੇ ਵੱਧ ਹਨ।

ਮੁੱਤਰਿਆਰ ਮੁਖੀਆਂ ਨੇ, ਜਿਨ੍ਹਾਂ ਦਾ ਰਾਜ, ਕਾਵੇਰੀ ਦੇ ਆਰ-ਪਾਰ ਪਰੰਪਰਈ ਚੋਲਾਮੰਡਲਮ ਅਰਥਾਤ ਤਿਰੂਚਿਰਾਪਲੀ, ਥਾਂਜਾਉਰ ਅਤੇ ਅਰਕਾਟ ਦੇ ਦੱਖਣੀ ਜ਼ਿਲ੍ਹਿਆਂ ਦੇ ਦੱਖਣੀ ਅੱਧ ਵਿੱਚ ਸੀ, ਅਤੇ ਜਿਨ੍ਹਾਂ ਨੇ ਵਾਰੀ ਵਾਰੀ ਪੱਲਵਾਂ ਤੇ ਪਾਂਡਿਆਂ ਦੀ ਅਧੀਨਤਾ ਕਬੂਲੀ, ਇਸ ਸਮੇਂ ਦੇ ਪਿਛਲੇ ਹਿੱਸੇ ਵਿੱਚ ਇਸ ਇਲਾਕੇ ਵਿਚ ਕਈ ਗੁਫ਼ਾ-ਮੰਦਰ ਬਣਾਏ। ਇਹ ਸਾਰੇ ਪੁੱਡੂਕੋਟਾਈ ਅਤੇ ਤਿਰੂਚਿਰਾਪਲੀ ਜ਼ਿਲਿਆਂ ਵਿੱਚ, ਤਿਰੂਵੇਲਰਾਈ, ਨਰਟਾਮਲਾਈ, ਕੁੰਨੰਦਰ ਕੋਵਿਲ, ਪੁਵਾਲੇਕੁੱਡੀ ਅਤੇ ਦੂਜੀਆਂ ਥਾਵਾਂ ਉੱਤੇ ਮਿਲਦੇ ਹਨ। ਉਹਨਾਂ ਦੇ ਗੁਫ਼ਾ-ਮੰਦਰ ਮੰਡਪਾਂ ਵਰਗੇ ਹਨ ਜਿਨ੍ਹਾਂ ਦੀਆਂ ਮਠ-ਕੋਠੜੀਆਂ ਸਾਧਾਰਨ ਹਨ ਅਤੇ ਉਹ ਉਸੇ ਇਲਾਕੇ ਦੇ ਪਾਂਡੇ ਗੁਫ਼ਾ-ਮੰਦਰਾਂ ਨਾਲ ਬਹੁਤ ਮਿਲਦੇ ਹਨ। ਅਤੀਆਮਾਨ ਜਾਂ ਆਦੀਗੇਮਾਨ ਸਰਦਾਰਾਂ ਨੇ, ਸਲੇਮ ਅਤੇ ਕੋਇੰਬਟੂਰ ਜ਼ਿਲਿਆਂ ਦੇ ਕੋਂਗੂ ਖੇਤਰ ਉੱਤੇ ਰਾਜ ਕਰਦਿਆਂ, ਜਿਹੜੇ ਤਿਰੂਚਿਰਾਪਲੀ ਜ਼ਿਲ੍ਹੇ ਦੇ ਨਾਲ ਲਗਦੇ ਹਨ, ਨਮਾਕੱਲ ਵਿਖੇ ਦੋ ਵਧੀਆ ਗੁਫ਼ਾ-ਮੰਦਰਾਂ ਦੀ ਖੁਦਾਈ ਕੀਤੀ ਹੈ। ਉਹ ਵਿਸ਼ਨੂੰ ਨੂੰ ਸਮਰਪਿਤ ਹਨ ਅਤੇ ਆਪਣੀਆਂ ਨੱਕਾਸ਼ੀਆਂ ਹੋਈਆਂ ਵਧੀਆ ਪੱਟੀਆਂ ਕਾਰਨ ਪ੍ਰਸਿੱਧ ਹਨ।

ਇਹ ਗੁਫ਼ਾ-ਮੰਦਰ, ਜਿਹੜੇ ਸਾਰੇ ਲਗਭਗ ਸੱਠ ਹਨ, ਪੱਲਵ ਮੰਦਰਾਂ ਵਾਂਗ, ਸਖ਼ਤ ਸਥਾਨਿਕ ਚਟਾਨਾਂ ਵਿੱਚ ਖੁਣੇ ਹੋਏ ਹਨ ਅਤੇ ਮੂਲ ਰੂਪ ਵਿੱਚ ਵਿਉਂਤ ਤੇ ਰੂਪ-ਰੇਖਾ ਵਲੋਂ ਮਹਿੰਦਰਾ-ਸ਼ੈਲੀ ਦੇ ਮੰਦਰਾਂ ਵਰਗੇ ਹਨ। ਪਰ ਉਹਨਾਂ ਵਿੱਚ ਕੁਝ ਆਪਣੇ ਵਿਸ਼ੇਸ਼ ਲੱਛਣ ਵੀ ਹਨ ਤੇ ਉਹਨਾਂ ਵਿੱਚ ਵਿਸ਼ੇਸ਼ ਕਰਕੇ ਬੁੱਤ-ਤਰਾਸ਼ੀ ਤੇ ਮੂਰਤੀ-ਕਲਾ ਦੇ ਪੱਖੋਂ ਚਾਲੂਕੀਆ ਨਮੂਨਿਆਂ ਦੇ ਕੁਝ ਵਿਸ਼ੇਸ਼ ਪੱਖ ਵੀ ਸ਼ਾਮਲ ਹਨ।

ਮਹਿੰਦਰਾ – ਸ਼ੈਲੀ ਗੁਫ਼ਾ-ਮੰਦਰਾਂ ਵਾਂਗ, ਉਹਨਾਂ ਵਿੱਚ ਇਕ ਮੰਡਪ ਹੁੰਦਾ ਹੈ ਜਿਸ ਦੇ ਪਿਛਲੇ ਪਾਸੇ ਅਕਸਰ ਇੱਕ ਜਾਂ ਇਕ ਤੋਂ ਵਧੀਕ ਮਠ-ਕੋਠੜੀਆਂ ਬਣੀਆਂ ਹੁੰਦੀਆਂ ਹਨ ਪਰ ਕੁਝ ਹਾਲਤਾਂ ਵਿੱਚ ਇਹ ਮੰਡਪ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿਚ ਬਣੀਆਂ ਹੁੰਦੀਆਂ ਹਨ ਜਿਵੇਂ ਹੋਰਨਾਂ ਤੋਂ ਬਿਨ੍ਹਾਂ ਤਿਰੂਚਿਰਾਪਲੀ ਵਿਖੇ ਨੀਵੇਂ ਥਾਂ ਵਾਲੀ ਚਟਾਨ-ਕੱਟ ਪਾਂਡਿਆਂ ਦੀ ਗੁਫ਼ਾ ਵਿੱਚ ਅਤੇ ਤਿਰੁੱਪਰਨਕੁਨਰਮ ਵਿਖੇ ਗੁਫ਼ਾ-ਮੰਦਰ ਵਿੱਚ। ਉਹਨਾਂ ਦੇ ਅਗਲੇ ਪਾਸੇ ਵੱਲ ਭਾਰੀ ਥੰਮ੍ਹ ਹਨ ਜਿਹੜੇ ਸਿਖਰ ਤੇ ਨੀਂਹ ਉੱਤੇ, ਮੂਲ ਰੂਪ ਵਿਚ, ਕਾਟ ਵਿੱਚ ਵਰਗਾਕਾਰ ਹਨ, ਜਿਨ੍ਹਾਂ ਦਾ ਮੱਧ ਵਾਲਾ ਹਿੱਸਾ ਅੱਠ-ਕੋਣਾ ਹੈ, ਜਿਨ੍ਹਾਂ ਉੱਤੇ ਭਾਰੇ ਪੋਟੀਕਾ ਜਾਂ ਛੱਜੇ ਹਨ, ਆਮ ਤੌਰ ਤੇ ਸਿੱਧੀ ਢਾਲ ਵਿੱਚ ਹੁੰਦੇ ਹਨ ਜਿਸ ਨਾਲ ਫਲਸਰੂਪ ਇੱਕ ਕੋਣਾਕਾਰ ਚਿਤਰ

ਬਣਦਾ ਹੈ। ਐਪਰ ਕੁਝ ਨਮੂਨਿਆਂ ਵਿੱਚ ਥੰਮ੍ਹ ਦੂਜੀ ਕਿਸਮ ਦੇ ਹਨ, ਛੱਜੇ ਵਿੰਗੇ-ਟੇਢੇ ਅਤੇ ਤਰੰਗਾਂ ਢਾਲ ਦੇ ਹਨ। ਸਾਰੇ ਗੁਫ਼ਾ-ਮੰਦਰਾਂ ਵਿਚ, ਉਹਨਾਂ ਦੇ ਮੰਡਪਾਂ ਦੇ ਮੱਥਿਆਂ ਉਤਲੇ ਮਹਿਰਾਬ ਦੀ ਨੱਕਾਸ਼ੀ ਤੋਂ ਬਿਨ੍ਹਾਂ, ਵਧੀਆ ਕਪੋਟਾ ਨਹੀਂ ਹੈ ਤੇ ਏਸੇ ਤਰ੍ਹਾਂ ਮਹਿੰਦਰਾ-ਸ਼ੈਲੀ ਦੇ ਗੁਫ਼ਾ-ਮੰਦਰਾਂ ਵਿੱਚ ਵੀ ਹੈ।

ਕੁਝ ਗੁਫ਼ਾਵਾਂ ਮੂਹਰਲੇ ਪਾਸੇ ਉਸੇ ਚਟਾਨ-ਕੱਟ ਮੰਡਪ ਤੋਂ ਬਿਨ੍ਹਾਂ ਚਟਾਨ ਦੇ ਮੱਥੇ ਉੱਤੇ ਕੀਤੀ ਸਿੱਧੀ ਖੁਦਾਈ ਨਾਲ ਬਣੀਆਂ ਕੇਵਲ ਮਠ-ਕੋਠੜੀਆਂ ਹਨ। ਅਜਿਹੇ ਗੁਫ਼ਾ-ਮੰਦਰ, ਇਸ ਖੇਤਰ ਵਿੱਚ, ਅਨਗਿਣਤ ਹਨ ਪਰ ਟੌਂਡੋਮੰਡਲਮ ਵਿੱਚ ਬਹੁਤ ਘੱਟ ਹਨ।

ਮਲਿਆਦੀ-ਕ-ਕੁਰੀਚੀ ਵਿਖੇ (ਤਿਰੂਨੇਲਵੇਲੀ ਜ਼ਿਲ੍ਹਾ) ਗੁਫ਼ਾ-ਮੰਦਰ, ਮੰਡਪ-ਕਿਸਮ ਦਾ ਸਭ ਤੋਂ ਪਹਿਲਾ ਪਾਂਡੇ ਗੁਫ਼ਾ-ਮੰਦਰ ਜਾਪਦਾ ਹੈ, ਜਿਸ ਦੇ ਪਿਛਲੇ ਪਾਸੇ ਇੱਕ ਮਠ-ਕੋਠੜੀ ਹੈ ਅਤੇ ਬੁਨਿਆਦ ਉੱਤੇ, ਸੱਤਵੀਂ ਸਦੀ ਦੇ ਪਿਛਲੇ ਅੱਧ ਨਾਲ ਸੰਬੰਧਿਤ, ਪਾਂਡੇ ਮਰਨ ਸਦਿਆਨ ਦੇ ਸਤਾਰਵੇਂ ਸਾਲ ਦਾ ਇੱਕ ਸ਼ਿਲਾਲੇਖ ਹੈ। ਇਸ ਸ਼ਿਲਾਲੇਖ ਵਿੱਚ ਗੁਫ਼ਾ-ਮੰਦਰ ਦਾ ਵਿਸ਼ੇਸ਼ ਰੂਪ ਵਿੱਚ ਕਲ-ਤਿਰੂ-ਕੁ-ਕੋਯਿਲ ਜਾਂ 'ਪਵਿੱਤਰ ਪੱਥਰ ਦਾ ਮੰਦਰ' ਦੇ ਤੌਰ 'ਤੇ ਜ਼ਿਕਰ ਕੀਤਾ ਗਿਆ ਹੈ। ਜਿਹੜਾ ਨਾਂ ਇਸ ਖੇਤਰ ਬਾਰੇ ਪ੍ਰਮੁਖ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ ਜਿਵੇਂ ਕਿ ਟੌਂਡੋਮੰਡਲਮ ਵਿੱਚ, ਮੰਡਾਗਾਪੱਟੂ ਵਿਖੇ ਪੱਲਵ ਮਹਿੰਦਰਾ ਵਰਮਨ ਦੇ ਸ਼ਿਲਾਲੇਖ ਵਿੱਚ ਉਪਲਬਧ ਹੈ। ਪਿੱਲੇਅਰਪੱਟੀ (ਰਾਮਾਨਾਥਾਪੁਰਮ ਜ਼ਿਲ੍ਹਾ) ਦਾ ਚਟਾਨ ਕੱਟ ਗੁਫ਼ਾ-ਮੰਦਰ ਜਿਸ ਉੱਤੇ ਪ੍ਰਾਚੀਨ ਲਿੱਪੀ ਵਿੱਚ ਲਿਖਿਆ ਗਿਆ ਸ਼ਿਲਾਲੇਖ ਹੈ, ਵੀ ਮੁੱਢਲੇ ਪਾਂਡੇ ਗੁਫ਼ਾ-ਮੰਦਰਾਂ ਵਿਚੋਂ ਇੱਕ ਜਾਪਦਾ ਹੈ। ਏਸੇ ਤਰ੍ਹਾਂ ਉਸੇ ਜ਼ਿਲ੍ਹੇ ਵਿੱਚ ਕੁਨੱਕੁੱਡੀ ਵਿਖੇ ਸ਼ਿਵ ਗੁਫ਼ਾ-ਮੰਦਰ ।।। ਹੈ ਜਿਸ ਉੱਤੇ ਇੱਕ ਹੋਰ ਛੋਟਾ ਜਿਹਾ ਉਸੇ ਲਿੱਪੀ ਵਿਚ ਲਿਖਿਆ ਸ਼ਿਲਾਲੇਖ ਹੈ ਜਿਸ ਵਿੱਚ ਇਸ ਨੂੰ ਮਸੀਲਿਸਵਰਮ ਕਿਹਾ ਗਿਆ ਹੈ। ਅੱਨਾਮਲਾਈ (ਜ਼ਿਲ੍ਹਾ ਮਦੁਰਾਈ) ਵਿਖੇ ਵਿਸ਼ਨੂੰ (ਨਰਸਿਮਹਾ) ਗੁਫ਼ਾ-ਮੰਦਰ ਦੀ ਨੀਂਹ ਉੱਤੇ ਸ਼ਿਲਾਲੇਖ ਹੈ ਜਿਸ ਵਿੱਚ ਕਾਲੀ ਸਾਲ 3871 (770 ਈਸਵੀ ਸਦੀ) ਦਿੱਤਾ ਗਿਆ ਹੈ ਅਤੇ ਪਾਂਡੇ ਮਰਨ ਸਦਿਆਨ ਉਰਫ਼ ਪਰਾਂਤਕਾ ਦੇ ਮੰਤਰੀ ਵਲੋਂ ਇਸ ਦੀ ਖ਼ੁਦਾਈ ਦਾ ਹਵਾਲਾ ਦਿੱਤਾ ਗਿਆ ਹੈ।. ਮਦੁਰਾਈ ਨੇੜੇ ਤਿਰੁਪਰਨਕੁਨਰਮ ਵਿਖੇ ਵੱਡੇ ਗੁਫ਼ਾ-ਮੰਦਰ ਦੀ, ਜਿਹੜਾ ਹੁਣ ਸੁਬਰਾਹਮਾਨੀਆ ਨਾਂ ਨਾਲ ਪ੍ਰਸਿੱਧ ਹੈ, ਖ਼ੁਦਾਈ ਪਹਿਲਾਂ ਹੋਈ ਸੀ ਅਤੇ ਨੀਂਹ ਉਪਰਲੇ ਉਥੋਂ ਦੇ ਸ਼ਿਲਾਲੇਖਾਂ ਅਨੁਸਾਰ, ਇਸ ਨੂੰ ਪਿਛੋਂ ਇੱਕ ਹੋਰ ਪਾਂਡੇ ਮੰਤਰੀ ਤੇ ਉਸਦੀ ਪਤਨੀ ਨੇ ਕਾਲੀ ਸਾਲ 3874 (773 ਈਸਵੀ ਸਦੀ) ਵਿੱਚ ਪੁਨਰ-ਤਰਤੀਬ ਦਿੱਤੀ। ਤਿਰੁਪਰਨਕੁਨਰਮ ਚਟਾਨ ਦੇ ਇਸ ਉੱਤਰੀ ਪਾਸੇ ਵੱਲ ਚਾਰ ਗੁਫ਼ਾ-ਮੰਦਰਾਂ ਦਾ ਇੱਕ ਸਮੂਹ ਹੈ ਅਤੇ ਉਪਰਲਿਆਂ ਸ਼ਿਲਾਲੇਖਾਂ ਵਿਚੋਂ ਇੱਕ ਵੱਖਰੇ 'ਜੇਇਸ਼ਥਾ' ਗੁਫ਼ਾ-ਮੰਦਰ ਦੀ ਖ਼ੁਦਾਈ ਦਾ ਜ਼ਿਕਰ ਵੀ ਕਰਦਾ ਹੈ ਜਿਹੜਾ ਗੁਫ਼ਾ-ਮਠ ਕਿਸਮ ਦਾ ਹੈ ਤੇ ਜਿਸ ਦੇ ਮੂਹਰੇ ਮੰਡਪ ਨਹੀਂ ਹੈ। ਵਡੇਰੇ ਮੰਡਪ-ਨੁਮਾ ਗੁਫ਼ਾ-ਮੰਦਰ ਦੇ ਦੋਨੋਂ ਪਾਸੇ ਦੀਆਂ ਗੁਫ਼ਾਵਾਂ ਜਿਹੜੀਆਂ ਜੇਇਸ਼ਥਾ ਗੁਫ਼ਾ-ਮਠ ਦੀ ਸਤਾਹ ਤੋਂ ਉਪਰ ਹਨ, ਕੁਝ ਪਿਛਲੇ ਸਮੇਂ ਦੀਆਂ ਹੋਣੀਆਂ ਚਾਹੀਦੀਆਂ ਹਨ। ਇਹਨਾਂ ਵਿਚੋਂ ਇੱਕ ਵਿੱਚ ਰਾਜਲਕਸ਼ਮੀ ਦਾ ਮਧਰਾ ਜਿਹਾ ਚਿਤਰ ਹੈ ਅਤੇ ਦੂਜੀ ਵਿੱਚ ਇਕ ਸਮੂਹ-ਚਿਤਰ ਹੈ ਜਿਸ ਵਿੱਚ ਦੇਵੀ ਨੂੰ ਭੁਵਨੇਸ਼ਵਰੀ ਦੇ ਰੂਪ ਵਿੱਚ, ਉਸ ਦੀਆਂ ਨੌਕਰਾਣੀਆਂ ਸਮੇਤ ਦਿਖਾਇਆ ਗਿਆ ਹੈ।

ਪੁੱਡੂਕੋਟਾਈ ਖੇਤਰ (ਤਿਰੂਚਿਰਾਪਲੀ ਜ਼ਿਲ੍ਹਾ) ਵਿੱਚ ਸਿਤੱਨਾਵਾਸਲ ਵਿਖੇ, ਪ੍ਰਸਿੱਧ ਚਟਾਨ-ਕੱਟ ਗੁਫ਼ਾ-ਮੰਦਰ, ਜਿਸ ਵਿੱਚ ਮੂਹਰਾਕਸ਼ੀ ਵਿੱਚ ਪਹਿਲੇ ਕੰਧ-ਚਿਤਰ ਹਨ, ਅੱਠਵੀਂ-

ਨੌਵੀਂ ਸਦੀਆਂ ਦੇ ਜੈਨ ਗੁਫ਼ਾ-ਮੰਦਰ ਦੀ ਇੱਕ ਉਦਾਹਰਣ ਹੈ। ਇਸ ਨਾਲ ਸੰਬੰਧਿਤ ਇੱਕ ਲੰਬੇ ਕਾਵਿ-ਸ਼ਿਲਾਲੇਖ ਅਨੁਸਾਰ ਇਸ ਦਾ ਕਿਸੇ ਇਲਾਨ-ਗੌਤਮਨ ਉਰਫ਼ ਮਦੁਰਾਈ ਅਸੀਰੀਆਨ ਨੇ ਪੁਨਰ-ਸ਼ਿੰਗਾਰ ਕੀਤਾ ਅਤੇ ਇਸ ਦੇ ਅਗਾੜੀ ਬਣਿਆ ਹੋਇਆ ਮੁਖ-ਮੰਡਪ ਜੋੜਿਆ ਗਿਆ ਅਤੇ ਇਹ ਸਭ ਅਵਾਨੀਪਾਸ਼ੇਖਰ ਸ੍ਰੀ ਵਲੱਭ ਪਾਂਡੇ (815-862) ਦੇ ਰਾਜ ਵਿੱਚ ਕੀਤਾ ਗਿਆ। ਇਸ ਵਿੱਚ ਮਠ ਦੀ ਪਿਛਲੀ ਕੰਧ ਉਤੇ ਅਤੇ ਸਾਹਮਣੇ, ਮੰਡਪ ਦੇ ਪਾਸੇ ਵਾਲੀਆਂ ਕੰਧਾਂ ਉੱਤੇ ਬਣੇ ਆਲਿਆਂ ਵਿੱਚ ਜੈਨ ਤੀਰਥੰਕਰ ਦੇ ਬੁੱਤਾਂ ਦੇ ਉਭਾਰ-ਚਿਤਰ ਹਨ। ਇਹ ਗੁਫ਼ਾ-ਮੰਦਰ ਮਹਿੰਦਰਾ-ਸ਼ੈਲੀ ਗੁਫ਼ਾ-ਮੰਦਰਾਂ ਦਾ ਇਕ ਵਿਸ਼ੇਸ਼ ਪਾਂਡੇ ਰੂਪ ਹੈ ਜਿਸ ਦੇ ਮੂਹਰਲੇ ਥੰਮ੍ਹਾਂ ਉੱਤੇ ਤਰੰਗਾ ਛੱਜੇ ਹਨ।

ਮਲਾਈਯਾਕੋਵਿਲ ਵਿਖੇ ਪੂਰਬੀ ਗੁਫ਼ਾ-ਮੰਦਰ, ਤਿਰੁਮਾਯਾਮ ਵਿਖੇ ਉਪਰਲਾ ਸ਼ਿਵ ਗੁਫ਼ਾ-ਮੰਦਰ, ਮੰਗਾਡੂ ਵਿਖੇ ਗੁਫ਼ਾ-ਮੰਦਰ, ਗਾਇਆਵਰਮ ਨੇੜੇ ਮਲਾਈ ਕੋਲੁਡਿਸਾਵਰਨ ਗੁਫ਼ਾ-ਮੰਦਰ, ਤਿਰੁੱਪਰਨਕੁਨਰਮ ਵਿਖੇ ਜੇਇਸ਼ਥਾ, ਰਾਜਲਕਸ਼ਮੀ ਅਤੇ ਭੁਵਨੇਸ਼ਵਰੀ ਗੁਫ਼ਾ-ਮੰਦਰ ਅਤੇ ਦੂਜਿਆਂ ਸਮੇਤ ਵਿਜ਼ੀਨਮ (ਵਿਜ਼ਹਿੰਗਮ) ਵਿਖੇ ਗੁਫ਼ਾ-ਮੰਦਰ, ਗੈਰ-ਪੱਲਵ ਲੜੀਆਂ ਵਿੱਚ ਪਾਂਡੇ— ਮੁੱਤਰਿਆਰ—ਆਈਵੇਲ ਸ਼ੈਲੀ ਦੇ ਸਾਧਾਰਨ ਗੁਫ਼ਾ-ਮੰਦਰਾਂ ਦੀਆਂ ਉੱਤਮ ਉਦਾਹਰਣਾਂ ਹਨ।

ਉਹਨਾਂ ਗੁਫ਼ਾ-ਮੰਦਰਾਂ ਵਿਚੋਂ ਜਿਨ੍ਹਾਂ ਵਿੱਚ ਮੰਡਪ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿਚੋਂ ਇੱਕ ਵਿਚ ਮਠ-ਕੋਠੜੀ ਬਣੀ ਹੁੰਦੀ ਹੈ, ਵਰਣਨਯੋਗ ਹਨ : ਤਿਰੁਮਾਯਾਮ ਵਿਖੇ ਸਤਿਆਗਿਰੀਸਵਰਾ ਜਾਂ ਸ਼ਿਵ ਗੁਫ਼ਾ-ਮੰਦਰ, ਮਲਾਈਯਾਕੋਵਿਲ ਵਿਖੇ ਦੱਖਣੀ ਗੁਫ਼ਾ-ਮੰਦਰ, ਤਿਰੁਮਲਪੁਰਮ (ਤਿਰੁਨੇਲਵੇਲੀ ਜ਼ਿਲ੍ਹਾ) ਵਿਖੇ ਸ਼ਿਵ ਗੁਫ਼ਾ-ਮੰਦਰ ਅਤੇ ਤਿਰੁੱਪਰਨਕੁਨਰਮ ਵਿਖੇ ਚਟਾਨ ਦੇ ਦੱਖਣੀ ਪਾਸੇ ਦਾ ਉਮੇਆਂਡਰ ਗੁਫ਼ਾ-ਮੰਦਰ। ਕੁਝ ਗੁਫ਼ਾ-ਮੰਦਰਾਂ ਦੀ ਹਾਲਤ ਵਿੱਚ ਜਿਵੇਂ ਮਲਾਈਆਦੀਪੱਟੀ ਵਿਖੇ ਸ਼ਿਵ ਗੁਫ਼ਾ-ਮੰਦਰ, ਪਿੱਲੈਆਰਪੱਟੀ ਵਿਖੇ ਗੁਫ਼ਾ-ਮੰਦਰ ਅਤੇ ਮੁਵਾਰਾਈਵੇਨਰਨ (ਰਾਮਨਾਥਪੁਰਮ ਜ਼ਿਲ੍ਹਾ) ਵਿਚਲਾ ਗੁਫ਼ਾ-ਮੰਦਰ ਲਗਦਾ ਹੈ, ਜਿਵੇਂ ਮੰਦਰ ਦੇ ਭਾਗ ਨੇ ਚੌਰਸ ਮੰਡਪਮ ਦੇ ਇੱਕ ਖੂੰਜੇ ਨੂੰ ਘੇਰਿਆ ਹੋਇਆ ਹੈ, ਜਿਹੜਾਂ ਇਸਨੂੰ ਇਸ ਤਰ੍ਹਾਂ ਦੋ ਪਾਸਿਆਂ ਉੱਤੇ ਵਲਦਾ ਹੈ, ਸਾਹਮਣੇ ਪਾਸੇ ਅਤੇ ਵੱਖੀਆਂ ਵਿਚੋਂ ਇਕ ਹੋਰ ਨੂੰ — ਜਿਸ ਤੋਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਇੱਕ ਨਮੂਨੇ ਦੀ ਅਧੂਰੀ ਨਕਲ ਹੈ, ਇਸ ਦੇ ਕੇਂਦਰੀ ਮਠ ਦੁਆਲੇ ਮੰਡਪਮ ਹੈ ਜਿਸ ਦਾ ਬਹੁਤਾ ਭਾਗ ਮੂਹਰੇ ਹੈ। ਆਮ ਤੌਰ 'ਤੇ ਅਜਿਹੀ ਵਿਉਂਤ ਮਹਾਬਲੀਪੁਰਮ ਦੇ ਪੰਚ-ਪਾਂਡਵ ਮੰਡਪਮ ਅਤੇ ਮਾਮੁੰਦਰ ਵਿਖੇ ਅਧੂਰੇ ਗੁਫ਼ਾ-ਮੰਦਰ IV ਤੋਂ ਬਿਨ੍ਹਾਂ ਪੱਲਵ ਨਮੂਨਿਆਂ ਵਿੱਚ ਨਹੀਂ ਮਿਲਦੀ। ਕੇਰਲਾ ਵਿੱਚ ਤ੍ਰੀਚੁਰ ਦੇ ਨੇੜੇ ਤ੍ਰੀਕੁਰ ਵਿਖੇ ਗੁਫ਼ਾ-ਮੰਦਰ ਵਰਗਾਕਾਰ ਕਮਰੇ ਵਾਲਾ, ਜਿਸ ਦੇ ਕੇਂਦਰ ਵਿੱਚ ਲਿੰਗ ਹੈ, ਇੱਕ ਵੱਡੀ ਗੁਫ਼ਾ ਹੈ। ਗੁਫ਼ਾ ਮੰਦਰ ਜਿਨ੍ਹਾਂ ਵਿੱਚ ਮੰਡਪ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿਚ ਮਠ-ਕੋਠੜੀਆਂ ਬਣੀਆਂ ਹੋਈਆਂ ਹਨ, ਦੀ ਨਕਲ ਤਿਰੁਚਿਰਾਪਲੀ ਦੇ ਨੀਵੇਂ ਚਟਾਨ-ਕਟ ਗੁਫ਼ਾ-ਮੰਦਰਾਂ ਅਤੇ ਤਿਰੁੱਪਰਨਕੁਨਰਮ ਵਿਖੇ ਪਹਾੜੀ ਦੇ ਉੱਤਰੀ ਪਾਸੇ ਵਾਲੇ ਵਡੇ ਗੁਫ਼ਾ-ਮੰਦਰ, ਜਿਸ ਨੂੰ ਸੁਬਰਾਹਮਾਨੀਆ ਮੰਦਰ ਕਿਹਾ ਜਾਂਦਾ ਹੈ, ਵਿੱਚ ਕੀਤੀ ਗਈ ਹੈ। ਇਸ ਦੇ ਮੰਡਪ ਦੀ ਪਿਛਲੀ ਕੰਧ ਵਿੱਚ ਕੱਟਿਆ ਤੀਜਾ ਮਠ ਵੀ ਹੈ ਤੇ ਇਹ ਉਹਨਾਂ ਦੋਹਾਂ ਤੋਂ ਵੱਖਰਾ ਹੈ ਜਿਹੜੇ ਮੰਡਪਮ ਦੀ ਕੰਧ ਦੇ ਦੋਹਾਂ ਸਿਰਿਆਂ ਉੱਤੇ ਖੋਦੇ ਗਏ ਹਨ।

ਜਦ ਕਿ ਮੰਡਪ-ਕਿਸਮ ਦਾ ਮੂਹਰਲਾ ਥੰਮ੍ਹ ਜਿਸ ਦੀ ਨੀਂਹ ਤੇ ਸਿਖਰ ਘਣਾਕਾਰ ਹੈ

ਅਤੇ ਵਿਚਾਲੇ ਅਠਕੋਣਾ ਖੇਤਰ ਹੈ, ਮਹਿੰਦਰਾ-ਸ਼ੈਲੀ ਗੁਫ਼ਾ-ਮੰਦਰਾਂ ਵਿੱਚ ਇੱਕ ਸਾਧਾਰਨ ਨਿਯਮ ਹੈ ਪਰ ਇਸ ਵਿੱਚ ਕੁਝ ਤਬਦੀਲੀਆਂ ਵੀ ਮਿਲਦੀਆਂ ਹਨ। ਉਦਾਹਰਣ ਦੇ ਤੌਰ ਤੇ ਕੁੜੂਮੀਆਮਲਾਈ ਵਿਖੇ ਮਲਾਈਯਾਕੋਵਿਲ ਵਿੱਚ, ਮੁਖ ਅੰਗ ਜਿਵੇਂ ਕਲਸ, ਕੁੰਭ ਆਦਿ, ਮੂਹਰਲੇ ਥੰਮ੍ਹਾਂ ਦੀਆਂ ਟੀਸੀਆਂ ਉੱਤੇ ਕੱਟੇ ਹੋਏ ਹਨ। ਮਲਾਈਆਦੀਪੱਟੀ ਦੇ ਵਿਸ਼ਨੂੰ ਗੁਫ਼ਾ-ਮੰਦਰ ਦੇ ਥੰਮ੍ਹ ਦੀ ਨੀਂਹ ਚੌਕੜੀ ਮਾਰ ਕੇ ਬੈਠੇ ਹੋਏ ਬਬਰ ਸ਼ੇਰ ਦੀ ਸ਼ਕਲ ਦੀ ਹੈ। ਮਲਾਈਆਦੀਕੁਰਿਚੀ ਦੇ ਤੋੜੇ ਇਸ ਗੱਲ ਵਿੱਚ ਵਿਸ਼ੇਸ਼ ਹਨ ਕਿ ਉਹਨਾਂ ਵਿੱਚ ਤਰੰਗਾ ਬੱਤੀਆਂ ਅੰਦਰ ਮੁੜਵੇਂ ਛੱਲਿਆਂ ਵਾਂਗ ਕੱਟੀਆਂ ਹੋਈਆਂ ਹਨ ਤੇ ਇਹ ਵਿਸ਼ੇਸ਼ਤਾ ਚਾਲੂਕੀਆ—ਪ੍ਰੇਰਨਾ ਨੂੰ ਪ੍ਰਗਟਾਉਂਦੀ ਹੈ।

ਇਹਨਾਂ ਗੁਫ਼ਾ-ਮੰਦਰਾਂ ਦੀ ਵਧੇਰੇ ਦਿਲਚਸਪ ਗੱਲ ਸ਼ਿਲਪ-ਕਲਾ ਦੇ ਭਿੰਨ ਤੱਤ ਅਤੇ ਮੂਰਤੀ ਕਲਾ ਦੇ ਭਿੰਨ ਰੂਪ ਹਨ ਜਿਨ੍ਹਾਂ ਵਿਚੋਂ ਕੁਝ ਤਾਮਿਲਨਾਡੂ ਅਤੇ ਕੇਰਲਾ ਦੇ ਦੱਖਣੀ ਗੁਫ਼ਾ-ਮੰਦਰਾਂ ਵਿੱਚ ਸਭ ਤੋਂ ਪਹਿਲਾਂ ਪ੍ਰਗਟ ਹੋਏ ਹਨ। ਉਹ ਹਨ : ਗਣੇਸ਼, ਸਪਤਾਮਾਤ੍ਰਿਕਾ ਅਤੇ ਜੇਇਸ਼ਥਾ। ਇਸ ਤਰ੍ਹਾਂ ਲਗਦਾ ਹੈ ਕਿ ਗਣੇਸ਼ ਤੇ ਸਪਤਾਮਾਤ੍ਰਿਕਾ ਮਤ, ਇਸ ਤੋਂ ਪਹਿਲਾਂ ਕਿ ਉਹਨਾਂ ਨੇ ਪੱਲਵਾਂ ਦੇ ਟੋਂਡੋਮੰਡਲਮ ਵਿੱਚ ਪ੍ਰਵੇਸ਼ ਕੀਤਾ, ਚਾਲੂਕੀਆ ਖੇਤਰ ਤੋਂ ਰੰਗਾ ਖੇਤਰ ਰਾਹੀਂ, ਦੂਰ ਦੱਖਣ ਵਿੱਚ ਆਏ। ਇਹ ਦੋਨੋਂ ਹੀ ਕਿਸੇ ਵੀ ਪੱਲਵ ਗੁਫ਼ਾ-ਮੰਦਰ ਵਿਚ ਉਪਲਬਧ ਨਹੀਂ ਜਦ ਤਕ ਕਿ ਇਹ ਪਹਿਲੀ ਵਾਰ ਰਾਜਸਿਮਹਾ ਪੱਲਵਾ (700-725) ਦੇ ਬਣੇ ਹੋਏ ਮੰਦਰਾਂ ਵਿੱਚ, ਉਦਾਹਰਣ ਦੇ ਤੌਰ ਤੇ ਕਾਂਚੀ ਦੇ ਕੈਲਾਸ਼ ਨਾਥ ਵਿੱਚ ਪ੍ਰਗਟ ਨਹੀਂ ਹੁੰਦੇ। ਦੂਰ ਦੱਖਣ ਵਿੱਚ ਗਣੇਸ਼ ਪਿਲੇਯਰਪਤੀ, ਕੁਦੂਮੀਆਮਲਾਈ, ਮਲਾਈਯਾਕੋਵਿਲ (ਦੱਖਣੀ ਗੁਫ਼ਾ-ਮੰਦਰ), ਤਿਕੂਰੋਕਰਨਮ, ਕੁੰਨਦਰਕੋਵਿਲ, ਤਿਰੂਵੇਲਾਰਾਈ (ਸ਼ਿਵ ਗੁਫ਼ਾ-ਮੰਦਰ), ਦੇਵਰਮਲਾਈ, ਤਿਰੂਕਾਲਾਕੁੱਡੀ, ਤਿਰੂਚਿਰਾਪਲੀ (ਹੇਠਲਾ ਗੁਫ਼ਾ-ਮੰਦਰ) ਤਿਰੂਮਲਾਪੁਰਮ, ਕੁੰਨਾਕੁੱਡੀ, ਮੁਵਾਰਾਈਵੇਨਰਨ, ਤਿਰੁੱਪਰਨਕੁਨਰਮ (ਵੱਡਾ ਗੁਫ਼ਾ ਮੰਦਰ), ਸੇਵਿਲੀਪੱਟੀ, ਕੁਨੱਾਟੂਰ (ਨੀਲਕੰਥੇਸਵਰਾ) ਵਿਰਾਸੀਖਾਮਨੀ ਅਤੇ ਅਰੀਟਾਪੱਟੀ ਵਿੱਚ ਉਪਲਬਧ ਹੈ। ਸਪਤਾਮਾਤ੍ਰਿਕਾ ਸ਼੍ਰੇਣੀ ਤਿਰੂਰੋਕਰਨਮ, ਮਲਾਈਆਦੀਪੱਟੀ, ਤਿਰੂਕਲਕੁੱਡੀ ਅਤੇ ਕੁੰਨਾਕੁੱਡੀ ਵਿੱਚ ਮਿਲਦੀ ਹੈ। ਜਦੋਂ ਕਿ ਸ਼ਿਵ ਨੂੰ ਸਮਰਪਿਤ ਗੁਫ਼ਾ-ਮੰਦਰਾਂ ਦੇ ਮਠ ਵਿੱਚ ਚਟਾਨ-ਕੱਟ ਪਿਥਾ ਵਾਲਾ ਲਿੰਗ ਹੈ। ਕੁਝ ਦੂਜੇ ਹਨ ਜਿਨ੍ਹਾਂ ਵਿੱਚ ਸ਼ਿਵ ਦੀਆਂ ਮੂਰਤੀਆਂ ਨੂੰ, ਪੂਜਾ ਸਥਾਨ ਦੀ ਪਿਛਲੀ ਕੰਧ ਉੱਤੇ ਉਭਾਰ-ਚਿਤਰਾਂ ਦੇ ਰੂਪ ਵਿੱਚ ਪੇਸ਼ ਕੀਤਾ ਗਿਆ ਹੈ। ਲਿੰਗ-ਪਿਥਾ ਜਾਂ ਮੂਰਤੀ ਦੀ ਚੌਕੀ ਦੇ ਸਿਖਰ ਉੱਤੇ, ਅਗੇ ਵਧੀ ਹੋਈ ਨਾਲੀ ਦੀ ਟੂਟੀ ਹੇਠਾਂ, ਅਕਸਰ, ਪੂਜਾ-ਸਥਾਨ ਦੇ ਫਰਸ਼ ਵਿੱਚ ਛੋਟਾ ਜਿਹਾ ਟੋਆ ਪੱਟਿਆ ਹੁੰਦਾ ਹੈ ਤਾਂ ਜੋ ਇਸ ਵਿੱਚ ਅਭਿਸ਼ੇਖ ਦਾ ਪਾਣੀ ਪੈ ਸਕੇ ਤੇ ਇਕੱਠਾ ਹੋ ਸਕੇ। ਇਹ ਵਿਸ਼ੇਸ਼ਤਾ ਪੱਲਵ ਮੰਦਰਾਂ ਵਿੱਚ ਉਪਲਬਧ ਨਹੀਂ ਹੈ ਭਾਵੇਂ ਉਹ ਮੰਦਰ ਗੁਫ਼ਾ-ਮੰਦਰ ਹਨ, ਇੱਕ-ਪੱਥਰੇ ਹਨ ਜਾਂ ਬਣੇ ਹੋਏ ਹਨ ਪਰ ਇਹ ਚਾਲੂਕੀਆ ਖੇਤਰ ਅਤੇ ਜਾਵਾ (ਇੰਡੋਨੇਸ਼ੀਆ) ਡੀਇੰਗ ਵਾਦੀ ਦੇ ਦੂਰਲੇ ਮੰਦਰਾਂ ਵਿੱਚ ਮਿਲਦੀ ਹੈ। ਲਿੰਗ-ਪਿਥਾ ਆਮ ਤੌਰ ਤੇ ਵਰਗਾਕਾਰ ਹੈ ਪਰ ਮਲਾਈਯਾਕੋਵਿਲ ਦੇ ਪੂਰਬੀ ਗੁਫ਼ਾ-ਮੰਦਰ ਵਿੱਚ ਇਹ ਅੱਠ-ਕੋਣਾ ਹੈ। ਤਿਰੁੱਪਰਨਕੁਨਰਮ ਗੁਫ਼ਾ-ਮੰਦਰ ਦੇ ਸ਼ਿਵ-ਮਠ ਵਿੱਚ, ਪਿਛਲੀ ਕੰਧ ਉੱਤੇ ਸੋਮਸਕੰਡਾ ਦੀ ਲੰਬੀ ਤਸਵੀਰ ਹੈ ਜਿਸ ਤਰ੍ਹਾਂ ਦੀ ਸੱਤਵੀਂ ਸ਼ਤਾਬਦੀ ਦੇ ਅੰਤ ਵਿਚ ਤੇ ਇਸ ਪਿਛੋਂ ਦੇ ਬਣੇ ਪੱਲਵ ਗੁਫ਼ਾ-ਮੰਦਰਾਂ ਵਿੱਚ ਹੈ। ਪੀਰਨਮਲਾਈ ਅਤੇ ਤਿਰੂਮਲਾਈ (ਰਾਮਨਾਥਪੁਰਮ ਜ਼ਿਲ੍ਹਾ) ਵਿਖੇ ਗੁਫ਼ਾ-ਮੰਦਰਾਂ ਵਿਚ, ਸਕੰਦ ਤੋਂ ਬਿਨ੍ਹਾਂ,

ਕੇਵਲ ਬੈਠੇ ਹੋਏ ਸ਼ਿਵ-ਪਾਰਵਤੀ (ਓਮਾਸਹਿਤ ਮੂਰਤੀ) ਹਨ। ਤਿਰੁੱਪਰਨਕੁਨਰਮ ਵਿਖੇ ਓਮਾਈਅੰਦਰ ਦੇ ਗੁਫ਼ਾ-ਮੰਦਰ ਦੇ ਮਠ ਦੀ ਪਿਛਲੀ ਕੰਧ ਉੱਤੇ ਅਰਧਨਾਰੀ-ਸ਼ਿਵ ਦਾ ਚਿਤਰ ਹੈ, ਜਦ ਕਿ ਅਨਾਮਲਾਈ ਵਿਖੇ ਲਾਡਨਕੋਵਿਲ ਗੁਫ਼ਾ-ਮੰਦਰਾਂ ਵਿੱਚ, ਜਿਹੜੇ ਸੁਬਰਾਹਮਾਨੀਆ ਨੂੰ ਸਮਰਪਿਤ ਹਨ, ਉਸ ਨੂੰ ਕੇਂਦਰੀ ਮਠ ਵਿੱਚ ਆਪਣੀ ਪਤਨੀ ਸਮੇਤ ਦਿਖਾਇਆ ਹੈ।

ਤਿਰੁੱਪਰਨਕੁਨਰਮ ਵਿਖੇ ਸੁਬਰਾਹਮਾਨੀਆ ਗੁਫ਼ਾ-ਮੰਦਰ ਵਿਚਲੇ ਪੂਰਬੀ ਪਾਸੇ ਵਾਲੇ ਮਠ ਦੀ ਪਿਛਲੀ ਕੰਧ ਉੱਤੇ ਪ੍ਰਸਿੱਧ ਪੱਲਵ ਸ਼੍ਰੇਣੀ ਅਨੁਸਾਰ ਬਣੇ ਸੋਮਸਕੰਦਾ ਦੇ ਉਭਾਰ-ਚਿਤਰ ਤੋਂ ਬਿਨ੍ਹਾਂ, ਪਾਂਡੇ ਗੁਫ਼ਾ-ਮੰਦਰਾਂ ਵਿੱਚ ਸਕੰਦ ਤੋਂ ਬਿਨ੍ਹਾਂ, ਓਮਾ ਸਾਹਿਤ ਮੂਰਤੀ (ਸ਼ਿਵ) ਦੇ ਚਿਤਰ ਮਹਤਵਪੂਰਨ ਹਨ। ਉਦਾਹਰਣ ਦੇ ਤੌਰ ਤੇ ਪੀਰਨਮਲਾਈ ਅਤੇ ਤਿਰੁਮਲਾਈ (ਰਾਮਨਾਥਪੁਰਮ ਜ਼ਿਲ੍ਹਾ) ਦੇ ਗੁਫ਼ਾ-ਮੰਦਰਾਂ ਦੀ ਪਿਛਲੀ ਕੰਧ ਉਤੇ ਬਣੇ ਅਜਿਹੇ ਚਿਤਰ ਅਤੇ ਕੁਨੰਦਰਕੋਇਲ (ਪੁੱਡੂਕੋਟਾਈ ਜ਼ਿਲ੍ਹਾ) ਗੁਫ਼ਾ-ਮੰਦਰ ਦੇ ਸਾਹਮਣੇ ਵਾਲੇ ਚਟਾਨ-ਕੱਟ ਮੰਡਪ ਦੀ ਉੱਤਰੀ ਕੰਧ ਉੱਤੇ ਬਣੇ ਚਿਤਰ, ਸ਼ਿਵ-ਪਾਰਵਤੀ ਦੀ ਸ਼ਾਦੀ ਜਾਂ ਉਸ ਖੇਤਰ ਵਿੱਚ ਪ੍ਰਚਲਿਤ ਮੀਨਕਾਸ਼ੀ-ਸੁੰਦਰੇਸ਼ਵਰਾ ਵੇਵਾਹਿਕਾ ਰੂਪ ਦੀ ਯਾਦ ਦਵਾਉਂਦੇ ਹਨ।

ਤਿਰੁਚਿਰਾਪਲੀ (ਪਾਂਡਿਆ) ਵਿਖੇ ਹੇਠਲੇ ਚਟਾਨ-ਕੱਟ ਗੁਫ਼ਾ-ਮੰਦਰ ਵਿੱਚ, ਜਦ ਕਿ ਦੋ ਪਾਸਿਆਂ ਵਾਲੀਆਂ ਮਠ-ਕੋਠੜੀਆਂ ਸ਼ਿਵ ਤੇ ਵਿਸ਼ਨੂੰ ਨੂੰ ਸਮਰਪਿਤ ਹਨ, ਮੰਡਪ ਦੀ ਪਿਛਲੀ ਕੰਧ ਵਿੱਚ, ਕੌਲਿਆਂ ਵਿਚਕਾਰ, ਬਣੇ ਪੰਜ ਆਲੇ ਹਨ ਜਿਨ੍ਹਾਂ ਵਿਚੋਂ ਕੇਂਦਰੀ ਆਲੇ ਵਿੱਚ ਬ੍ਰਹਮਾ ਤੇ ਦੂਜਿਆਂ ਵਿੱਚ ਗਣੇਸ਼, ਸੁਬਰਾਹਮਾਨੀਆ, ਸੂਰਜ ਅਤੇ ਦੁਰਗਾ ਹਨ। ਸ਼ਿਵ ਅਤੇ ਵਿਸ਼ਨੂੰ ਨਾਲ ਸੰਬੰਧਿਤ ਹੋਣ ਕਰਕੇ ਇਹ ਸ਼ਨਮਤਾ ਸ਼੍ਰੇਣੀ ਦੇ ਦੇਵਤਿਆਂ ਨਾਲ ਜੁੜਦੇ ਹਨ ਜਿਸ ਨੂੰ ਸ਼ੰਕਰਾਚਾਰੀਆ ਨੇ ਪ੍ਰਚਲਿਤ ਧਾਰਮਿਕ ਰੀਤੀਆਂ ਨੂੰ ਸੁਧਾਰਨ ਪਿਛੋਂ ਪੁਨਰ-ਸਥਾਪਿਤ ਕੀਤਾ। ਸ਼ੰਕਰ ਸ਼ਨਮਤਾ ਸਥਾਪਨਚਾਰੀਆ ਦੇ ਨਾਂ ਨਾਲ ਪ੍ਰਸਿੱਧ ਹੈ। ਸ਼ਨਮਤਾਂ ਵਿੱਚ ਸ਼ੈਵ, ਵੈਸ਼ਨਵ, ਸਾਕਤ, ਕੌਮਾਰ, ਸੌਰ ਅਤੇ ਗਣਪਤ ਆ ਜਾਂਦੇ ਹਨ। ਇਸ ਗੁਫ਼ਾ-ਮੰਦਰ ਵਿਚਲੇ ਵਰਗੀਕਰਣ ਤੋਂ ਇਸ ਤੋਂ ਪਹਿਲਾਂ ਦੇ ਸ਼ਿਵ, ਵਿਸ਼ਨੂੰ ਅਤੇ ਬ੍ਰਹਮਾ ਦੇ ਤ੍ਰੀਮੂਰਤੀ ਦੇ ਸੰਕਲਪ ਉਤੇ, ਜਿਹੜਾ ਮਹਿੰਦਰਾ ਪੱਲਵ ਨੇ ਆਪਣੇ ਪਹਿਲੇ ਗੁਫ਼ਾ-ਮੰਦਰ ਮੰਡਾਗਾਪੱਟੂ ਵਿੱਚ ਆਰੰਭ ਕੀਤਾ ਸੀ, ਸ਼ਨਮਤਾ ਦੇਵਤਿਆਂ ਦੀ ਉੱਪਰ-ਸਥਾਪਨਾ ਦਾ ਪਤਾ ਲਗਦਾ ਹੈ। ਤਿਰੁੱਪਰਨਕੁਨਰਮ ਵਿਖੇ ਵਡੇਰੇ ਗੁਫ਼ਾ-ਮੰਦਰ ਵਿੱਚ, ਸੂਰਜ ਨੂੰ ਛੱਡ ਕੇ, ਛੇ ਵਿਚੋਂ ਪੰਜ ਦੇਵਤੇ ਹਨ ਕਿਉਂਕਿ ਪਾਸੇ ਵਾਲੇ ਦੋ ਮੁਖ ਮਠ ਸ਼ਿਵ ਅਤੇ ਵਿਸ਼ਨੂੰ ਨੂੰ ਸਮਰਪਿਤ ਹਨ ਜਦੋਂ ਕਿ ਤੀਜਾ ਦੁਰਗਾ ਲਈ ਪਿਛਲੀ ਕੰਧ ਦੇ ਮੱਧ ਵਿੱਚ ਕੱਟਿਆ ਹੋਇਆ ਹੈ ਤੇ ਦੋਨੋਂ ਪਾਸੇ ਦੇ ਦੋ ਆਲਿਆਂ ਵਿੱਚ ਗਣੇਸ਼ ਤੇ ਸੁਬਰਾਹਮਾਨੀਆ ਦੇ ਬੁੱਤ ਹਨ। ਮੁਕਾਬਲਤਨ ਬਹੁਤ ਘੱਟ ਵਿਸ਼ਨੂੰ ਗੁਫ਼ਾ-ਮੰਦਰਾਂ ਵਿਚ, ਜਿਹੜੇ ਕੇਵਲ ਵਿਸ਼ਨੂੰ ਨੂੰ ਹੀ ਸਮਰਪਿਤ ਹਨ ਅਤੇ ਦੂਜੇ ਗੁਫ਼ਾ-ਮੰਦਰਾਂ ਦੇ ਵਿਸ਼ਨੂੰ ਮਠਾਂ ਵਿਚਲੀਆਂ ਪ੍ਰਮੁੱਖ ਮੂਰਤੀਆਂ ਵਿਚੋਂ ਵਿਸ਼ਨੂੰ ਨੂੰ ਖੜਵੇਂ, ਬੈਠੇ ਅਤੇ ਬਹੁਤਾ ਕਰਕੇ ਲੇਟਵੇਂ ਰੂਪ ਵਿੱਚ ਦਿਖਾਇਆ ਗਿਆ ਹੈ। ਖੜਵਾਂ ਰੂਪ ਤਿਰੁਚਿਰਾਪਲੀ ਦੇ ਹੇਠਲੇ ਗੁਫ਼ਾ-ਮੰਦਰ ਵਿੱਚ ਹੈ, ਬੈਠਵਾਂ ਰੂਪ ਵੱਡੇ ਤਿਰੁੱਪਰਨਕੁਨਰਮ ਗੁਫ਼ਾ-ਮੰਦਰ ਦੇ ਵਿਸ਼ਨੂੰ-ਮਠ ਵਿੱਚ ਹੈ ਅਤੇ ਲੇਟਵਾਂ ਰੂਪ ਤਿਰੁਮੇਅਮ, ਮਲਾਈਆਦੀਪੱਟੀ ਅਤੇ ਤਿਰੁਤੰਗਲ (ਰਾਮਾਨਾਥਪੁਰਮ ਜ਼ਿਲਾ) ਅਤੇ ਨਾਮਾਕੱਲ (ਸਲੇਮ ਜ਼ਿਲਾ) ਵਿਖੇ ਪੂਰਬੀ ਜਾਂ ਰੰਗਾਨਾਥਾ ਗੁਫ਼ਾ-ਮੰਦਰ ਵਿੱਚ ਹੈ। ਨਾਮਾਕੱਲ ਦੇ ਦੂਜੇ ਗੁਫ਼ਾ-ਮੰਦਰ ਦੇ ਪੂਜਾ-ਸਥਾਨ ਵਿੱਚ ਨਰਸਿਮਹਾ ਹੈ।

ਕੁਦੁਮੀਆਮਲਾਈ ਵਿਖੇ ਮੇਲਾਈਕੋਵਿਲ ਦੇ ਸ਼ਿਵ ਮੰਦਰ ਜਾਂ ਤਿਰੁਮੇਅਮ ਵਿਖੇ

ਸਤਿਆਗਿਰੀਸਵਰਾ ਜਾਂ ਸ਼ਿਵ ਗੁਫ਼ਾ-ਮੰਦਰ, ਉਸੇ ਸਥਾਨ ਉੱਤੇ ਉਪਰਲਾ ਸ਼ਿਵ ਗੁਫ਼ਾ-ਮਠ ਤਿਰੂਗੋਕਰਨਮ ਵਿਖੇ ਗੋਕਰਨੇਸਵਰਾ ਗੁਫ਼ਾ-ਮੰਦਰ ਅਤੇ ਮਲਾਈਯਾਕੋਵਿਲ ਵਿਖੇ ਪੂਰਬੀ ਗੁਫ਼ਾ-ਮਠ ਪੱਲਵ ਗ੍ਰੰਥਾਂ—ਲਿੱਪੀ ਵਿੱਚ ਸੰਗੀਤ ਸਬੰਧੀ ਅੰਕ-ਸੰਕੇਤਾਂ ਉੱਤੇ ਲਿਖੇ ਸ਼ਿਲਾਲੇਖਾਂ ਨਾਲ ਸੰਬੰਧਿਤ ਹਨ, ਏਸੇ ਤਰ੍ਹਾਂ ਪੁਰਾਣੀ ਤਮਿਲ ਲਿਪੀ ਵਿਚਲੀਆਂ ਅੰਤਲੀਆਂ ਟੂਕਾਂ ਜਿਵੇਂ ਕਿ ਉਹਨਾਂ ਉੱਤੇ ਅੰਕਿਤ ਚੇਪੀ ਪਰਿਵਾਦਨੀ ਈ ਤੋਂ ਪਤਾ ਲਗਦਾ ਹੈ। ਜਦੋਂ ਕਿ ਵਾਸਤਵਿਕ ਸੰਕੇਤ ਜਾਂ ਉਹਨਾਂ ਦੀ ਰਹਿੰਦ-ਖੂੰਹਦ ਪਹਿਲੀਆਂ ਦੋ ਹਾਲਤਾਂ ਵਿੱਚ ਦੇਖੀ ਜਾ ਸਕਦੀ ਹੈ, ਬਾਕੀਆਂ ਵਿਚੋਂ ਉਹ ਅਲੋਪ ਹੋ ਗਏ ਹਨ। ਸੁਰੱਖਿਅਤ ਅੰਤਲੀਆਂ ਟੂਕਾਂ ਤੋਂ ਪਤਾ ਲਗਦਾ ਹੈ ਕਿ ਪਰਿਵਾਦਿਨੀ (ਤਾਰਾਂ ਵਾਲੀ ਵੀਣਾ) ਦੀ ਕਲਾ ਜਿਸ ਨੂੰ ਵਿਦਿਆ-ਪਰਿਵਾਦਿਨੀ ਕਿਹਾ ਜਾਂਦਾ ਸੀ, ਕਿਸੇ ਗੁਣਸੇਨਾ ਨੇ ਪ੍ਰਸੁਤਤ ਕੀਤੀ ਸੀ ਅਤੇ ਇੱਕ ਬਾਦਸ਼ਾਹ ਨੇ, ਜਿਹੜਾ ਕਿ ਮਹਾਨ ਸ਼ੈਵ ਜਾਂ ਪਰਮ-ਮਹੇਸ਼ਵਰਾ ਸੀ ਅਤੇ ਰੁਦਰਾਚਾਰੀਆ ਦਾ ਸ਼ਿਸ਼ ਸੀ, 'ਸੰਗੀਤ ਉਪਾਸ਼ਕਾਂ ਦੇ ਲਾਭ ਹਿਤ ਸੰਕੇਤ ਅੰਕਿਤ ਕਰਵਾਏ ਸਨ। ਜਦ ਕਿ ਤਿਰੂਮਾਯੱਮ ਵਿਖੇ ਸਤਿਆਗਿਰੀਸਵਰੀ ਗੁਫ਼ਾ-ਮੰਦਰ, ਇਸ ਵਿਚਲੇ ਸੰਗੀਤ-ਸੰਬੰਧੀ ਸ਼ਿਲਾਲੇਖਾਂ ਕਾਰਨ ਇਸ ਤਰ੍ਹਾਂ, ਉਪਰਲੇ ਦੂਜੇ ਮੰਦਰਾਂ ਨਾਲ ਸੰਬੰਧਿਤ ਹੈ, ਇਸ ਤੋਂ ਬਿਨ੍ਹਾਂ, ਮਠ-ਪ੍ਰਵੇਸ਼ ਦੁਆਰ ਦੇ ਪਾਸੀਂ ਖੜੇ ਦੁਆਰਪਾਲਾਂ ਦੇ ਰੂਪ ਵਿੱਚ, ਇਕ ਬਾਦਸ਼ਾਹ ਜਾਂ ਇੱਕ ਮੁਖੀਆ ਦਾ ਬੁੱਤ-ਚਿਤਰ ਹੈ ਜਿਹੜਾ ਕੁੰਨਦਰਕੋਵਿਲ ਅਤੇ ਦੇਵਰਮਲਾਈ ਦੇ ਗੁਫ਼ਾ-ਮੰਦਰਾਂ ਵਿੱਚ ਵੀ ਮਿਲਦਾ ਹੈ, ਜਿਹੜੇ ਉਸੇ ਜ਼ਿਲ੍ਹੇ (ਪੁਡੂੱਕੋਟਾਈ) ਵਿੱਚ ਉਸਤੋਂ 48 ਕਿਲੋਮੀਟਰ ਦੀ ਦੂਰੀ ਤੇ ਹਨ। ਹੋਰ ਤਾਂ ਹੋਰ, ਇਹ ਦੂਰ ਦੱਖਣੀ ਤਿਰੂਨੇਲਵੇਲੀ ਜ਼ਿਲ੍ਹੇ ਵਿੱਚ, ਵਿਰਾ ਸਿਖਾਮਨੀ ਦੇ ਸ਼ਿਵ ਗੁਫ਼ਾ-ਮੰਦਰ ਵਿੱਚ ਅਤੇ ਕੇਰਲਾ ਵਿੱਚ ਕਿਲੋਨ ਦੇ ਨੇੜੇ ਕਵੀਉਰ ਦੇ ਗੁਫ਼ਾ-ਮੰਦਰ ਵਿੱਚ ਉਪਲਬਧ ਹੈ। ਇਸ ਤੋਂ ਪਤਾ ਲਗਦਾ ਹੈ ਕਿ ਪਾਂਡੇ ਮੂਲ ਨਾਲ ਸੰਬੰਧਿਤ ਹੋਣ ਕਰਕੇ ਇਕ ਸਮਾਨ ਸਨ ਅਤੇ ਸਮੇਂ ਦੇ ਪੱਖੋਂ ਵੀ ਇੱਕ ਦੂਜੇ ਦੇ ਨੇੜੇ ਸਨ। ਤਿਰੂਨੰਦੀਕਰਾ ਦਾ ਗੁਫ਼ਾ-ਮੰਦਰ ਜਿਸ ਦੇ ਮੰਡਪ ਦਾ ਮੂੰਹ ਦੱਖਣ ਵੱਲ ਹੈ ਅਤੇ ਅੰਦਰਲੇ ਮੰਡਪ ਦੀ ਪੱਛਮੀ ਕੰਧ ਉਤੇ ਪੂਰਬ-ਮੁਖੀ ਮਠ, ਪ੍ਰਾਚੀਨ ਕਲਮੀ ਚਿਤਰਾਂ ਦੇ ਨਿਸ਼ਾਨਾਂ ਲਈ, ਉਸੇ ਸਮੇਂ ਦੇ ਪਾਂਡੇ ਸ਼੍ਰੇਣੀ ਦੇ ਸਿੱਤੰਨਵਾਸਲ ਅਤੇ ਤਿਰੂਮਲਾਪੁਰਮ ਦੇ ਚਿਤਰਾਂ ਵਾਂਗ ਪ੍ਰਸਿੱਧ ਹਨ।

ਮਲਾਈਆਦੀਪੱਟੀ ਵਿਖੇ ਵਾਗਿਸਵਰਮ ਨਾਂ ਦੇ ਸ਼ਿਵ ਗੁਫ਼ਾ-ਮੰਦਰ ਦੀ ਖ਼ੁਦਾਈ ਪਲੱਵਦਾਂਤੀਵਰਮਨ ਦੇ ਸੋਲ੍ਹਵੇਂ ਸਾਲ ਵਿੱਚ ਵੀਦੇਲ ਵਿਡੂੱਗੂ ਮੁਤਰਿਆਰ ਨੇ ਕਰਵਾਈ। ਪਿਛਲੇਰੇ ਸਮੇਂ ਦੇ ਨਾਲ ਲਗਵੇਂ ਗੁਫ਼ਾ-ਮੰਦਰ ਦੀ ਖ਼ੁਦਾਈ ਵੀ ਸ਼ਾਇਦ ਕਿਸੇ ਮੁਤਰਿਆਰ ਨੇ ਕਰਵਾਈ। ਨਰਤਾਮਲਾਈ ਵਿਖੇ ਪਾਲੀਯਿਲਸੀਵਰਮਨ ਦਾ ਗੁਫ਼ਾ-ਮਠ, ਜਿਹੜੀ ਇਕ ਹੋਰ ਮੁਤਰਿਆਰ ਖ਼ੁਦਾਈ ਹੈ, ਦਾ ਸਮਾਂ ਨੌਵੀਂ ਸਦੀ ਦੇ ਅੰਤ ਵਿੱਚ ਪੱਲਵ ਨਰਿਪਤੰਗਾ ਦੇ ਸੱਤਵੇਂ ਸਾਲ ਤੋਂ ਕੁਝ ਸਾਲ ਪਹਿਲਾਂ ਦਾ ਹੈ। ਏਹੀ ਗੱਲ ਪੁਵਾਲਾਈਕੁੱਡੀ ਗੁਫ਼ਾ-ਮਠ ਬਾਰੇ ਕਹੀ ਜਾ ਸਕਦੀ ਹੈ ਜਿਸ ਦੀ ਖ਼ੁਦਾਈ ਕਿਸੇ ਆਮਾਰੂਨਰੀ ਮੁਤਰਿਆਰ ਨੇ ਕਰਵਾਈ। ਤਿਰੂਅੱਯਮ ਵਿਖੇ ਵਿਸ਼ਨੂੰ ਗੁਫ਼ਾ-ਮੰਦਰ, ਜਿਸ ਵਿੱਚ ਲੇਟਵੇਂ ਵਿਸ਼ਨੂੰ ਦਾ ਸਮੂੰਹ-ਚਿਤਰ ਹੈ, ਇਕ ਕੁਦਰਤੀ ਗੁਫ਼ਾ ਹੈ ਜਿਸ ਨੂੰ ਪੇਰੂਮਵਿਡੂਗੂ ਮੁਤਰਿਆਰ ਨੇ ਮੂਹਰਲੇ ਥੰਮ੍ਹਾਂ ਤੇ ਹੋਰ ਕੁਝ ਰੂਪਾਂ ਨੂੰ ਜੋੜ ਕੇ ਗੁਫ਼ਾ-ਮੰਦਰ ਵਿੱਚ ਬਦਲਿਆ ਤੇ ਇਸ ਦਾ ਸਮਾਂ ਨਾਲ ਲਗਵੇਂ ਸਤਿਆਗਿਰੀਸਵਰਾ ਦੇ ਸ਼ਿਵ ਗੁਫ਼ਾ-ਮੰਦਰ ਦੇ ਸਮੇਂ ਤੋਂ ਪਿਛੋਂ ਦਾ ਹੈ। ਕੁਝ ਹੋਰ ਦੂਜੇ ਜਿਵੇਂ ਮੰਗਾਡੂ ਗੁਫ਼ਾ-ਮਠ ਅਤੇ ਉਸੇ ਇਲਾਕੇ ਦਾ ਮਲਾਈਕੋਲੁੰਡਿਸਵਰਮ ਗੁਫ਼ਾ-ਮਠ ਅਤੇ

ਏਸੇ ਤਰ੍ਹਾਂ ਤਿਰੂਵੇਲਰਾਈ ਦੇ ਗੁਫ਼ਾ-ਮੰਦਰਾਂ ਦਾ ਸਬੰਧ ਵੀ ਮੁਤਰਿਆਰਾਂ ਨਾਲ ਜੋੜਿਆ ਜਾ ਸਕਦਾ ਹੈ।

ਤਿਰੀਕੁਰ, ਇਰੂਨੀਲਮਕੋਡੂੰ, ਕੋਟੂਕਲ ਅਤੇ ਕੇਰਲਾ ਦੇ ਉੱਤਰੀ ਖੇਤਰ ਦੀਆਂ ਦੂਜੀਆਂ ਥਾਂਵਾਂ ਦੇ ਗੁਫ਼ਾ-ਮੰਦਰ ਚੇਰਾ ਦੇਸ਼ ਦੇ ਹੁਕਮਰਾਨਾਂ ਦੇ ਸਮੇਂ ਦੇ ਹਨ, ਜਦ ਕਿ ਦੱਖਣੀ ਭਾਗਾਂ, ਕ੍ਰੇਰਲਾ ਦੇ ਕੁਇਲੋਨ ਅਤੇ ਤਿਰੂਵੈਂਦਰਮ ਜ਼ਿਲ੍ਹਿਆਂ ਅਤੇ ਤਾਮਿਲਨਾਡੂ ਦੇ ਕੰਨਿਆਕੁਮਾਰੀ ਜ਼ਿਲ੍ਹੇ ਜਾਂ ਵੈਨਾਡੂ ਅਤੇ ਨਾਂਜਿਲਨਾਡੂ ਜਿਵੇਂ ਉਹਨਾਂ ਨੂੰ ਕਿਹਾ ਜਾਂਦਾ ਹੈ, ਦੇ ਗੁਫ਼ਾ-ਮੰਦਰ ਸ਼ਾਇਦ ਬਹੁਤੇ ਪਾਂਡਿਆਂ ਨਾਲ ਸਬੰਧ ਰਖਦੇ ਹਨ। ਵਿਸ਼ੇਸ਼ ਤਸਦੀਕ ਦੀ ਅਣਹੋਂਦ ਕਾਰਨ ਅਤੇ ਇਸ ਤੱਥ ਕਾਰਨ ਕਿ ਕੇਰਲਾ ਸੱਤਵੀਂ ਸ਼ਤਾਬਦੀ ਦੇ ਮੱਧ ਤੋਂ ਨੌਵੀਂ ਸਦੀ ਦੇ ਮੱਧ ਤੱਕ ਇਕ ਤੋਂ ਵਧੀਕ ਰਾਜਾਂ ਦੇ ਅਧੀਨ ਰਿਹਾ, ਜਿਸ ਸਮੇਂ ਨਾਲ ਇਹ ਗੁਫ਼ਾ-ਮੰਦਰ ਸਬੰਧ ਰਖਦੇ ਹਨ, ਇਹਨਾਂ ਸਭ ਨੂੰ 'ਚੇਰਾ' ਕਹਿਣ ਦੀ ਥਾਂ, 'ਕੇਰਲਾ' ਦਾ ਖੇਤਰੀ ਨਾਂ ਦੇਣਾ ਸਹੀ ਹੋਵੇਗਾ। ਪਹਿਲੇ ਸੰਗਮ ਦੌਰ ਤੋਂ ਪਿਛੋਂ, ਦੂਜੇ ਕਾਲ ਦੇ ਸਮੇਂ ਨਾਲ ਸੰਬੰਧਿਤ ਚੇਰਿਆਂ ਦਾ ਰਾਜਨੀਤਿਕ ਇਤਿਹਾਸ ਨੌਵੀਂ ਸਦੀ ਦੇ ਮੱਧ ਤੋਂ ਸ਼ੁਰੂ ਹੁੰਦਾ ਹੈ।

ਨਾਮਾਕੱਲ ਵਿਖੇ ਦੋ ਵਿਸ਼ਨੂੰ ਗੁਫ਼ਾ-ਮੰਦਰ, ਜਿਨ੍ਹਾਂ ਵਿਚੋਂ ਇੱਕ ਰੰਗਾਨਾਥਾ ਜਾਂ ਅਨੰਨਤਾਸਾਇਨ ਅਤੇ ਦੂਜਾ ਨਰਸਿਮਹਾ ਨੂੰ ਸਮਰਪਿਤ ਹੈ, ਉਹਨਾਂ ਦੇ ਸ਼ਿਲਾਲੇਖਾਂ ਅਨੁਸਾਰ, ਉਹਨਾਂ ਦੀ ਖ਼ੁਦਾਈ ਆਦੀਗਾਈਮਨ ਵੰਸ਼ ਦੇ, ਜਿਹਨਾਂ ਬਾਰੇ ਪਹਿਲਾਂ ਤਾਮਿਲ ਸਾਹਿਤ ਤੋਂ ਪਤਾ ਲਗਦਾ ਹੈ, ਆਤਿਆ ਬਾਦਸ਼ਾਹ ਗੁਣਾਸਿਲਾ ਨੇ ਕਰਵਾਈ। ਉਹ ਅਠਵੀਂ ਸਦੀ ਦੇ ਪਹਿਲੇ ਅੱਧ ਨਾਲ ਸਬੰਧ ਰਖਦੇ ਹਨ ਅਤੇ ਉਹਨਾਂ ਵਿੱਚ ਕਈ ਵਧੀਆ ਮੂਰਤੀਆਂ ਹਨ। ਰੰਗਾਨਾਥਾ ਗੁਫ਼ਾ ਦਾ ਸ਼ਿਲਾਲੇਖ ਇਸ ਨੂੰ ਅਤਿਏਂਦਰਾ-ਵਿਸ਼ਨੂੰ-ਗ੍ਰਿਹਿ ਆਖਦਾ ਹੈ ਅਤੇ ਇਹ ਇਸ ਲਈ ਬੇਜੋੜ ਹੈ ਕਿਉਂਕਿ ਇਹ ਅਨੰਨਤਾਸਾਇਨ ਦੁਆਲੇ ਮੂਰਤੀਆਂ ਦੇ ਸਮੂੰਹ ਵਿਚੋਂ ਕੁਝ ਮੂਰਤੀਆਂ ਦਾ ਢੁੱਕਵਾਂ ਵਰਣਨ ਦਿੰਦਾ ਹੈ। ਇਹ ਮੂਰਤੀਆਂ ਆਪਣੇ ਪ੍ਰਚੰਡ ਚਿਤਰਣ, ਸ਼ਕਤੀਸ਼ਾਲੀ ਅੰਦਾਜ਼ ਅਤੇ ਝੁਕਾਉ ਕਾਰਨ ਵਿਸ਼ੇਸ਼ ਹਨ ਅਤੇ ਆਪਣੇ ਪਲੱਵੀ ਜੋਟੀਦਾਰਾਂ ਨਾਲੋਂ ਬਿਲਕੁਲ ਵੱਖਰੀਆਂ ਹਨ।

ਦੱਖਣੀ ਮੈਸੂਰ ਵਿੱਚ ਤਲਕਾਡ ਦੇ ਪੱਛਮੀ ਰੰਗਾਵਾਂ ਨੇ, ਚਾਲੂਕੀਆ ਰਾਸ਼ਟਰਕੂਟਾ ਮੁਹਾਵਰੇ ਉੱਤੇ ਚਲਦਿਆਂ, ਮੈਸੂਰ ਦੇ ਨੇੜੇ ਮੈਲਕੋਟ ਵਿਖੇ ਸਖ਼ਤ ਚਟਾਨ ਵਿੱਚ ਖੁਣੇ ਦੋ ਗੁਫ਼ਾ-ਮੰਦਰ ਅਧੂਰੇ ਛੱਡੇ ਹਨ।

ਉੱਪਰ ਵਰਣਿਤ ਚਾਲੂਕੀਆ ਲੱਛਣਾਂ ਦੇ ਸੰਮਿਲਨ ਦੇ ਨਾਲ ਨਾਲ ਇਹ ਦੱਖਣੀ ਗੁਫ਼ਾ-ਮੰਦਰ, ਮੂਲ ਰੂਪ ਵਿੱਚ ਪੱਲਵ ਮਹਿੰਦਰਾ ਸ਼ੈਲੀ ਤੇ ਸਖ਼ਤ ਚਟਾਨ ਪਰੰਪਰਾ ਉਤੇ ਟੁਰਦਿਆਂ ਵੀ ਬਹੁਤ ਸਾਰੇ ਚਿਤਰ ਰੂਪਾਂ ਦਾ ਪੁਨਰ ਪ੍ਰਸਤੁਤੀਕਰਨ ਕਰਦੇ ਹਨ ਜਿਹੜੇ ਪੱਲਵਾਂ ਦੇ ਚਟਾਨ-ਕੱਟ ਅਤੇ ਬਣੇ ਹੋਏ ਨਮੂਨਿਆਂ ਵਿੱਚ ਮਿਲਦੇ ਹਨ। ਬਹੁਤੇ ਮਹੱਤਵਪੂਰਨ ਚਿਤਰਾਂ ਵਿੱਚ ਦੁਰਗਾ ਦਾ ਪੁਨਰ-ਪ੍ਰਸਤੁਤੀਕਰਨ ਕੀਤਾ ਗਿਆ ਹੈ ਜਿਸ ਵਿੱਚ ਬਲੀਦਾਨ ਦੇਣ ਲਈ ਇੱਕ ਸ਼ਰਧਾਲੂ ਆਪਣਾ ਸਿਰ ਕੱਟ ਰਿਹਾ ਹੈ। ਇਹ ਇੱਕ ਆਮ ਪੱਲਵ-ਰੂਪ ਹੈ ਜਿਸ ਨੂੰ ਤਿਰੂਤੰਗਲ ਵਿਖੇ, ਵਿਸ਼ਨੂੰ ਗੁਫ਼ਾ-ਮੰਦਰ ਦੇ ਨੇੜੇ ਮੁੜ ਪੇਸ਼ ਕੀਤਾ ਗਿਆ ਹੈ। ਕੁਝ ਚਿਤਰਾਂ ਵਿੱਚ ਮਹੀਸ਼ਅਸੁਰਾਮਰਦਿਨੀ ਸਮੂੰਹ ਹੈ, ਜਿਵੇਂ ਮਹਾਬਲੀਪੁਰਮ ਅਤੇ ਸਲੂਵੰਕੁਪੱਮ ਵਿਖੇ ਹੈ, ਜਿਨ੍ਹਾਂ ਨੂੰ ਕੁਝ ਤਬਦੀਲੀਆਂ ਨਾਲ ਮਲਾਈਆਦੀਪੱਟੀ ਵਿਖੇ ਵਾਗੀਸਵਰਮ ਗੁਫ਼ਾ-ਮੰਦਰ ਵਿੱਚ ਫੇਰ ਪੇਸ਼ ਕੀਤਾ ਗਿਆ ਹੈ। ਭੂ-ਵਰਾਹਾ ਅਤੇ ਰਾਜਲਕਸ਼ਮੀ ਚਿਤਰ ਤਿਰੁੱਪਰਨਕੁਨਰਮ ਦੇ

ਗੁਫ਼ਾ-ਮੰਦਰਾਂ ਵਿੱਚ ਅਤੇ ਭੂ-ਵਰਾਹਾ ਨਾਲ ਤ੍ਰੀਵਿਕਰਮਾ ਚਿਤਰ, ਨਾਮਾਕਲ ਦੇ ਗੁਫ਼ਾ-ਮੰਦਰ ਵਿੱਚ ਮਿਲਦੇ ਹਨ। ਇਸੇ ਤਰ੍ਹਾਂ ਜਿਨ੍ਹਾਂ ਮੂਰਤੀਆਂ ਦਾ ਪੁਨਰ-ਪ੍ਰਸਤੁਤੀਕਰਨ ਕੀਤਾ ਗਿਆ ਹੈ, ਉਹ ਹਨ : ਲਿੰਗੋਦਭਵਾ, ਹਰੀਹਰ, ਸੁਬਰਾਹਮਾਨੀਆ, ਵਿਸ਼ਨੂੰ ਤੇ ਗਰੁੜ ਮਨੁੱਖੀ ਰੂਪ ਵਿੱਚ, ਨਰਸਿਮਹਾ ਅਤੇ ਸ਼ਿਵ ਦੇ ਤਾਂਡਵ ਰੂਪ।

ਰਚਨਹਾਰਿਆਂ ਦੀ ਅਨਿਸਚਿਤਤਾ ਹੁੰਦਿਆਂ ਹੋਇਆਂ ਵੀ ਕੇਰਲਾ ਦੇ ਗੁਫ਼ਾ-ਮੰਦਰ ਦੱਖਣੀ ਚਟਾਨੀ ਸ਼ਿਲਪ-ਕਲਾ ਦੇ ਖੇਤਰ ਵਿੱਚ ਇਕ ਮਹਤੱਵਪੂਰਨ ਸੀਮਾ-ਚਿੰਨ੍ਹ ਬਣਾਉਂਦੇ ਹਨ ਕਿਉਂਕਿ ਉਹ ਪਾਂਡਿਆਂ ਅਤੇ ਨਾਲ ਲਗਵੇਂ ਇਲਾਕੇ ਦੇ ਆਦੀਗਾਈਮਨ ਗੁਫ਼ਾ-ਮੰਦਰਾਂ ਦੀਆਂ ਵਿਸ਼ੇਸ਼ਤਾਵਾਂ ਨੂੰ ਸੰਮਿਲਤ ਕਰਦੇ ਹਨ ਅਤੇ ਉਹਨਾਂ ਵਾਂਗ ਆਪਣੀ ਕੰਜ਼ੂਰ ਚਟਾਨ ਦੀ ਸਾਮਗਰੀ, ਖ਼ੁਦਾਈ ਦੀ ਵਿਉਂਤ ਅਤੇ ਤਕਨੀਕ ਵਿੱਚ, ਮੂਲ ਰੂਪ ਵਿੱਚ, ਪੱਲਵ ਮਹਿੰਦਰਾ-ਸ਼ੈਲੀ ਦੇ ਨਮੂਨੇ ਹਨ ਭਾਵੇਂ ਉਹਨਾਂ ਵਿੱਚ ਅਕਸਰ ਕੁਝ ਚਾਲੂਕੀਆ ਚਿੰਨ੍ਹਾਂ ਦਾ ਰਲਾ ਹੈ। ਬਰੰਥਨਪਾਰਾ ਦੀ ਅਧੂਰੀ ਗੁਫ਼ਾ ਤੋਂ ਪੱਲਵਾਂ ਦੀ ਚਟਾਨਾਂ ਦੀ ਖ਼ੁਦਾਈ ਦੀ ਜਾਣੀ-ਪਛਾਣੀ ਤਕਨੀਕ ਦਾ, ਜਿਵੇਂ ਮਹਾਬਲੀਪੁਰਮ ਵਿਖੇ, ਪਤਾ ਲਗਦਾ ਹੈ ਜਿਸ ਦਾ ਪਾਂਡੇ—ਮੁਤਰਿਆਰ—ਆਦੀਗਾਈਮਨ ਇਲਾਕਿਆਂ ਜਿਵੇਂ ਨਰਤਾਮਨਾਈ, ਮੰਗਾਡੂ ਅਤੇ ਦੂਜੀਆਂ ਥਾਂਵਾਂ ਉੱਤੇ, ਅਨੁਕਰਣ ਕੀਤਾ ਗਿਆ। ਵਿਜ਼ੀਨਾਮ ਦੀ ਗੁਫ਼ਾ, ਜਿਹੜੀ ਚਟਾਨ-ਮਠ ਕਿਸਮ ਦੀ ਹੈ, ਜਿਸ ਦੇ ਅਗਾੜੀ ਮੰਡਪ ਨਹੀਂ ਹੈ ਅਤੇ ਜਿਸ ਵਿੱਚ ਪਾਂਡੇ-ਮੁਤਰਿਆਰ ਖੇਤਰ ਦੀ ਵਿਸ਼ੇਸ਼ਤਾ ਹੈ, ਲਾਜਵਾਬ ਹੈ ਕਿਉਂਕਿ ਇਸਦੇ ਦੁਆਰ-ਰਾਹ ਦੀ ਚਟਾਨ ਦੇ ਦੋਨੋ ਪਾਸੀਂ ਚਿੱਤਰ ਹਨ ਜਿਨ੍ਹਾਂ ਵਿਚੋਂ ਇੱਕ ਵਿੱਚ ਚਤੁਰ ਤਾਂਡਵ ਕਰ ਰਿਹਾ ਹੈ ਸ਼ਿਵ, ਪਾਰਵਤੀ ਨਾਲ ਹੈ, ਦੂਜੇ ਪਾਸੇ ਕਮਾਨ ਸਹਿਤ ਸ਼ਿਵ ਕਿਰਾਟਾ ਦੇ ਰੂਪ ਵਿੱਚ ਹੈ ਜਿਸ ਦੇ ਪਿੱਛੇ ਇੱਕ ਬੌਣਾ ਗਣ ਹੈ। ਨੱਕਾਸ਼ੇ ਹੋਏ ਇਹ ਉਭਾਰ ਚਿਤਰ ਆਸ-ਪਾਸ ਦੇ ਪਾਂਡੇ ਚਿਤਰਾਂ ਨਾਲੋਂ, ਪੱਲਵ ਚਿਤਰਾਂ ਦੇ ਵਧੇਰੇ ਨੇੜੇ ਹਨ। ਇਰੂਨੀਲਮਕੋਡੂ ਵਿਖੇ, ਇੱਕ ਹੋਰ ਸਾਧਾਰਨ ਇਕਹਿਰੀ ਕੋਠੜੀ ਵਾਲੀ ਛੋਟੀ ਗੁਫ਼ਾ ਹੈ ਜਿਸ ਦਾ ਮੱਥਾ ਜਾਂ ਮੂਹਰਲੀ ਡਿਊਢੀ ਨਹੀਂ ਹੈ, ਜਿਸ ਦੀ ਦੱਖਣੀ ਕੰਧ ਉੱਤੇ ਤੇਜੱਸਵੀ ਮੁਦਰਾ ਵਿੱਚ ਬੈਠੇ ਯੋਗਾ ਦਕਸ਼ਿਨਾ ਮੂਰਤੀ ਦੀ ਵਧੀਆ ਮੂਰਤੀ ਹੈ, ਉਸ ਦੇ ਹੇਠਾਂ ਇਕ ਸੇਵਕ ਰਿਸ਼ੀ ਤੇ ਸ਼ਰਧਾਲੂ ਹਨ, ਜਦ ਕਿ ਥੜ੍ਹੇ ਉੱਪਰ ਪੱਛਮੀ ਕੰਧ ਵਿੱਚ ਬਣੇ ਇੱਕ ਛੋਟੇ ਜਿਹੇ ਆਲੇ ਵਿੱਚ ਅਨੁਕੂਲ ਲਿੰਗ ਰੱਖਿਆ ਹੋਇਆ ਹੈ। ਦੂਜੇ ਗੁਫ਼ਾ-ਮੰਦਰ ਤਿਰੂਨਦੀਕਰਾ ਅਤੇ ਕਵੀਉਰ ਵਿਖੇ ਹਨ। ਇਹ ਵਿਸ਼ੇਸ਼ ਸ਼ੈਲੀ ਦੇ ਗੁਫ਼ਾ-ਮੰਦਰਾਂ ਦੀਆਂ ਉਦਾਹਰਣਾਂ ਹਨ ਜਿਨ੍ਹਾਂ ਵਿੱਚ ਇਕ ਮੱਠ ਹੈ ਅਤੇ ਅਗਲੇ ਪਾਸੇ ਮੰਡਪ ਹੈ। ਏਸੇ ਤਰ੍ਹਾਂ ਅਜਿਹੇ ਹੋਰ ਮੰਦਰ ਕੱਲੀਲ, ਤਰਿਕੁੱਰ, ਕੋਟੂਕੱਲ, ਏਲੂਪਰਾ, ਤ੍ਰਿਵਾਰੰਗਾਡੂ ਅਤੇ ਭੂਟਾਪੰਡੀ ਵਿਖੇ ਹਨ। ਪਿਛਲੇ ਦੋ ਕੰਨਿਆਕੁਮਾਰੀ ਦੇ ਨੇੜੇ ਵਿਜ਼ੀਨਾਮ ਦੇ ਦੱਖਣ ਵਿੱਚ ਹਨ। ਜਿਥੋਂ ਤੀਕ ਮੰਦਰ ਦੀ ਦਿਸ਼ਾ-ਸਥਿਤੀ ਅਤੇ ਦੁਆਰਪਾਲਾਂ ਤੇ ਆਲਿਆਂ ਵਿੱਚ ਰੱਖੇ ਗਏ ਸਬੰਧਿਤ ਦੇਵਤਿਆਂ ਵਿਚਲੇ ਰਿਸ਼ਤੇ ਦਾ ਸਬੰਧ ਹੈ, ਇਹਨਾਂ ਗੁਫ਼ਾ-ਮੰਦਰਾਂ ਵਿਚੋਂ ਕੁਝ .ਗੈਰ-ਰਵਾਇਤੀ ਤਰ੍ਹਾਂ ਦੇ ਹਨ। ਉਦਾਹਰਣ ਦੇ ਤੌਰ ਤੇ ਤਰੀਕੁਰ ਗੁਫ਼ਾ-ਮੰਦਰ ਦਾ ਮੱਥਾ ਉਤਰ ਵਾਲੇ ਪਾਸੇ ਹੈ ਤੇ ਉਸੇ ਪਾਸੇ ਇੱਕ ਰਾਹ ਹੈ, ਛੱਜੇ ਚਾਲੂਕੀਆ ਸ਼ੈਲੀ ਅਨੁਸਾਰ ਦੂਹਰੇ ਕਿੰਗਰਿਆਂ ਵਾਲੇ ਹਨ ਅਤੇ ਮਠ ਵਿਚਲੇ ਦੇਵਤੇ ਦਾ ਮੂੰਹ ਪੂਰਬ ਵੱਲ ਹੈ ਜਿਵੇਂ ਕਿ ਉੱਤਰ ਉੱਤੇ ਵਧੇ ਹੋਏ ਲਿੰਗ-ਪਿਥਾ ਦੀ ਪਾਣੀ ਵਾਲੀ ਟੂਟੀ ਤੋਂ ਪਤਾ ਲਗਦਾ ਹੈ। ਦੁਆਰਪਾਲ ਪੂਰਬ ਤੇ ਪੱਛਮ ਦੀਆਂ ਪਾਸਿਆਂ ਵਾਲੀਆਂ ਕੰਧਾਂ, ਜਿਹੜੀਆਂ ਪੂਰਬ ਤੇ ਪੱਛਮ ਨੂੰ ਮੇਲਦੀ ਮਧਵਰਤੀ ਲੀਕ ਦੇ ਰਤਾ ਕੁ ਪਿੱਛੇ ਹਨ, ਦੀ ਗੋਲਾਈ ਵਿਚ ਕੱਟੇ ਹੋਏ ਹਨ। ਅਕਸਰ ਲਿੰਗ-ਪਿਥਾ ਦੇ ਬਣੇ-ਬਣਾਏ ਢਾਂਚੇ ਨੂੰ ਰਖਿਆ ਜਾਂਦਾ ਹੈ,

ਭਾਵੇਂ ਉਸੇ ਚਟਾਨ ਤੋਂ ਜਿਸ ਤੋਂ ਗੁਫ਼ਾ ਬਣੀ ਹੈ, ਬਣੇ ਇੱਕ ਪਥਰੇ ਲਿੰਗਾਂ ਦੀਆਂ ਉਦਾਹਰਣਾਂ ਵੀ ਮਿਲਦੀਆਂ ਹਨ। ਕਵੀਉਰ ਅਤੇ ਤਿਰੂਨੰਦੀਕਰਾ ਦੀ ਸ਼ੈਲੀ, ਜਿਵੇਂ ਪਹਿਲੇ ਪੱਲਵ ਗੁਫ਼ਾ-ਮੰਦਰਾਂ ਵਿੱਚ ਹੈ, ਚਟਾਨ-ਕੱਟ ਮੌਲਿਕ ਲਿੰਗ ਤੋਂ ਬਿਨ੍ਹਾਂ ਹੈ ਪਰ ਮਠ-ਕੋਠੜੀ ਦੀਆਂ ਮੋਰੀਆਂ ਵਿੱਚ ਲਿੰਗ ਲੱਗੇ ਹੋਏ ਹਨ। ਫ਼ਰਸ਼ ਉੱਤੇ ਵਰਗਾਕਾਰ ਮੋਰੀਆਂ ਹਨ ਜਿਨ੍ਹਾਂ ਵਿਚ ਲਿੰਗਾ ਦਾ ਹੇਠਲਾ ਵਰਗਾਕਾਰ ਭਾਰੀ ਹਿੱਸਾ ਜਾਂ ਬ੍ਰਹਮਾਭਗਾ ਘਸੋੜਿਆ ਹੋਇਆ ਹੈ ਅਤੇ ਪਿਥਾ ਇਸ ਦੇ ਨੰਗੇ ਆਧਾਰ ਦੁਆਲੇ ਜੁੜਿਆ ਹੋਇਆ ਹੈ, ਜਿਵੇਂ ਪੱਲਵ ਗੁਫ਼ਾ-ਮੰਦਰਾਂ ਵਿਚ ਹੁੰਦਾ ਹੈ, ਤੇ ਇਹ ਵਿਸ਼ੇਸ਼ਤਾ ਕੋਈ 700 ਈਸਵੀ ਦੇ ਨੇੜ-ਤੇੜ ਸ਼ੁਰੂ ਹੋਈ। ਏਲੁਪਾਰਾ ਅਤੇ ਭੁਟਾਪਾਂਡੀ ਵਿੱਚ, ਲਿੰਗ ਗੁਫ਼ਾ ਦਾ ਇਕ ਅਨਿਖੜ ਅੰਗ ਹੈ ਅਤੇ ਚਟਾਨ ਨੂੰ ਕੱਟ ਕੇ ਬਣਾਇਆ ਗਿਆ ਹੈ ਜਿਵੇਂ ਪਾਂਡੇ-ਮੁਤਰਿਆਰ ਨਮੂਨਿਆਂ ਵਿੱਚ ਹੈ।

ਕੋਟੂਕੱਲ ਦੇ ਗੁਫ਼ਾ-ਮੰਦਰ ਵਿੱਚ ਦੋ ਦੁਆਰਪਾਲਾਂ ਵਿਚੋਂ ਇੱਕ ਦੀ ਥਾਂ ਹਨੂਮਾਨ ਰੱਖਿਆ ਗਿਆ ਹੈ ਤੇ ਇਹ ਗੱਲ ਮਦੁਰਾਏ ਦੇ ਨੇੜੇ ਕੁਨੰਟੂਰ ਦੇ ਪਾਂਡੇ ਗੁਫ਼ਾ-ਮੰਦਰ ਦੀ ਅਜਿਹੀ ਵਿਸ਼ੇਸ਼ਤਾ ਦੀ ਯਾਦ ਦੁਆਉਂਦੀ ਹੈ।

## ਦੱਕਣ ਦੇ ਚਾਲੂਕੀਆ ਅਤੇ ਰਾਸ਼ਟਰਕੂਟਾ ਗੁਫ਼ਾ-ਮੰਦਰ

ਬਾਦਾਮੀ ਦੇ ਚਾਲੂਕਿਆਂ ਨੇ ਛੇਵੀਂ ਸਦੀ ਈਸਵੀ ਦੇ ਮੱਧ ਤੋਂ ਅਤੇ ਮਾਨਿਆਖੇਤਾ ਦੇ ਰਾਸ਼ਟਰਕੂਟਿਆਂ ਨੇ, ਜਿਨ੍ਹਾਂ ਨੇ ਅੱਠਵੀਂ ਸਦੀ ਦੇ ਮੱਧ ਵਿੱਚ ਪ੍ਰਭਾਵਸ਼ਾਲੀ ਢੰਗ ਨਾਲ ਉਹਨਾਂ ਦੀ ਥਾਂ ਮੱਲੀ, ਵੇਨਗੀ ਦੇ ਪੂਰਬੀ ਚਾਲੂਕਿਆਂ ਸਮੇਤ, ਤਾਪਤੀ ਅਤੇ ਉੱਤਰੀ ਪੈਨਰ ਨਦੀਆਂ ਵਿਚਕਾਰਲੇ ਖੇਤਰ ਵਿੱਚ, ਜਿਹੜਾ ਤੱਟ ਤੋਂ ਤੱਟ ਤੱਕ ਫੈਲਿਆ ਹੋਇਆ ਹੈ, ਬਹੁਤ ਸਾਰੇ ਗੁਫ਼ਾ-ਮੰਦਰ ਬਣਾਏ। ਵੇਨਗੀ ਦੇ ਚਾਲੂਕੀਆ ਇਕੋ ਵੰਸ਼ ਵਿਚੋਂ ਸਨ ਜਿਨ੍ਹਾਂ ਨੇ ਕੁਬਜਾ ਵਿਸ਼ਨੂੰ ਵਰਧਨਾ ਅਧੀਨ, ਜਿਹੜਾ ਪੁਲਾਕੇਸਨ ਦੂਜੇ ਦਾ ਸਾਹਸੀ ਭਰਾ ਸੀ, ਸੱਤਵੀਂ ਸ਼ਤਾਬਦੀ ਦੇ ਮੁੱਢ ਤੋਂ ਸੁਤੰਤਰ ਤੌਰ 'ਤੇ ਆਂਧਰਾ ਤੱਟ ਉੱਤੇ ਰਾਜ ਕਰਨਾ ਸ਼ੁਰੂ ਕਰ ਦਿੱਤਾ ਸੀ ਤੇ ਇਹ ਰਾਜ ਸਾਰੇ ਦੌਰ ਵਿੱਚ ਜਾਰੀ ਰਿਹਾ। ਇਹ ਗੁਫ਼ਾ-ਮੰਦਰ ਬਾਦਾਮੀ, ਆਈਹੋਲ, ਐਲਰੋ, ਭੋਕਰਦਨ, ਐਲੀਫੈਂਟਾ, ਜੋਗੇ ਸ਼ਵਰੀ, ਪੂਨਾ, ਅਰਵਾਲੇਮ, ਮਾਹੁਰ, ਅਦਵੀ ਸੋਮਨਪੱਲੀ, ਵਿਜੇਵਾੜਾ, ਮੁਗਲਰਾਜਾ ਪੁਰਮ, ਉਨਡਾਵੱਲੀ, ਸੀਤਾਰਾਮਪੁਰਮ, ਪੇਨਾਮਾਗਾ ਅਤੇ ਭੈਰਵਕੋਂਡਾ ਵਿਖੇ ਮਿਲਦੇ ਹਨ। ਜਦ ਕਿ ਚਾਲੂਕੀਆ ਬਹੁਤਾ ਕਰਕੇ ਹਿੰਦੂ ਮਤ ਦੇ ਧਾਰਣੀ ਸਨ, ਭਾਵੇਂ ਉਹਨਾਂ ਨੇ ਜੈਨ ਮਤ ਨੂੰ ਸ਼ਹਿ ਦਿੱਤੀ, ਰਾਸ਼ਟਰਕੂਟਿਆਂ ਅਤੇ ਪੱਛਮੀ ਗੰਗਿਆਂ ਵਿਚੋਂ ਬਹੁਤ ਸਾਰੇ ਜੈਨ ਧਰਮ ਦੇ ਸ਼ਰਧਾਲੂ ਸਨ। ਇਸ ਤਰ੍ਹਾਂ ਹਿੰਦੂ ਧਰਮ ਦੀ ਸਥਿਰਤਾ ਅਤੇ ਜੈਨ ਧਰਮ ਦੀ ਉਨੱਤੀ ਲਈ, ਬੁੱਧ ਧਰਮ, ਜਿਸ ਦੀ ਉਦੋਂ ਤੀਕ ਅਮੀਰਾਂ, ਦੁਨੀਆਦਾਰਾਂ, ਕਿਸਾਨੀ ਤੇ ਵਪਾਰੀ ਤਬਕਿਆਂ ਉੱਤੇ ਭਰਵੀਂ ਪਕੜ ਸੀ, ਦੀ ਕੀਮਤ ਉੱਤੇ, ਆਪਣੀਆਂ ਪਰੰਪਰਾਵਾਂ ਨੂੰ ਕਾਇਮ ਰਖਣ ਲਈ, ਉਦੇਸ਼, ਤਕਨੀਕ ਅਤੇ ਕੱਚੀ ਸਾਮਗਰੀ ਦੀ ਚੋਣ ਵਿੱਚ ਅਪਣਾਈ ਗਈ ਸਮਰੂਪਤਾ ਨੂੰ ਦੇਖਿਆ ਜਾ ਸਕਦਾ ਹੈ।

ਇਹਨਾਂ ਸਾਰੇ ਰਾਜਾਂ ਦੀ ਚੋਣ ਸਥਾਨਕ ਨਰਮ ਪੱਥਰ ਦੀਆਂ ਬਣਤਰਾਂ ਸਨ ਅਰਥਾਤ ਬਾਦਾਮੀ ਅਤੇ ਆਈਹੋਲ ਅਤੇ ਬਹੁਤ ਸਾਰੀਆਂ ਦੂਜੀਆਂ ਥਾਂਵਾਂ ਵਿੱਚ ਬਲੂਆ-ਪੱਥਰ, ਪਾਰਲੇ ਪੱਛਮੀ ਤਟ ਉੱਤੇ ਅਰਵਾਲਮੇ ਵਿਖੇ ਕਾਲਾ-ਭੂਰਾ ਪੱਥਰ, ਭੈਰਵਕੋਂਡਾ ਵਿਖੇ ਪਰਤਦਾਰ ਪੱਥਰ ਅਤੇ ਉਤਰ-ਪਛੱਮੀ ਦੱਕਣ ਤੇ ਔਰੰਗਾਬਾਦ, ਪੂਨਾ ਤੇ ਬੰਬਈ ਦੁਆਲੇ ਪੱਛਮੀ ਭਾਰਤ ਵਿੱਚ

ਕਾਲੀ ਚਟਾਨ। ਇੱਕਲੇ ਪੱਛਮੀ ਗੀਰਿਆਂ ਨੇ, ਚਾਲੂਕਿਆਂ ਨਾਲ ਆਪਣੀ ਸਾਂਝ ਦੇ ਬਾਵਜੂਦ ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਇਸ ਗੱਲ ਵਿਚ ਉਲੰਘਣਾ ਕੀਤੀ ਕਿ ਉਹਨਾਂ ਨੇ ਸਥਾਨਕ ਸਖ਼ਤ ਕੰਜੂਰ ਵਿੱਚ ਖ਼ੁਦਾਈ ਕੀਤੀ ਜਿਵੇਂ ਮੈਲਕੋਟ (ਮੈਸੂਰ) ਵਿਖੇ।

ਚਾਲੂਕਿਆਂ ਦੀ ਪੂਰਬੀ ਸ਼ਾਖ ਨੇ, ਵੇਨਗੀ ਤੋਂ ਰਾਜ ਕਰਦਿਆਂ ਭਾਵੇਂ ਨਰਮ ਚਟਾਨਾਂ ਦੀ ਖੁਦਾਈ ਕੀਤੀ ਪਰ ਆਪਣੇ ਗੁਫ਼ਾ-ਮੰਦਰਾਂ ਵਿੱਚ ਵੱਖਰੀ ਵਿਧਾ ਅਤੇ ਰੂਪ-ਰੇਖਾ ਨੂੰ ਅਪਣਾਇਆ ਤੇ ਇਸ ਵਿੱਚ ਜੋ ਕੁਝ ਵੀ ਪੂਰਬੀ ਆਂਧਰਾ ਅਤੇ ਉੱਤਰੀ ਤਾਮਿਲਨਾਡੂ ਜਾਂ ਟੋਡੋ ਮੰਡਲਮ ਵਿੱਚ ਪ੍ਰਚਲਿਤ ਸੀ, ਪੱਲਵ ਸਾਂਝ ਸਮੇਤ, ਸਭ ਸ਼ਾਮਲ ਕੀਤਾ ਤੇ ਇਸ ਤਰ੍ਹਾਂ ਇਕ ਵੱਖਰੀ ਆਂਧਰਾ ਪਰੰਪਰਾ ਦਾ ਆਰੰਭ ਕੀਤਾ ਤੇ ਇਹ ਜੋ ਬਾਦਾਮੀ ਚਾਲੂਕਿਆਂ ਨੇ ਕੰਨੜ ਪਰੰਪਰਾ ਅਤੇ ਸਭਿਆਚਾਰ ਲਈ ਕੀਤਾ ਸੀ, ਉਸ ਤੋਂ ਉਲਟ ਸੀ।

ਪੱਛਮ ਦੇ ਇਲਾਕਿਆਂ ਉੱਤੇ ਚਾਲੂਕਿਆਂ—ਰਾਸ਼ਟਰਕੂਟਾਂ ਦੀ ਪ੍ਰਭੁਤਾ ਦੇ ਪਰਿਣਾਮ ਸਰੂਪ ਉਪਰਲੇ ਦੱਕਣ ਦੇ ਸੰਬੰਧ, ਹੇਠਲੇ ਦੱਕਣ ਵਿੱਚ ਉਪਲਬਧ ਸਬੰਧਾਂ ਨਾਲੋਂ ਅਸਲੋਂ ਵੱਖਰੇ ਹੋ ਗਏ ਤੇ ਇਸ ਤਰ੍ਹਾਂ ਦੇ ਖੇਤਰੀ ਮੁਹਾਵਰਿਆਂ ਦਾ ਪ੍ਰਗਟਾਉ ਸਾਹਮਣੇ ਆਇਆ। ਇਸ ਦਾ ਕਾਰਨ ਇਹ ਸੀ ਕਿ ਉੱਤਰੀ ਖੇਤਰ ਮੁੱਢਲੀ ਬੋਧੀ ਗੁਫ਼ਾ-ਕਲਾ ਤੇ ਚਟਾਨੀ ਸ਼ਿਲਪ-ਕਲਾ ਦੀਆਂ ਥਾਵਾਂ ਦੇ ਅਧਿਕ ਨੇੜੇ ਸੀ। ਕੁਸ਼ਲਤਾ ਅਤੇ ਪਰੰਪਰਾਵਾਂ ਜਿਹੜੀਆਂ ਅਠ ਸਦੀਆਂ ਤੋਂ ਵਧੀਕ ਕਾਰੀਗਰਾਂ ਦੇ ਸਥਾਨਕ ਸੰਘਾਂ ਵਿੱਚ ਪ੍ਰਚਲਿਤ ਸਨ, ਇਸ ਤਰ੍ਹਾਂ, ਉਹਨਾਂ ਪੀੜ੍ਹੀਆਂ ਤੱਕ ਜਾਰੀ ਰਹੀਆਂ ਜਿਨ੍ਹਾਂ ਨੇ ਹਿੰਦੂ ਅਤੇ ਜੈਨ ਚਟਾਨ-ਨਿਰਮਾਣ-ਕਲਾ ਅਤੇ ਗੁਫ਼ਾ-ਕਲਾ-ਕੌਸ਼ਲ ਨੂੰ ਅਪਣਾਇਆ। ਵਿਧੀ ਦੇ ਰੂਪ ਵਿੱਚ, ਚਟਾਨੀ ਸ਼ਿਲਪ-ਕਲਾ, ਉੱਤਰੀ ਖੇਤਰ ਵਿੱਚ ਲੰਬੇ ਸਮੇਂ ਤੱਕ ਜਿਉਂਦੀ ਰਹੀ। ਇਸ ਨੇ ਵਿਸ਼ੇਸ਼ ਤੌਰ ਤੇ ਰਾਸ਼ਟਰਕੂਟਿਆਂ ਅਧੀਨ ਬੜੀ ਤੇਜ਼ੀ ਨਾਲ ਵਿਕਾਸ ਕੀਤਾ ਜਿਵੇਂ ਕਿ ਉਹਨਾਂ ਦੀ ਸ਼ਾਨਦਾਰ ਪ੍ਰਾਪਤੀ ਅਤੇ ਅਜਿਹੀਆਂ ਬਹੁ-ਗਿਣਤੀ ਵਿੱਚ ਬਣੀਆਂ ਇਮਾਰਤਾਂ ਜਿਵੇਂ ਐਲਫੈਂਟਾ, ਧੁਮਰਲੇਨਾ ਅਤੇ ਯੋਗੇ ਸ਼ਵਰੀ ਦੀਆਂ ਗੁਫ਼ਾਵਾਂ ਤੇ ਇਹਨਾਂ ਤੋਂ ਬਿਨ੍ਹਾਂ ਕੈਲਾਸ਼ ਮੰਦਰ ਦੀ ਇੱਕ-ਪੱਥਰੀ ਨੱਕਾਸ਼ੀ ਅਤੇ ਇੰਦਰ ਸਭਾ ਸਮੂਹ ਵਿੱਚ ਜੈਨ ਛੋਟਾ ਕੈਲਾਸ਼ ਤੇ ਜੈਨ ਚੌਮੁਖ ਵੀ ਸ਼ਾਮਲ ਹਨ। ਪਰ ਚਟਾਨੀ ਸ਼ਿਲਪ-ਕਲਾ ਜਲਦੀ ਹੀ ਚਾਲੂਕਿਆਂ ਦੇ ਦੱਖਣੀ ਖੇਤਰ ਵਿਚ ਪੱਥਰ ਦੀ ਬਣੀ ਉਸਾਰੀ ਤੋਂ ਦੂਜੇ ਦਰਜੇ 'ਤੇ ਆ ਗਈ ਜਿਵੇਂ ਕਿ ਅੰਤਲੇ ਭਾਗ ਵਿਚ ਦੇਖਿਆ ਜਾਵੇਗਾ। ਇਸ ਦਾ ਕਾਰਨ ਇਹ ਸੀ ਕਿ ਨਰਮ ਬਲੂਆ-ਪੱਥਰ ਦੇ ਟੋਟਿਆਂ ਨੂੰ ਆਸਾਨੀ ਨਾਲ ਲੱਭਣ ਦੇ ਨਾਲ ਨਾਲ, ਪ੍ਰਾਪਤ ਕਲਾ-ਕੌਸ਼ਲਤਾ ਰਾਹੀਂ ਆਸਾਨੀ ਨਾਲ ਤਰਾਸ਼ਣਾ, ਨੱਕਾਸ਼ਣਾ ਤੇ ਇਸ ਦੇ ਨਾਲ ਇੱਟ-ਲੱਕੜ ਦੇ ਬਣੇ ਮੌਲਿਕ ਨਮੂਨਿਆਂ ਉੱਤੇ ਪੱਥਰ ਦੇ ਮੰਦਰ ਬਣਾਉਣ ਦੀ ਇੱਛਾ ਸੀ। ਸੋ ਬਾਦਾਮੀ—ਆਈਹੋਲ—ਪੱਟਾਡਕਲ ਇਲਾਕੇ ਦੇ ਪੱਥਰ ਦੇ ਕਾਰੀਗਰਾਂ ਨੇ ਸਿਖਲਾਈ ਪਿਛੋਂ ਆਪਣੇ ਆਪ ਨੂੰ ਸਤਾਪਤੀਆਂ ਦੇ ਸੰਘ ਵਿੱਚ ਸ਼ਾਮਲ ਕਰ ਲਿਆ ਜਿਹੜੇ ਚਟਾਨਾਂ ਵਿੱਚ ਮੰਦਰਾਂ ਦੀ ਖੁਦਾਈ ਨਾਲੋਂ ਮੰਦਰਾਂ ਨੂੰ ਚੰਗੀ ਤਰ੍ਹਾਂ ਬਣਾ ਸਕਦੇ ਸਨ। ਐਪਰ ਰਾਸ਼ਟਰਕੂਟਾ ਸਮੇਂ ਦੀਆਂ ਬਣੀਆਂ ਹੋਈਆਂ ਇਮਾਰਤਾਂ ਘੱਟ ਅਡੰਬਰ ਵਾਲੀਆਂ, ਮਾਧਿਅਮ ਜਾਂ ਛੋਟੇ ਆਕਾਰ ਦੀਆਂ ਹਨ ਅਤੇ ਚਟਾਨ-ਕੱਟ ਇਮਾਰਤਾਂ ਦੇ ਮੁਕਾਬਲੇ 'ਤੇ ਘਟ ਸਜ-ਧਜ ਵਾਲੀਆਂ ਹਨ।

ਗੁਫ਼ਾ-ਮੰਦਰਾਂ ਦੀ ਉਸਾਰੀ ਦੀ ਵਿਉਂਤ ਬਣਾਏ ਹੋਏ ਮੰਦਰਾਂ ਦੀ ਵਿਉਂਤ ਨਾਲੋਂ, ਧੁਰੇ ਵਾਲੇ ਮੰਡਪਾਂ ਤੇ ਮਠ ਦੇ ਫਰਸ਼ ਦੇ ਪੱਥਰਾਂ ਵਿੱਚ ਸਿਲਸਿਲੇਵਾਰ ਉਚਾਈ ਕਾਰਨ ਪੂਜਾ ਸਥਾਨ ਦੇ ਫਰਸ਼ ਦੀ ਪੱਧਰ ਬਹੁਤ ਉੱਚੀ ਹੋਣ ਕਾਰਨ ਭਿੰਨ ਸੀ ਭਾਵੇਂ ਛੱਤ ਦੇ ਹੇਠਲੇ ਹਿੱਸੇ ਦੀ

ਪੱਧਰ ਸਾਰੀ ਦੀ ਸਾਰੀ ਇਕੋ ਜੇਹੀ ਰਹੀ। ਇਹਨਾਂ ਗੈਰ-ਬੋਧੀ ਗੁਫ਼ਾ-ਮੰਦਰਾਂ ਦੇ ਵਿਕਾਸ ਨੂੰ ਪੰਜ ਜਾਂ ਛੇ ਪੜਾਵਾਂ ਜਾਂ ਵੰਨਗੀਆਂ ਵਿੱਚ ਵੰਡਿਆ ਜਾ ਸਕਦਾ ਹੈ। ਪਹਿਲੀ ਸ਼੍ਰੇਣੀ ਵਿੱਚ ਉਹ ਮੰਦਰ ਸ਼ਾਮਲ ਹੋਣਗੇ ਜਿਹੜੇ ਉਸ ਇਲਾਕੇ ਵਿਚ ਪਿਛਲੇਰੇ ਬੋਧੀਆਂ ਵਲੋਂ ਚਲਾਈ ਵਿਉਂਤ ਉੱਤੇ ਬਣੇ ਅਰਥਾਤ ਵਿਹਾਰਾ-ਚੇਤਿਆ ਕਿਸਮ ਦੇ ਜਿਸ ਵਿੱਚ ਇਕ ਮਠ ਹੁੰਦਾ ਹੈ ਅਤੇ ਮੂਹਰੇ ਥੰਮ੍ਹਾਂ ਵਾਲਾ ਹਾਲ। ਦੂਜੇ ਉਹ ਹੋਣਗੇ ਜਿਨ੍ਹਾਂ ਵਿੱਚ ਤਿੰਨ ਕੋਠੜੀਆਂ ਪਿਛਲੀ ਤੇ ਪਾਸਿਆਂ ਵਾਲੀ ਵਿਉਂਤ ਵਿੱਚ ਹਨ, ਹਰ ਇਕ ਦਾ ਮੱਥਾ ਅਰਧ-ਮੰਡਪ ਦੀ ਸ਼ਕਲ ਵਿੱਚ ਥੰਮ੍ਹਾਂ ਤੇ ਟਿਕਿਆ ਹੋਇਆ। ਸਭ ਦੇ ਮੂਹਰੇ ਇਕ ਸਾਂਝਾ ਵੱਡਾ ਹਾਲ ਜਾਂ ਮਹਾਂ-ਮੰਡਪ ਬਣਿਆ ਹੋਇਆ ਅਤੇ ਇੱਕ ਤੰਗ ਅਗਰ ਜਾਂ ਮੁਖ-ਮੰਡਪ ਜਿਸ ਦਾ ਮੱਥਾ ਵੀ ਥੰਮ੍ਹਾਂ 'ਤੇ ਟਿਕਿਆ ਹੋਇਆ ਹੈ, ਤੀਜੇ ਉਹ ਹਨ ਜਿਹੜੇ ਪਾਸੇ ਵਾਲੇ ਮਠਾਂ ਨੂੰ ਉਹਨਾਂ ਕਮਰਿਆਂ ਦੇ ਰੂਪ ਵਿੱਚ ਪ੍ਰਗਟਾਉਣ ਦਾ ਜਤਨ ਕਰਦੇ ਹਨ, ਜਿਨ੍ਹਾਂ ਵਿਚ ਲੰਮੀਆਂ ਮੂਰਤੀਆਂ ਹੁੰਦੀਆਂ ਹਨ ਅਤੇ ਸਪਤਾਮਾਤ੍ਰਿਕਾ ਮਠ ਜਿਨ੍ਹਾਂ ਦੇ ਪਿਛਲੇ ਪਾਸੇ ਨਿਯਮਕ ਜਾਂ ਮੁਖ ਪੂਜਾ -ਸਥਾਨ ਹੁੰਦਾ ਹੈ, ਜਿਹੜਾ ਸੰਧਾਰਾ ਹੈ ਜਾਂ ਉਹ ਜਿਸ ਦੇ ਆਲੇ-ਦੁਆਲੇ ਪ੍ਰਦੱਖਣਾ ਲਈ ਰਾਹ ਹੁੰਦਾ ਹੈ, ਇਹਨਾਂ ਵਿਚਲੇ ਅਰਧ ਅਤੇ ਮਹਾਂ-ਮੰਡਪ ਵਿੱਚ ਅਕਸਰ ਵੇਦੀ ਬਨੇਰੇ ਹੁੰਦੇ ਹਨ। ਕੁਝ ਹਾਲਤਾਂ ਵਿੱਚ ਮੂਹਰਲੇ ਪਾਸੇ ਇੱਕ ਨੰਦੀ ਮੰਡਪ ਨੂੰ ਵੀ ਦੇਖਿਆ ਜਾ ਸਕਦਾ ਹੈ ਜਿਵੇਂ ਐਲੋਰਾ ਵਿਖੇ ਲੰਕੇਸਵਰਾ ਮਠ ਵਿੱਚ ਹੈ (ਕੈਲਾਸ਼ ਸਮੂਹ)। ਚੌਥੀ ਕਿਸਮ ਲਈ ਉਹਨਾਂ ਮੰਦਰਾਂ ਦੀ ਮਿਸਾਲ ਦਿੱਤੀ ਜਾ ਸਕਦੀ ਹੈ ਜਿਥੇ ਮੁਖ ਮਠ ਦਾ ਕੋਈ ਪ੍ਰਦੱਖਣਾ ਰਾਹ ਅਰਥਾਤ ਨਿਰਅੰਧਾਰਾ ਨਹੀਂ ਹੁੰਦਾ, ਅਰਧ-ਮੰਡਪ ਦੀਆਂ ਪਾਸਿਆਂ ਵਾਲੀਆਂ ਕੰਧਾਂ ਉਤੇ ਮੂਰਤੀਆਂ ਦੀਆਂ ਪੱਟੀਆਂ ਹੁੰਦੀਆਂ ਹਨ ਅਤੇ ਵੱਡਾ ਮਹਾਂ-ਮੰਡਪ ਥੰਮ੍ਹਾਂ ਵਾਲਾ ਹੁੰਦਾ ਹੈ ਅਤੇ ਜਿਸ ਵਿੱਚ ਪਾਸੇ ਵਾਲੇ ਮਠ ਹੁੰਦੇ ਹਨ ਜਾਂ ਨਹੀਂ ਵੀ ਹੁੰਦੇ। ਅਕਸਰ ਇੱਕ ਹੋਰ ਵਾਧੂ ਮੁਖ-ਮੰਡਪ ਹੁੰਦਾ ਹੈ। ਸਪਤਾਮਾਤ੍ਰਿਕਾ ਮਠ ਜਾਂ ਸਥਾਨ, ਮੁਖ ਗੁਫ਼ਾ-ਮੰਦਰ ਤੋਂ ਬਾਹਰ ਸੁਤੰਤਰ ਰੂਪ ਵਿੱਚ ਕੱਟਿਆ ਜਾਂਦਾ ਹੈ। ਆਮ ਤੌਰ 'ਤੇ ਇਸ ਦੇ ਖੱਬੇ ਪਾਸੇ ਵੱਲ, ਜਦਕਿ ਮੂਹਰੇ ਨੰਦੀ ਮੰਡਪਾ ਹੁੰਦਾ ਹੈ ਜਿਵੇਂ ਐਲੋਰਾ ਦੀ ਗੁਫ਼ਾ 22 ਵਿੱਚ ਹੈ। ਪੰਜਵੀਂ ਸ਼੍ਰੇਣੀ ਉਹ ਹੈ ਜਿਥੇ ਸੰਧਾਰਾ ਵਿਧੀ ਪ੍ਰਦੱਖਣਾ ਰਾਹ ਨਾਲ ਮਿਲ ਕੇ ਸਰਵਤੋਭਦਰਾ ਪੂਜਾ-ਗ੍ਰਿਹ ਬਣਾਉਂਦੀ ਹੈ ਜਿਸ ਦੇ ਚਾਰੇ ਪਾਸੀਂ ਦਰਵਾਜ਼ਿਆਂ ਲਈ ਰਾਹ ਹਨ। ਜਿਸ ਦੇ ਸਾਹਮਣੇ ਦੋ ਜਾਂ ਤਿੰਨ ਮੰਡਪਾਂ ਦੀਆਂ ਲੜੀਆਂ ਹਨ ਅਤੇ ਇਕ ਅਤਿ-ਉੱਨਤ ਕਿਸਮ ਦਾ ਇਕ ਹੋਰ ਅਗਰ-ਮੰਡਪ ਹੈ ਜਿਸ ਵਿੱਚ ਗਣੇਸ਼, ਦੁਰਗਾ ਅਤੇ ਦੂਜੀਆਂ ਮੂਰਤੀਆਂ ਵਾਲੀਆਂ ਪੱਟੀਆ ਇੱਕ ਪਾਸੇ ਹਨ ਅਤੇ ਅਗਰ-ਮੰਡਪ ਦੀ ਦੂਜੀ ਤਰਫ਼ ਸਪਤਾਮਾਤ੍ਰਿਕਾ ਹਨ। ਅੰਤ ਵਿੱਚ ਉਹ ਉਦਾਹਰਣਾਂ ਹਨ ਜਿਨ੍ਹਾਂ ਦੇ ਸਾਹਮਣੇ ਬਹੁਤ ਕਰਕੇ ਦੱਖਣੀ ਨਮੂਨਿਆਂ ਵਾਂਗ ਆਡੇ-ਦਾਅ ਚੌਰਸ ਹਾਲ ਹਨ — ਅਰਧ ਅਤੇ ਮੁਖ ਮੰਡਪ ਹਨ — ਤੇ ਮੁਖ ਮੰਡਪ ਦੇ ਕੋਈ 'ਵੇਦੀ' ਕਿੰਗਰੇ ਨਹੀਂ ਹਨ ਅਤੇ ਜਿਥੇ ਥੰਮ੍ਹਾਂ ਦੇ ਕਮਾਨੀ-ਖੇਤਰ ਦੀ ਥਾਂ ਧੁਰੀ ਵਾਲੇ ਭਾਗਾਂ ਉੱਤੇ, ਇਸਤਰੀਆਂ ਦੀਆਂ ਮੂਰਤੀਆਂ ਹਨ ਜਿਹੜੀਆਂ ਕਿ ਦੂਜੀਆਂ ਹਾਲਤਾਂ ਵਿੱਚ ਆਮ ਉਪਲਬਧ ਹਨ।

ਇਸ ਤਰ੍ਹਾਂ ਚਾਲੂਕੀਆ ਗੁਫ਼ਾ-ਮੰਦਰਾਂ ਦੀਆਂ ਮੁਖ ਕਿਸਮਾਂ ਵਿੱਚ ਵਿਅਕਤੀਗਤ ਤਬਦੀਲੀਆਂ ਹਨ : ਨਿਰਅੰਧਾਰਾ ਕਿਸਮ ਜਿਥੇ ਮਠ-ਕੋਠੜੀਆਂ ਪ੍ਰਦੱਖਣਾ-ਰਾਹ ਤੋਂ ਬਿਨ੍ਹਾਂ ਹਨ ਜਿਵੇਂ ਬਾਦਾਮੀ ਵਿਖੇ, ਸੰਧਾਰਾ ਕਿਸਮ ਜਿਸ ਵਿੱਚ ਮਠ-ਕੋਠੜੀਆਂ ਦਾ ਪ੍ਰਦੱਖਣਾ ਰਾਹ ਹੈ ਜਿਵੇਂ ਐਲੋਰਾ, ਰਾਮੇਸ਼ਵਰਾ ਆਦਿ ਵਿਖੇ, ਤ੍ਰੀਕੂਟਾ ਕਿਸਮ ਜਿਸ ਵਿੱਚ ਤਿੰਨ ਮਠ-ਕੋਠੜੀਆਂ

ਹਨ ਜਿਵੇਂ ਆਈਹੋਲ ਅਤੇ ਐਲੋਰਾ ਵਿਖੇ ਅਤੇ ਸਰਵਤੋਭਦਰਾ ਕਿਸਮ ਜਿਥੇ ਮਠ-ਕੋਠੜੀਆਂ ਦੇ ਚਾਰੇ ਪਾਸੇ ਦਰਵਾਜ਼ਿਆਂ ਲਈ ਰਾਹ ਹਨ ਜਿਵੇਂ ਐਲਫੈਂਟਾ, ਐਲੋਰਾ ਅਤੇ ਯੋਗੇਸ਼ਵਰੀ ਵਿਖੇ ਸੰਧਾਰਾ ਅਤੇ ਸਰਵਤੋਭਦਰਾ ਕਿਸਮਾਂ ਸਭ ਤੋਂ ਵੱਧ ਅਸਾਧਾਰਨ ਹਨ। ਸਰਵਤੋਭਦਰਾ ਕਿਸਮਾਂ ਵਿੱਚ ਜਿਵੇਂ ਕਿ ਐਲੋਰਾ ਵਿਖੇ ਧੁਮਾਰਲੇਨਾ ਵਿੱਚ, ਐਲਫੈਂਟਾ ਦੀ ਮੁਖ ਗੁਫ਼ਾ ਵਿੱਚ ਅਤੇ ਯੋਗੇਸ਼ਵਰੀ ਵਿਖੇ ਗੁਫ਼ਾ ਵਿੱਚ, ਚਟਾਨ 'ਚੋਂ ਕੱਟੇ ਬਾਹਰਲੇ ਮੰਡਪਾ ਦੇ ਤਿੰਨ ਪਾਸੀਂ ਘੱਟੋ ਘੱਟ ਤਿੰਨ ਖੁਲ੍ਹੇ ਰਾਹ ਹਨ ਜਦ ਕਿ ਪਿਛਲੇ ਪਾਸੇ ਵਾਲਾ ਚੌਥਾ ਰਾਹ ਇੱਕ ਅਜਿਹਾ ਰਾਹ ਹੈ ਜਿਹੜਾ ਮੁਖ ਚਟਾਨ ਵਿੱਚ ਖ਼ਤਮ ਹੁੰਦਾ ਹੈ।

ਚਾਲੂਕੀਆ ਥੰਮ੍ਹਾਂ ਦਾ ਭਾਰਾਪਣ, ਜਿਵੇਂ ਬਾਦਾਮੀ ਵਿਖੇ ਹੈ, ਸਪਸ਼ਟ ਰੂਪ ਵਿੱਚ ਕਟਾਈ ਤੇ ਤਰਾਸ਼ਣ ਨਾਲ ਘਟਾਇਆ ਗਿਆ ਹੈ, ਥੰਮ੍ਹਾਂ ਤੇ ਛਜਿਆਂ ਦੀਆਂ ਸ਼ਕਲਾਂ ਅਨੇਕ ਤਰ੍ਹਾਂ ਦੀਆਂ ਹਨ ਪਰ ਆਪਣੇ ਵਿਕਾਸ ਵਿੱਚ ਉਹ ਆਪਣੇ ਨਿੱਜੀਪਣ ਨੂੰ ਚਾਲੂਕੀਆ ਕਾਲ ਦੇ ਅੰਤ ਤਕ ਕਾਇਮ ਰਖਦੇ ਹਨ ਅਤੇ ਰਾਸ਼ਟਰਕੂਟਾ ਦੀਆਂ ਰਚਨਾਵਾਂ ਵਿੱਚ ਮੁੜ ਪਰਗਟ ਨਹੀਂ ਹੁੰਦੇ। ਰਾਸ਼ਟਰਕੂਟਾ ਥੰਮ੍ਹਾਂ ਵਿਚ ਵਰਗਾਕਾਰ ਕਟਾਈ ਵਾਲੇ ਰੂਪ ਪ੍ਰਚਲਿਤ ਹਨ ਅਤੇ ਛੱਜੇ ਦੀ ਭੁਜਾ ਉਪਰਲੇ ਵਲਦਾਰ ਮੱਥੇ ਉੱਤੇ ਵਿਸ਼ੇਸ਼ ਕੁੰਡਲਦਾਰ ਸੰਖ ਨਹੀਂ ਹੈ, ਕੇਵਲ ਉਪਰਲੇ ਹਿੱਸੇ ਉੱਤੇ ਇੱਕ ਕਮਜ਼ੋਰ ਜਿਹਾ ਵੇਲਣ-ਨੁਮਾ ਭਾਗ ਹੈ। ਵਿਚਕਾਰਲੀ ਸਜੀ ਹੋਈ ਪੱਟੀ, ਜਿਹੜੀ ਚਾਲੂਕੀਆ ਛਜਿਆਂ ਵਿੱਚ ਆਮ ਮਿਲਦੀ ਹੈ, ਗਾਇਬ ਹੈ।

ਸ਼ੈਲੀ ਦਾ ਸਭ ਤੋਂ ਵੱਧ ਵਿਸ਼ੇਸ਼ ਪੱਖ ਕਮਰੇ ਦੇ ਦਰਵਾਜ਼ੇ ਦੀ ਚੌਖਟ ਹੈ ਜਿਸ ਦੇ ਹਿੱਸਿਆਂ ਉੱਤੇ ਵਿਸਤ੍ਰਿਤ ਸਜਾਵਟੀ ਕੰਮ ਕੀਤਾ ਗਿਆ ਹੈ। ਘੱਟੋ ਘੱਟ ਇਸ ਪੱਖੋਂ ਚਾਲੂਕੀਆ ਅਤੇ ਰਾਸ਼ਟਰਕੂਟਾ ਗੁਫ਼ਾ-ਮੰਦਰਾਂ ਅਤੇ ਬਣਾਏ ਹੋਏ ਮੰਦਰਾਂ ਵਿੱਚ ਅਨੁਰੂਪਤਾ ਨੂੰ ਕਾਇਮ ਰਖਿਆ ਗਿਆ ਹੈ। ਸਾਖਾਂ ਜਾਂ ਸਜੇ ਹੋਏ ਭਾਗ ਤਿੰਨ ਜਾਂ ਤਿੰਨ ਤੋਂ ਵਧੀਕ ਹਨ, ਸਰਦਲ-ਭਾਗ ਦੇ ਸਿਖਰ ਉੱਤੇ ਇਕ ਗਹਿਣਾ ਹੈ—ਜਲਾਟ ਬਿੰਬ—ਅਤੇ ਇੱਕ ਉਪਰ-ਉਸਾਰੀ ਜਾਂ ਉਤਰੰਗਾ ਹੈ। ਅੰਦਰਲੀਆਂ ਸ਼ਾਖਾਂ ਦੇ ਹੇਠਲੇ ਹਿੱਸੇ ਅਤੇ ਦਰਵਾਜ਼ੇ ਦੇ ਪੱਖੇ ਉੱਤੇ ਲੱਗੀਆਂ ਪੱਟੀਆਂ ਉੱਤੇ ਦਰਿਆ ਦੀਆਂ ਦੇਵੀਆਂ ਗੰਗਾ ਅਤੇ ਜਮਨਾ ਦੇ ਚਿਤਰ ਲੱਗੇ ਹੋਏ ਹਨ। ਦੱਖਣੀ ਖੇਤਰ ਦੇ ਕੰਨੜ ਇਲਾਕੇ ਦੇ ਚਾਲੂਕੀਆ ਗੁਫ਼ਾ-ਮੰਦਰਾਂ ਵਿੱਚ ਦੁਆਰਪਾਲਾਂ ਦੇ ਨਾਲ ਨਾਲ ਦਰਿਆ ਦੀਆਂ ਦੇਵੀਆਂ ਦੇ ਚਿਤਰ ਏਹੋ ਜੇਹੀਆਂ ਪੱਟੀਆਂ ਵਿੱਚ ਦਿਖਾਏ ਗਏ ਹਨ। ਇਹ ਗੁਫ਼ਾ-ਮੰਦਰ ਅਗਲੇ ਮੰਡਪ ਦੇ ਸਭ ਤੋਂ ਬਾਹਰਲੇ ਪ੍ਰਵੇਸ਼-ਦੁਆਰ ਜਾਂ ਗੁਫ਼ਾ-ਮੰਦਰ ਦੀ ਮੂਹਰਲੀ ਡਿਉੜ੍ਹੀ ਦੇ ਦੋਨੋਂ ਪਾਸਿਆਂ ਦਿਆਂ ਆਲਿਆਂ ਵਿੱਚ ਰਖੇ ਗਏ ਮੁਕਾਬਲਤਨ ਵੱਡੇ ਦੁਆਰਪਾਲਾਂ ਤੋਂ ਬਿਨ੍ਹਾਂ ਹਨ। ਦੂਜੇ ਪਾਸੇ ਦੱਕਣ ਵਿੱਚ ਉੱਤਰੀ ਖੇਤਰ ਦੇ ਗੁਫ਼ਾ-ਮੰਦਰ, ਜਿਵੇਂ ਐਲੋਰਾ, ਐੱਲਫੈਂਟਾ, ਮਾਹੁਰ ਅਤੇ ਦੂਜੀਆਂ ਥਾਵਾਂ ਵਿੱਚ, ਪੂਰੇ ਆਕਾਰ ਦੇ ਦੁਆਰਪਾਲਾਂ ਦੇ ਜੋੜੇ ਹਨ ਜਿਹੜੇ ਉੱਚਾਈ ਵਿੱਚ ਛੱਤ ਨਾਲ ਜਾ ਲਗਦੇ ਹਨ। ਯੋਗੇਸ਼ਵਰੀ ਵਿੱਚ ਉਹ ਪੂਜਾ ਸਥਾਨ ਦੇ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ ਤੇ ਏਸੇ ਤਰ੍ਹਾਂ ਹੀ ਬਾਹਰਲੇ ਮੰਡਪ ਦੇ ਦੋਨੋਂ ਤਰਫ਼ ਹਨ। ਏਸ ਤੋਂ ਪਹਿਲੇ ਪੜਾਅ ਦਾ ਪਤਾ ਲਗਦਾ ਹੈ ਜਦਕਿ ਦੂਜੀਆਂ ਰਾਸ਼ਟਰਕੂਟਾ ਗੁਫ਼ਾਵਾਂ ਵਿੱਚ ਪੂਜਾ ਸਥਾਨ ਦੇ ਪ੍ਰਵੇਸ਼ ਦੁਆਰ ਦੇ ਦੋਨੋਂ ਤਰਫ਼ ਪੂਰੇ ਆਕਾਰ ਤੋਂ ਘੱਟ ਆਕਾਰ ਦੇ ਦੁਆਰਪਾਲਾਂ ਦੀ ਵਿਉਂਤ ਵਲ ਮੁੜਨ ਦੇ ਝੁਕਾਉ ਦਾ ਪਤਾ ਲਗਦਾ ਹੈ। ਮੰਡਪ ਦੀ ਛੱਤ ਉੱਤੇ ਕੰਵਲ ਫੁੱਲ ਦੇ ਵੱਡੇ ਗੋਲਾਕਾਰ ਚਿਤਰ ਹਨ ਜਾਂ ਨੱਕਾਸ਼ਿਆਂ ਹੋਇਆ ਗੋਲਾਕਾਰ ਮੁੱਠਾ ਹੈ, ਛੁੱਟ ਬਾਦਾਮੀ ਗੁਫ਼ਾ ਤਿੰਨ ਦੇ ਜਿਥੇ ਕੇਂਦਰ ਵਿੱਚ ਛੱਤ ਦੇ ਗੋਲਾਕਾਰ ਚਿਤਰ ਵਿੱਚ ਬ੍ਰਹਮਾ

ਹੈ। ਇਸ ਤੋਂ ਬਣੇ ਹੋਏ ਮੰਦਰਾਂ ਦੀਆਂ ਛੱਤਾਂ ਉੱਤੇ ਅਜਿਹੀ ਮੂਰਤੀਆਂ ਦਾ ਪੂਰਬ ਗਿਆਨ ਹੋ ਸਕਦਾ ਹੈ ਜਿਥੇ ਅਸ਼ਟਾਦਿਕਪਾਲਾ ਢਾਂਚੇ ਦੀ ਵਿਉਂਤ ਹੈ ਜਿਸ ਵਿੱਚ ਕੇਂਦਰੀ ਚਿਤਰ ਮੰਦਰ ਦੇ ਮੁਖ ਦੇਵਤੇ ਦੇ ਅਨੁਕੂਲ ਹੁੰਦਾ ਹੈ।

ਬਹੁਤ ਸਾਰੀਆਂ ਹਾਲਤਾਂ ਵਿੱਚ, ਪੂਜਾ ਸਥਾਨ ਉੱਤੇ ਪੂਜਾ ਲਈ ਰੱਖਿਆ ਜਾਂਦਾ ਦੇਵਤਾ, ਆਮ ਵਿਵਸਥਾ ਵਿੱਚ, ਪੱਥਰ ਦੀ ਮੂਰਤੀ ਜਾਂ ਚਿੰਨ (ਲਿੰਗ) ਹੁੰਦਾ ਹੈ ਤੇ ਇਹ ਗੱਲ ਸੱਤਵੀਂ ਸਦੀ ਦੀ ਪਿਛਲੀ ਚੌਥਾਈ ਤੱਕ, ਪੱਲਵ ਨਮੂਨਿਆਂ ਵਿੱਚ ਨਹੀਂ ਸੀ ਆਈ, ਭਾਵੇਂ ਇਹ ਪਾਂਡਿਆਂ ਦੇ ਨਮੂਨਿਆਂ ਵਿੱਚ ਪ੍ਰਗਟ ਹੁੰਦੀ ਹੈ। ਪਰ ਉਥੇ ਵੀ ਪਹਿਲੀਆਂ ਹਾਲਤਾਂ ਵਿੱਚ ਪੱਥਰ ਦੀ ਕਿਸੇ ਮੂਰਤੀ ਤੋਂ ਬਿਨ੍ਹਾਂ ਪੂਜਾ-ਸਥਾਨ ਲਈ ਤਰਜੀਹ ਦਿੱਤੀ ਜਾਂਦੀ ਸੀ। ਪੂਜਾ ਸਥਾਨ ਵਿੱਚ ਇਸ ਦੇ ਕੇਂਦਰ ਉੱਤੇ ਬਣੇ ਫ਼ਰਸ਼ ਦੀ ਥਾਂ ਪਿਛਲੀ ਕੰਧ ਉੱਤੇ ਸੰਗਮਰਮਰ ਦੇ ਚੂਨੇ ਦੀ ਪੱਟੀ ਜਾਂ ਚਿਤਰ, ਉਭਾਰ-ਚਿਤਰ ਦੇ ਰੂਪ ਵਿੱਚ ਹੁੰਦਾ ਸੀ। ਗੁਫ਼ਾ-ਮੰਦਰਾਂ ਦੀਆਂ ਮੁੱਢਲੀਆਂ ਉਦਾਹਰਣਾਂ ਵਿੱਚ ਜਿਵੇਂ ਬਾਦਾਮੀ ਵਿਖੇ, ਪੂਜਾ ਸਥਾਨ ਜਾਂ ਗਰਭਾ-ਗ੍ਰਹਿ ਤੁਲਨਾਤਮਕ ਰੂਪ ਵਿੱਚ ਛੋਟਾ ਹੈ ਅਤੇ ਸ਼ਿਵ ਗੁਫ਼ਾ-ਮੰਦਰਾਂ ਵਿੱਚ ਲਿੰਗ ਦੇ ਪਿਥਾ ਦੀ ਲੋੜ ਜੋਗਾ ਹੈ ਅਤੇ ਦੂਜਿਆਂ ਵਿੱਚ ਮੂਰਤੀ ਦੀ ਲੋੜ ਜੋਗਾ ਹੀ ਹੈ। ਸਾਰੀਆਂ ਹਾਲਤਾਂ ਵਿੱਚ ਪਿਥਾ ਵੀ ਚਟਾਨ ਨੂੰ ਕੱਟ ਕੇ ਬਣਾਇਆ ਹੈ ਜਾਂ ਇੱਕ ਪੱਥਰਾ ਹੈ ਅਤੇ ਵੱਖਰੀ ਤਰ੍ਹਾਂ ਨਾਲ ਗੱਡਿਆ ਹੋਇਆ ਨਹੀਂ ਹੈ ਅਤੇ ਅਕਸਰ ਸਜੀਵ ਚਟਾਨ ਤੋਂ ਕੱਟਿਆ ਹੋਇਆ ਲਿੰਗ ਵੀ ਇਕ-ਪੱਥਰਾ ਹੈ। ਵਰਗਾਕਾਰ ਅਡੋਲ ਲਿੰਗ-ਪਿਥਾ ਦੇ ਸਿਖਰ ਉੱਤੇ ਅਭਿਸ਼ੇਕ ਪਾਣੀ ਨੂੰ ਕੱਢਣ ਲਈ ਵਧੀ ਹੋਈ ਨਾਲੀ ਹੈ ਅਤੇ ਹੇਠਾਂ ਚਟਾਨ ਦੇ ਫ਼ਰਸ਼ ਵਿੱਚ ਪਾਣੀ ਨੂੰ ਇਕੱਠਾ ਕਰਨ ਲਈ ਟੈਂਕੀ ਕੱਟੀ ਹੋਈ ਹੈ। ਸਾਰੇ ਪਹਿਲੇ ਮੰਦਰਾਂ ਵਿੱਚ ਪਾਣੀ ਨੂੰ ਫਰਸ਼ ਦੇ ਨਾਲ ਨਾਲ, ਮਠ ਤੋਂ ਬਾਹਰ ਕੱਢਣ ਦੀ ਹੋਰ ਵਿਵਸਥਾ ਨਹੀਂ ਹੈ। ਇਹ ਵਿਵਸਥਾ ਕੇਵਲ ਦੂਰ ਦੱਖਣ ਦੇ ਪਾਂਡੇ ਗੁਫ਼ਾ-ਮੰਦਰਾਂ ਵਿੱਚ ਉਪਲਬਧ ਹੈ। ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਪੂਜਾ ਸਥਾਨ ਦੇ ਫ਼ਰਸ਼ ਉੱਤੇ ਬਣੀਆਂ ਟੈਂਕੀਆਂ ਦੂਰ ਜਾਵਾ (ਇੰਡੋਨੇਸ਼ੀਆ) ਦੀ ਡੀਇੰਗ ਵਾਦੀ ਦੇ ਪੱਥਰਾਂ ਦੇ ਮੰਦਰਾਂ ਵਿੱਚ ਵੀ ਮਿਲਦੀਆਂ ਹਨ। ਪੂਜਾ ਸਥਾਨ ਦੀ ਦਿਸ਼ਾ ਤੋਂ ਬੇਮੁੱਖ ਹੋ, ਪਰਨਾਲਾ ਅਡੋਲ ਰੂਪ ਵਿੱਚ ਉਤਰ ਵੱਲ ਵਧਿਆ ਹੋਇਆ ਹੈ। ਉਹਨਾਂ ਹਾਲਤਾਂ ਵਿੱਚ ਜਿਥੇ ਪੂਜਾ ਸਥਾਨ ਦਾ ਆਪਣਾ ਮੂੰਹ ਉਤਰ ਵੱਲ ਹੈ, ਵਿਕਲਪਕ ਐਗਾਮਿਕ ਹਿਦਾਇਤ ਅਨੁਸਾਰ ਕਿ ਇਹ ਠੀਕ ਖੱਬੇ ਪਾਸੇ ਹੋਣਾ ਚਾਹੀਦਾ ਹੈ, ਨੂੰ ਅਪਣਾਇਆ ਗਿਆ ਹੈ। ਬਾਕੀ ਗੱਲਾਂ ਵਿੱਚ, ਇਹ ਐਗਾਮਿਕ ਜਾਂ ਰਸਮੀ ਸਿਧਾਂਤਾਂ ਦੇ ਪਹਿਲੇ ਪ੍ਰਸਤੁਤੀਕਰਨ ਨੂੰ ਪ੍ਰਗਟਾਉਂਦੀ ਹੈ, ਜਿਹਨਾਂ ਨੂੰ ਪਿਛਲੇ ਸਮਿਆਂ ਵਿੱਚ ਵਿਸਤ੍ਰਿਤ ਤੇ ਮੁੜ ਨਿਯਮ-ਬੱਧ ਕੀਤਾ ਗਿਆ।

ਪਹਿਲੇ ਗੁਫ਼ਾ-ਮੰਦਰਾਂ ਦੇ ਸਾਹਮਣੇ ਵਾਲੇ ਮੰਡਪ ਦੀ ਧੁਰੀ ਉੱਤੇ ਆਡੇ ਰੁਖ਼ ਵਾਲੀਆਂ ਬਹੁਤ ਸਾਰੀਆਂ ਬਗਲਾਂ ਹਨ ਅਤੇ ਲੰਬੀ ਧੁਰੀ ਦੇ ਦੋਨੋਂ ਤਰਫ਼ ਇਕ ਇਕ ਬਗਲ ਹੈ। ਅਜੰਤਾ ਵਿਹਾਰਾਂ ਵਿੱਚ, ਦੂਜੇ ਪਾਸੇ, ਮੰਡਪਾ ਕੇਂਦਰ ਉੱਤੇ ਹੈ ਜਿਸ ਵਿੱਚ ਕੇਂਦਰੀ ਲਾਂਘੇ ਦੇ ਆਲੇ-ਦੁਆਲੇ ਇਕ ਲਾਂਘਾ ਹੈ ਜਿਹੜਾ ਅਕਸਰ ਦੂਜਿਆਂ ਨਾਲੋਂ ਵੱਡਾ ਹੁੰਦਾ ਹੈ। ਜਦ ਕਿ ਇਹ ਨਵਰੰਗਾ ਜਾਂ ਇਕੋ ਕੇਂਦਰ ਨਾਲ ਜੁੜੇ ਹੋਏ ਨੌਂ ਲਾਂਘਿਆਂ ਵਾਲੀ ਵਿਧੀ ਨੂੰ ਚਾਲੂਕੀਆ ਸ਼੍ਰੇਣੀ ਦੇ ਬਣੇ-ਬਣਾਏ ਮੰਦਰਾਂ ਦੀ ਮੁਖ ਵਿਉਂਤ ਤੇ ਪਿਛੋਂ ਬਾਦਾਮੀ ਗੁਫ਼ਾ ਵਿੱਚ ਦੁਹਰਾਇਆ ਗਿਆ ਹੈ। ਮੰਡਪਾ-ਸ਼੍ਰੇਣੀ ਦੀ ਬਣਤਰ ਦੀ ਸਮਰੂਪਤਾ ਵਿਸ਼ੇਸ ਤੌਰ 'ਤੇ ਦੱਖਣ-ਪੱਛਮੀ ਦੱਕਣ, ਪੱਛਮੀ ਮੈਸੂਰ ਤੇ ਕੋਂਕਨ ਅਤੇ ਮਾਲਾਬਾਰ ਦੇ ਮੰਦਰਾਂ ਵਿੱਚ, ਸੱਤਵੀਂ ਸ਼ਤਾਬਦੀ ਦੇ ਇੱਕੋਰੀ ਨਾਇਕਾਂ

ਦੇ ਸਮੇਂ ਤਕ ਮਿਲਦੀ ਹੈ। ਕੇਂਦਰੀ ਧੁਰੀ ਦੇ ਸਮਾਨਾਂਤਰ ਬਹੁਤੇ ਲਾਂਘਿਆਂ ਦੀ ਵਿਵਸਥਾ ਜਿਸ ਵਿੱਚ ਲੰਮੇ-ਦਾ ਧੁਰੀ ਦੇ ਦੋਨੋਂ ਅਖ਼ੀਰਲੇ ਸਿਰਿਆਂ ਉੱਤੇ ਇਕ ਇਕ ਲਾਂਘਾ ਹੈ, ਬਣੇ ਹੋਏ ਮੰਦਰਾਂ ਵਿੱਚ ਉਪਲਬਧ ਹੈ ਜਿੱਥੇ ਪਾਸਿਆਂ ਵਾਲੇ ਲਾਂਘਿਆਂ ਜਿਨ੍ਹਾਂ ਦੇ ਥੰਮ੍ਹਾਂ ਜਾਂ ਕੇਂਦਰ ਤੋਂ ਲਗਾਤਾਰ ਘਟ ਰਹੀ ਉਚਾਈ ਵਾਲੀਆਂ ਕੰਧਾਂ ਉੱਤੇ ਸਿਲਸਿਲੇਵਾਰ ਹੋ ਰਹੀਆਂ ਨੀਵੀਆਂ, ਢਲਵੀਆਂ ਜਾਂ ਚਪਟੀਆਂ ਛੱਤਾਂ ਹਨ। ਇਹੋ ਜੇਹੇ ਮੁੱਢਲੇ ਬਣੇ ਹੋਏ ਮੰਦਰ ਹਨ : ਆਈਹੋਲ ਵਿੱਚ ਲਡਖਾਨ ਅਤੇ ਬਾਦਾਮੀ ਵਿੱਚ ਕੱਲਾ ਮਠ। ਇਹ ਸਪਸ਼ਟ ਹੋ ਜਾਂਦਾ ਹੈ ਕਿ ਚਟਾਨੀ ਸ਼ਿਲਪ-ਕਲਾ ਦਾ ਇਹ ਵਿਸ਼ੇਸ਼ ਲੱਛਣ ਸਮਕਾਲੀ ਅਤੇ ਪਹਿਲੇ ਇੱਟ ਤੇ ਲੱਕੜ ਨਾਲ ਬਣੇ ਨਮੂਨਿਆਂ ਅਨੁਸਾਰ ਹੈ। ਐਲੋਰਾ ਵਿਖੇ ਰਾਮੇਸ਼ਵਰਾ ਦਾ ਅਗਲਾ ਹਿੱਸਾ, ਮੱਧ-ਯੁਗ ਦੇ ਬਣੇ ਹੋਏ ਮੰਦਰਾਂ ਦੇ ਮੰਡਪ ਦੇ ਮੂਲ ਰੂਪ ਨੂੰ ਪ੍ਰਗਟਾਉਂਦਾ ਹੈ। ਵਧੀਆਂ ਹੋਈਆਂ ਡਿਉਢੀਆਂ ਵਿੱਚ ਬੈਂਚਾਂ-ਵਰਗੇ ਥੜ੍ਹੇ ਹਨ ਜਿਨ੍ਹਾਂ ਦੇ ਥੰਮ੍ਹਾਂ ਵਿਚਕਾਰ ਆਸਣ ਅਤੇ ਪਿਛੇ ਨੂੰ ਢੋ ਲਾ ਕੇ ਬੈਠਣ ਲਈ ਥਾਂਵਾਂ, ਕਕਸ਼ਆਸਣ, ਹਨ। ਉਹਨਾਂ ਦਾ ਬਾਹਰਲਾ ਦ੍ਰਿਸ਼ ਵੇਦੀ ਦੀ ਸ਼ਕਲ ਵਾਲਾ ਮੁੰਡੇਰ ਵਰਗਾ ਹੈ ਜਿਸ ਦੇ ਠਿਗਣੇ ਥੰਮ੍ਹ ਹਨ, ਦੂਜੀਆਂ ਸਜਾਵਟਾਂ ਅਤੇ ਮੂਰਤੀਆਂ ਹਨ। ਫਲਸਰੂਪ ਮੱਥੇ ਦੇ ਥੰਮ੍ਹਾਂ ਵਿਚਲਾ ਫ਼ਾਸਲਾ ਆਮ ਤੌਰ 'ਤੇ ਬਰਾਬਰ ਨਹੀਂ ਹੈ। ਵਿਚਕਾਰਲੇ ਥੰਮ੍ਹਾਂ ਵਿਚਾਲੇ ਫ਼ਾਸਲਾ ਪਾਸਿਆਂ ਵਾਲੇ ਥੰਮ੍ਹਾਂ ਵਿਚਾਲੇ ਫ਼ਾਸਲੇ ਨਾਲੋਂ ਵਧੇਰੇ ਹੈ।

ਬਾਦਾਮੀ ਵਿੱਚ ਬਲੂਆ-ਪੱਥਰ ਦੀ ਚਟਾਨ ਦੀ ਸਿੱਧੀ ਢਲਾਣ ਦੀਆਂ ਵੱਖਰੀਆਂ ਵੱਖਰੀਆਂ ਉੱਚਾਈਆ ਉੱਤੇ ਚਾਰ ਗੁਫ਼ਾ-ਮੰਦਰਾਂ ਦੀ ਖ਼ੁਦਾਈ ਕੀਤੀ ਗਈ ਹੈ। ਉਹਨਾਂ ਤੀਕ ਸਾਹਮਣੇ ਵਾਲੀ ਕੁਦਰਤੀ ਢਲਾਣ ਦੀਆਂ ਪੌੜੀਆਂ ਰਾਹੀਂ ਪੁਜਿਆ ਜਾ ਸਕਦਾ ਹੈ। ਸਭ ਤੋਂ ਪਹਿਲੀ ਤੇ ਵੱਡੀ ਗੁਫ਼ਾ III ਹੈ ਜਿਸ ਦੀ ਖ਼ੁਦਾਈ ਮੰਗਾਲੇਸਾ ਨੇ 578 ਈਸਵੀ ਵਿੱਚ ਕਰਵਾਈ ਤੇ ਇਹ ਵਿਸ਼ਨੂੰ ਨੂੰ ਸਮਰਪਿਤ ਹੈ। ਇਹ ਬਹੁਤ ਉੱਚੀ, ਉਚਾਈ ਤੇ ਕੱਟੀ ਹੋਈ ਹੈ ਅਤੇ ਸਾਹਮਣੇ ਵਾਲੀ ਵਾਦੀ ਤੋਂ ਦਿਖਾਈ ਦਿੰਦੀ ਹੈ। ਗੁਫ਼ਾ-ਮੰਦਰ I ਜਿਹੜਾ ਵਿਚਕਾਰਲੇ ਆਕਾਰ ਵਾਲਾ ਹੈ ਅਤੇ ਸ਼ਿਵ ਨੂੰ ਸਮਰਪਿਤ ਹੈ ਅਤੇ ਸਭ ਤੋਂ ਛੋਟਾ ਗੁਫ਼ਾ-ਮੰਦਰ II ਜਿਹੜਾ ਵਿਸ਼ਨੂੰ ਨੂੰ ਸਮਰਪਿਤ ਹੈ, ਹੇਠਲੇ ਤਲਾਂ 'ਤੇ ਕੱਟੇ ਗਏ ਹਨ, ਪਹਿਲਾਂ ਤਾਂ ਲਗਭਗ ਜ਼ਮੀਨੀ ਤਲ ਉੱਤੇ ਹੈ। ਗੁਫ਼ਾ-ਮੰਦਰ IV ਵੀ ਛੋਟਾ ਹੈ ਪਰ ਜੈਨ ਧਰਮ ਨੂੰ ਸਮਰਪਿਤ ਹੈ, ਜਿਹੜਾ ਚਟਾਨ ਦੇ ਸਿਖਰ ਉੱਤੇ ਕੱਟਿਆ ਹੋਇਆ ਹੈ ਤੇ ਇਹ ਬਾਕੀ ਤਿੰਨਾਂ ਤੋਂ, ਜਿਹੜੇ ਛੇਵੀਂ ਸਦੀ ਦੀ ਪਿਛਲੀ ਚੌਥਾਈ ਕਾਲ ਸਬੰਧ ਰਖਦੇ ਹਨ, ਕਾਫੀ ਪਿਛੋਂ ਹੋਂਦ ਵਿੱਚ ਆਇਆ। ਇਹਨਾਂ ਗੁਫ਼ਾ-ਮੰਦਰਾਂ ਵਿੱਚ ਆਇਤਾਕਾਰ ਥੰਮ੍ਹਾਂ ਵਾਲਾ ਮੁਖ-ਮੰਡਪ ਹੈ, ਜਿਹੜਾ ਲੱਗ-ਭਗ ਵਰਗਾਕਾਰ ਥੰਮ੍ਹਾਂ ਵਾਲੇ ਮਹਾ-ਮੰਡਪ ਤੋਂ ਪਹਿਲਾਂ ਹੈ ਤੇ ਜਿਸ ਦੇ ਪਿਛਲੇ ਸਿਰੇ ਉੱਤੇ ਮਠ-ਕੋਠੜੀ ਹੈ। ਅਰਧ-ਮੰਡਪ ਜਿਸ ਨੂੰ ਮਹਾ-ਮੰਡਪ ਤੇ ਮਠ ਦੇ ਵਿਚਕਾਰ ਹੋਣਾ ਚਾਹੀਦਾ ਸੀ, ਸਪਸ਼ਟ ਦਿਖਾਈ ਨਹੀਂ ਦਿੰਦਾ ਅਤੇ ਉਸਨੂੰ ਮਹਾ-ਮੰਡਪ ਦੇ ਪਿਛਲੇ ਲਾਂਘਿਆਂ ਨੇ ਮੱਲਿਆ ਹੋਇਆ ਹੈ। ਮੱਥੇ ਵਾਲਾ ਰਾਹ ਚੌੜਾ ਹੈ ਅਤੇ ਕਾਫ਼ੀ ਉੱਚਾ ਹੈ। ਮੂਹਰਲੇ ਥੰਮ੍ਹ ਉੱਚੇ 'ਤੇ ਭਾਰੀ ਹਨ। ਅਕਸਰ ਵਰਗਾਕਾਰ ਕਾਟ ਦੇ ਹਨ ਜਿਨ੍ਹਾਂ ਉੱਤੇ ਤੋੜੇ ਜਾਂ ਪੋਟੀਕਾ ਹਨ ਤੇ ਜਿਨ੍ਹਾਂ ਹੇਠ ਸ਼ਤੀਰੀ ਹੈ। ਸ਼ਤੀਰੀ ਉੱਪਰ ਭਾਰੀ ਲਮਕ ਰਿਹਾ ਕਿਗਰਾ, ਕਨਸ ਜਾ ਕਾਰਨਿਸ ਬਣਾਉਂਦਾ ਹੈ। ਕਪੋਟਾ, ਜਿਸ ਦੀਆਂ ਕਮਾਣੀਆਂ ਤੇ ਕਾਟਵੇਂ-ਟੁਕੜੇ, ਇਸ ਦੇ ਮੁੜੇ ਹੋਏ ਹੇਠਲੇ ਪਾਸੇ ਉੱਤੇ ਨੱਕਾਸ਼ੇ ਹੋਏ ਢਾਂਚੇ ਦੀ ਨਕਲ ਕਰਦੇ ਹਨ। ਪੋਟੀਕਾ ਉਪਰਲੀਆਂ ਸ਼ਤੀਰੀਆਂ ਅਤੇ ਏਸੇ ਤਰ੍ਹਾਂ ਕਪੋਟਾ ਹੇਠਲੇ ਢਾਂਚੇ ਨੂੰ ਜਿਵੇਂ ਮਨੁੱਖੀ, ਆਕਾਸ਼ੀ ਜਾਂ ਪਸ਼ੂਆਂ ਦੇ ਚਿਤਰਾਂ ਜਿਹੜੇ ਚਾਰੇ ਪਾਸੇ ਚਿਤਰੇ ਗਏ ਹਨ, ਨਾਲ ਬਣੀਆਂ ਥੰਮ੍ਹਾਂ

ਵਰਗੀਆਂ ਟੇਕਾਂ ਸਹਾਰਾ ਦਿੰਦੀਆਂ ਹਨ। ਮੱਧ ਵਾਲੇ ਦੋ ਥੰਮ੍ਹਾਂ ਵਿਚਲਾ ਫ਼ਾਸਲਾ, ਦੂਜਿਆਂ ਥੰਮ੍ਹਾਂ ਦੇ ਫ਼ਾਸਲੇ ਨਾਲੋਂ ਚੌੜਾ ਹੈ। ਮੁਖ-ਮੰਡਪ ਜਾਂ ਅਗਰ ਮੰਡਪ ਦੀਆਂ ਛੱਤਾਂ ਮੋਟੀਆ ਕਾਟਵੀਆਂ ਸ਼ਤੀਰੀਆਂ ਨਾਲ ਵਿਵਸਥਿਤ ਚਾਰ-ਬਾਹੀਆਂ ਵਾਲੀਆਂ ਡੱਬੀਆਂ ਵਿੱਚ ਢਲੀਆਂ ਹੋਈਆਂ ਹਨ ਜਦ ਕਿ ਇਹ ਕਾਟਵੀਆਂ ਸ਼ਤੀਰੀਆਂ ਗੋਲਾਕਾਰ ਨੱਕਾਸ਼ੇ ਹੋਏ ਚਿਤਰਾਂ ਨਾਲ ਭਰੀਆਂ ਹੋਈਆਂ ਹਨ। ਅੰਦਰਲੇ ਥੰਮ੍ਹ, ਵਿਸ਼ੇਸ਼ ਕਰਕੇ ਮੁਖ-ਮੰਡਪਾਂ ਦੀ ਅੰਦਰਲੀ ਕਤਾਰ ਦੇ ਥੰਮ੍ਹ, ਭਾਵੇਂ ਨੀਂਹ ਉੱਤੇ ਵਰਗਾਕਾਰ ਹਨ, ਉਪਰਲੇ ਹਿੱਸੇ ਉੱਤੇ ਗੋਲਾਕਾਰ ਹਨ। ਇਹ ਆਪਣੇ ਢਲੇ ਹੋਏ ਮੁਖ ਅੰਗਾਂ ਸਮੇਤ ਪੂਰੇ ਹਨ ਅਰਥਾਤ ਫੁੱਲਦਾਨ ਦੀ ਸ਼ਕਲ ਵਰਗਾ ਕਲਸ, ਗੱਦੀ ਦੀ ਸ਼ਕਲ ਵਰਗਾ ਗੋਲਾਈਦਾਰ ਕੁੰਭਾ, ਇਸ ਤਰ੍ਹਾਂ ਦੋ ਪ੍ਰਮੁੱਖ ਹਿੱਸਿਆਂ ਦਾ ਜ਼ਿਕਰ ਕਰਨਾ ਹੀ ਕਾਫ਼ੀ ਹੈ। ਜਿਵੇਂ ਪਹਿਲਾਂ ਦੱਸਿਆ ਗਿਆ ਹੈ, ਥੰਮ੍ਹਾਂ ਵਾਲੇ ਮਹਾਂ-ਮੰਡਪ ਦੇ ਕੇਂਦਰ ਦਾ ਵਿਚਕਾਰਲਾ ਭਾਗ ਪਾਸਿਆਂ ਵਾਲੇ ਲਾਂਘਿਆਂ ਨਾਲੋਂ ਚੌੜਾ ਹੈ ਅਤੇ ਅੰਦਰਲੇ ਥੰਮ੍ਹ ਕਾਟ ਵਿੱਚ ਬਹੁ-ਬਾਹੀਏ ਹਨ। ਕੇਂਦਰੀ ਹਾਲ ਤੋਂ ਮੁਖ-ਮੰਡਪ ਦਾ ਕਾਰਜਾਤਮਕ ਵਿਭਾਜਨ ਇਕ ਪਰਦਾ-ਦਾਰ ਕੰਧ ਦੇ ਅਸਥਾਪਨ ਨਾਲ ਦਿਖਾਇਆ ਗਿਆ ਹੈ ਜਿਹੜੀ ਦੋਨੋਂ ਮੰਡਪਾਂ ਦੇ ਦੋਨੋਂ ਸਿਰਿਆਂ ਤੋਂ ਲਗਭਗ ਚੌੜਾਈ ਦੇ ਚੌਥੇ ਹਿੱਸੇ ਤਕ ਪਸਰੀ ਹੋਈ ਹੈ ਜਦ ਕਿ ਮਹਾ-ਮੰਡਪ ਦੇ ਸਾਹਮਣੇ ਵਾਲੇ ਥੰਮ੍ਹਾਂ ਤੇ ਕੌਲਿਆਂ ਨੇ ਕੇਂਦਰੀ ਵਿੱਥ ਨੂੰ ਭਰਿਆ ਹੋਇਆ ਹੈ। ਕੇਂਦਰੀ ਭਾਗ ਦੇ ਫ਼ਰਸ਼ ਦੇ ਉੱਚੇ ਤਲ ਤੋਂ ਕੇਂਦਰੀ ਜਾਲੀਦਾਰ ਛੱਤ ਦਾ ਅਨੁਮਾਨ ਹੁੰਦਾ ਹੈ, ਜਿਹੜੀ ਪਾਸੇ ਵਾਲੇ ਲਾਂਘਿਆਂ ਦੀਆਂ ਛੱਤਾਂ ਤੋਂ ਉਪਰ ਉਠਵੀਂ ਹੈ ਜਿਸ ਤਰ੍ਹਾਂ ਪਹਿਲਾਂ ਬਣੇ ਹੋਏ ਮੰਦਰਾਂ ਵਿੱਚ ਦੇਖਿਆ ਜਾ ਸਕਦਾ ਹੈ ਜਿਨ੍ਹਾਂ ਦਾ ਜ਼ਿਕਰ ਪਹਿਲਾਂ ਕੀਤਾ ਗਿਆ ਹੈ। ਭਾਵੇਂ ਇਸ ਚਟਾਨ-ਕੱਟ ਨਮੂਨੇ ਦੀ ਛੱਤ ਪੂਰੀ ਦੀ ਪੂਰੀ ਇਕੋ ਜੇਹੀ ਉਚਾਈ ਦੀ ਹੈ। ਗੁਫ਼ਾ ਵਿੱਚ ਇਕ-ਪੱਥਰਾ ਲਿੰਗ-ਪਿਥਾ ਹੈ ਅਤੇ ਸਮੇਂ ਦੇ ਪੱਖੋਂ ਥੋੜ੍ਹੇ ਜਿਹੇ ਪਿਛੋਂ ਦੇ ਸਮੇਂ ਦਾ ਹੈ। ਗੁਫ਼ਾ II, ਗੁਫ਼ਾ III ਨਾਲੋਂ, ਜਿਸ ਵਿੱਚ ਕੇਵਲ ਵਿਸ਼ਨੂੰ ਦੀ ਮੌਲਿਕ ਮੂਰਤੀ ਲਈ ਇਕ-ਪਥਰਾ ਪਿਥਾ ਹੈ, ਥੋੜ੍ਹੇ ਜਿਹੇ ਪਿਛੋਂ ਦੇ ਸਮੇਂ ਦੀ ਹੈ। ਗੁਫ਼ਾ III ਵਿੱਚ, ਮੁਖ-ਮੰਡਪ ਦੇ ਮੂਹਰਲੇ ਹਿੱਸੇ ਦੀ ਕੁਰਸੀ ਦੇ ਖਾਲੀ ਕੰਠ ਵਿੱਚ ਥੰਮ੍ਹਲਿਆਂ ਦੇ ਜੁੱਟ ਹਨ ਜਿਹੜੇ ਗਣਾਂ ਜੁੱਟਾਂ ਵਿਚਕਾਰ ਹਨ ਜਦ ਕਿ ਗੁਫ਼ਾ I ਅਤੇ II ਵਿੱਚ ਗਣਾਂ ਦੀਆਂ ਸਜਾਵਟੀ ਪੱਟੀਆਂ ਲਗਾਤਾਰ ਹਨ। ਸ਼ਿਵ ਗੁਫ਼ਾ I ਦੇ ਮੂਹਰਲੇ ਮੰਡਪ ਦੀ ਛੱਤ ਉੱਤੇ ਵੈਸ਼ਨਵ ਸਜਾਵਟੀ ਪੱਟੀਆਂ ਨਹੀਂ ਹਨ ਜਦ ਕਿ ਉਹ ਪਹਿਲੀਆਂ ਗੁਫ਼ਾਵਾਂ II ਅਤੇ III ਵਿਚ ਜਿਹੜੀਆਂ ਵੈਸ਼ਨਵ ਹਨ ਉਪਲਬਧ ਹਨ। ਇਸ ਤੋਂ ਵੀ ਪਿਛਲੇ ਸਮੇਂ ਦਾ ਜੈਨ ਗੁਫ਼ਾ-ਮੰਦਰ ਜੈਨੀ ਬੁੱਤਾਂ ਤੇ ਨੱਕਾਸ਼ੀਆਂ ਹੋਈਆਂ ਮੂਰਤੀਆਂ ਨਾਲ ਭਰਿਆ ਹੋਇਆ ਹੈ ਜਦਕਿ ਦੂਜੇ ਤਿੰਨ, ਆਪਣੀਆਂ ਜ਼ੋਰਦਾਰ ਕੰਧ ਮੂਰਤੀਆਂ — ਜਿਨ੍ਹਾਂ ਵਿੱਚੋਂ ਬਹੁਤੀਆਂ ਪਿਛਲੇਰਾ ਵਾਧਾ ਹੈ — ਕਾਰਨ ਪ੍ਰਸਿੱਧ ਹਨ।

ਨੱਕਾਸ਼ੀਆਂ ਹੋਈਆਂ ਪੱਟੀਆਂ ਦੇ ਸਬੰਧ ਵਿੱਚ ਬਾਦਾਮੀ ਦੀ ਗੁਫ਼ਾ III ਵਿੱਚ ਵੀ, ਜਿਹੜੀ ਇਸ ਸ਼੍ਰੇਣੀ ਦੀ ਸਭ ਤੋਂ ਪਹਿਲੀ ਹੈ, ਤਕਨੀਕੀ ਤੇ ਸ਼ੈਲੀ-ਗਤ ਸਬੂਤ ਦੇ ਆਧਾਰ ਤੇ ਇਹ ਪ੍ਰਮਾਣਿਤ (ਏ. ਲਿੱਪ ਦੁਆਰਾ) ਕੀਤਾ ਗਿਆ ਹੈ ਕਿ ਉਹ ਵੈਕੁੰਠਨਾਥ (ਬੈਠੇ ਹੋਏ ਵਿਸ਼ਨੂੰ) ਅਤੇ ਵਰਾਹਾਮੂਰਤੀ ਨੂੰ ਛੱਡ ਕੇ, ਗੁਫ਼ਾ ਦੀ ਖ਼ੁਦਾਈ ਦੇ ਸਮਕਾਲੀ ਨਹੀਂ ਸਗੋਂ ਥੋੜ੍ਹੇ ਸਮੇਂ ਪਿਛੋਂ, ਸਦੀ ਦੇ ਅੱਧ ਦੇ ਨੇੜ ਤੇੜ, ਸ਼ਾਇਦ ਮਾਮੱਲਾ ਪੱਲਵ ਦੇ ਬਾਦਾਮੀ ਉੱਤੇ ਅਧਿਕਾਰ ਕਰਨ ਤੋਂ ਪਿਛੋਂ ਦੇ ਵਾਧੇ ਹਨ।

ਆਈਹੋਲ (ਬੀਜਾਪੁਰ ਜ਼ਿਲ੍ਹਾ) ਵਿਖੇ ਦੇ ਚਟਾਨ-ਕੱਟ ਗੁਫ਼ਾ-ਮੰਦਰਾਂ ਵਿਚੋਂ ਇੱਕ

ਰਾਵਲਗੁੜੀ ਸ਼ਿਵ ਨੂੰ ਸਮਰਪਿਤ ਹੈ, ਦੂਜਾ, ਜਿਹੜਾ ਰਤਾ ਕੁ ਪਿਛਲੇ ਸਮੇਂ ਦਾ, ਜੈਨ ਮੰਦਰ ਹੈ। ਦੋਨਾਂ ਦੀ ਖੁਦਾਈ, ਬਲੂਆ-ਪੱਥਰ ਦੀਆਂ ਨੀਵੀਆਂ ਪਰਤਾਂ ਵਿੱਚ ਕੀਤੀ ਗਈ ਹੈ ਅਤੇ ਪਹਿਲੇ ਚਾਲੂਕਿਆਂ ਜਾਂ ਪੱਛਮੀ ਚਾਲੂਕਿਆਂ ਦੀਆਂ ਸ਼੍ਰੇਣੀਆਂ ਵਿਚੋਂ ਆਪਣੀ ਮਾਤ-ਭੂਮੀ ਵਾਲੇ ਜ਼ਿਲ੍ਹਿਆਂ ਵਿੱਚ, ਸਭ ਤੋਂ ਪਿਛਲੇਰੀ ਸ਼੍ਰੇਣੀ ਨੂੰ ਪ੍ਰਗਟਾਉਂਦੇ ਹਨ। ਭਾਵੇਂ ਇਹ ਬਾਦਾਮੀ ਗੁਫ਼ਾ-ਮੰਦਰਾਂ ਨਾਲੋਂ ਛੋਟੇ ਹਨ, ਪਰ ਇਹ ਵਿਉਂਤ, ਰੂਪ-ਰੇਖਾ ਅਤੇ ਬੁੱਤ-ਤਰਾਸ਼ੀ ਦੇ ਪੱਖੋਂ ਰੌਚਿਕ ਹਨ। ਥੰਮ੍ਹ ਵਧੇਰੇ ਪਤਲੇ ਹਨ ਪਰ ਉਹਨਾਂ ਦੇ ਮੁੱਖ ਭਾਗ 'ਪਰੰਪਰਾ' ਅਨੁਸਾਰ ਹਨ।

ਰਾਵਲਗੁੜੀ ਮੂਲ ਰੂਪ ਵਿੱਚ ਲਗਭਗ ਵਰਗਾਕਾਰ ਮੰਡਪ ਹੈ, ਜਿਸ ਦੇ ਪਿਛਲੇ ਪਾਸੇ ਓੜੇ ਹੀ ਆਕਾਰ ਦਾ ਮੁਖ ਮਠ ਬਣਿਆ ਹੋਇਆ ਹੈ ਅਤੇ ਇਸ ਤੋਂ ਬਿਨ੍ਹਾਂ, ਪਾਸਿਆਂ ਉੱਤੇ ਦੋ ਹੋਰ ਚੌੜੇ ਮਠ ਹਨ ਤੇ ਇਸ ਤਰ੍ਹਾਂ ਤ੍ਰਿਕੂਟਾ ਵਿਧੀ ਨੂੰ ਬਣਾਉਂਦੇ ਹਨ। ਜਦ ਕਿ ਪਿਛਲੇ ਮਠ ਵਿੱਚ ਚਟੱਾਨ-ਕਟ ਲਿੰਗ ਹੈ। ਸੱਜੇ ਪਾਸੇ ਉੱਤੇ ਪਾਸੇ ਵਾਲਾ ਮਠ ਸਪਤਾਮਾਤ੍ਰਿਕਾ ਤੇ ਉਸ ਦੇ ਸਾਥੀ ਦੇਵਤਿਆਂ ਨੂੰ ਸਮਰਪਿਤ ਹੈ ਅਤੇ ਖੱਬੇ ਪਾਸੇ ਵਾਲਾ ਮਠ ਸ਼ਿਵ ਦੇ ਦੂਜੇ ਰੂਪਾਂ ਨੂੰ ਸਮਰਪਿਤ ਹੈ। ਮੰਡਪ ਅਤੇ ਪਿਛਲੇ ਮਠ ਦੇ ਵਿਚਕਾਰ ਵਿਭਾਜਨ ਕਰ ਰਹੇ ਥੋੜ੍ਹੇ ਜਿਹੇ ਵਧੇ ਹੋਏ ਕੰਧ ਦੇ ਟੁਕੜਿਆਂ ਉੱਤੇ, ਜਿਹੜੇ ਵਿਚਕਾਰ ਇਕ ਚੌੜਾ ਪ੍ਰਵੇਸ਼-ਦੁਆਰ ਬਣਾਉਂਦੇ ਹਨ, ਦੁਆਰਪਾਲਾਂ ਦੇ ਬੁੱਤ ਹਨ। ਚਟਾਨ ਦੀ ਕੰਧ ਦੇ ਦੋਨੋਂ ਪਾਸੀਂ, ਮੂਹਰੇ ਆਲੇ ਹਨ ਜਿਨ੍ਹਾਂ ਵਿਚ ਦੋ ਨਿਧੀਆਂ-ਸੰਖਾਂ ਅਤੇ ਪਦਮਾ — ਦੇ ਬੁੱਤ ਹਨ। ਜੈਨ ਗੁਫ਼ਾ-ਮੰਦਰ ਦੇ ਮੂਹਰੇ ਮੰਡਪ ਹੈ ਜਿਹੜਾ ਨਿਸਚਿਤ ਰੂਪ ਵਿੱਚ ਆਇਤਾਕਾਰ ਹੈ ਅਤੇ ਮੰਡਪ ਕਿਸਮ ਦੇ ਗੁਫ਼ਾ-ਮੰਦਰ ਦੀ ਵਿਸ਼ੇਸ਼ ਸ਼੍ਰੇਣੀ ਦੇ ਅਨੁਰੂਪ ਹੈ।

ਐਲੋਰਾ ਵਿਖੇ ਕਾਲੀ ਚਟਾਨ ਦਾ ਉਚਾ ਟਿੱਲਾ ਜਿਹੜਾ ਬੋਧੀ ਗੁਫ਼ਾਵਾਂ ਦੀਆਂ ਕਈ ਸ਼੍ਰੇਣੀਆਂ ਲਈ, ਜਿਨ੍ਹਾਂ ਬਾਰੇ ਪਹਿਲਾਂ ਦੱਸਿਆ ਗਿਆ ਹੈ, ਇੱਕ ਥਾਂ ਸੀ, ਹੁਣ ਹਿੰਦੂ ਤੇ ਜੈਨ ਉਸਾਰੀ ਦਾ ਥਾਂ ਬਣ ਗਿਆ। ਬ੍ਰਾਹਮਣੀ ਗੁਫ਼ਾ-ਮੰਦਰਾਂ ਦਾ ਸਬੰਧ, ਜਿਨ੍ਹਾਂ ਨੇ ਪਹਾੜੀ ਦਾ ਵਿਚਲਾ ਭਾਗ ਅਤੇ ਉਪਰਲੇ ਹਿੱਸੇ ਮੱਲੇ ਹੋਏ ਹਨ, ਚਾਲੂਕਿਆਂ ਤੇ ਉਨ੍ਹਾਂ ਦੇ ਉਤਰਾਧਿਕਾਰੀ ਰਾਸ਼ਟਰਕੂਟਾਂ ਦੇ ਸਮੇਂ ਨਾਲ ਹੈ। ਹਿੰਦੂ ਗੁਫ਼ਾਵਾਂ, ਜਿਨ੍ਹਾਂ ਨੂੰ ਗੁਫ਼ਾਵਾਂ 13 ਤੋਂ 29 ਕਿਹਾ ਗਿਆ ਹੈ, ਚਿੰਨ੍ਹਾਂ ਅਨੁਸਾਰ ਸ਼ੈਵ ਹਨ ਅਤੇ ਕਾਲ-ਕ੍ਰਮ ਅਨੁਸਾਰ ਦੋ ਵੱਖਰੀਆਂ ਸ਼੍ਰੇਣੀਆਂ ਵਿੱਚ ਰਖੀਆਂ ਜਾ ਸਕਦੀਆਂ ਹਨ। ਪਹਿਲੀ ਸ਼੍ਰੇਣੀ ਵਧੇਰੇ ਕਰਕੇ, ਪੂਰਵਵਰਤੀ ਬੋਧੀ ਗੁਫ਼ਾਵਾਂ ਦਿਆਂ ਨਮੂਨਿਆਂ ਅਨੁਸਾਰ ਹੈ ਜਿਨ੍ਹਾਂ ਦੇ ਪੂਜਾ-ਸਥਾਨਾਂ ਵਿੱਚ ਆਮ ਤੌਰ 'ਤੇ ਚਟਾਨ-ਕੱਟ ਮੂਰਤੀ ਜਾਂ ਲਿੰਗ ਵਰਗਾ ਕੋਈ ਚਿੰਨ੍ਹ ਨਹੀਂ ਹੁੰਦਾ। ਫਿਰ ਵੀ ਕੁਝ ਇਕ ਵਿੱਚ ਵਿਉਂਤ ਤੇ ਸਾਮਗਰੀ ਦੇ ਪੱਖੋਂ ਤਬਦੀਲੀਆਂ ਹਨ। ਗੁਫ਼ਾ 16 ਕੈਲਾਸ਼ ਇੱਕ ਮਿਸ਼ਰਿਤ ਰੂਪ ਹੈ ਜਿਥੇ ਮੁਖ ਭਾਗ ਕੈਲਾਸ਼ ਦਾ ਇਕ-ਪੱਥਰਾ ਵਿਮਾਨ ਮੰਦਰ ਹੈ ਜਿਸ ਦੇ ਪ੍ਰਦੱਖਣਾ-ਰਾਹ ਦੇ ਕਿਨਾਰੇ ਗੁਫ਼ਾ-ਮੰਦਰ ਹਨ ਜਿਵੇਂ ਲੰਕੇਸ਼ਵਰ (16 ੳ) ਦੀ ਸੂਰਤ ਵਿੱਚ ਹੈ। ਪਿਛਲੀ ਸ਼੍ਰੇਣੀ ਦੱਖਣ ਦੇ ਨਮੂਨਿਆਂ ਦੇ ਵਧੇਰੇ ਅਨੁਰੂਪ ਹੈ ਅਤੇ ਇਹਨਾਂ ਦੇ ਪੂਜਾ-ਸਥਾਨ ਵਿੱਚ ਮੂਰਤੀ ਹੁੰਦੀ ਹੈ, ਚਟਾਨ-ਕੱਟ ਲਿੰਗ ਵਾਲੀ ਚੌਕੀ ਜਿਸ ਨਾਲ ਕਦੇ ਕਦੇ ਚਟਾਨ-ਕੱਟ ਨੰਦੀ ਵੀ ਹੁੰਦਾ ਹੈ।

ਇਹਨਾਂ ਗੁਫ਼ਾਵਾਂ ਦੇ ਥੰਮ੍ਹ ਭਿੰਨ ਭਿੰਨ ਤਰ੍ਹਾਂ ਦੀ ਪ੍ਰਕਿਰਤੀ ਤੇ ਰੂਪ-ਰੇਖਾ ਦੇ ਹਨ, ਕਟਾਈ ਵਿੱਚ ਵਰਗਾਕਾਰ ਜਾਂ ਅਠਕੋਣੇ ਹਨ ਜਾਂ ਆਮ ਤੌਰ ਤੇ, ਕੁੰਭਾਵਲੀ ਕਿਸਮ ਦੇ ਹਨ ਜਿਨ੍ਹਾਂ ਦੀ ਮੱਧ ਉਚਾਈ ਉੱਤੇ ਪੂਰੇ ਗੁਲਦਾਨਾਂ ਵਿੱਚ ਵਧੀਆਂ ਹੋਈਆਂ ਪੱਤੀਆਂ ਹਨ ਜਾਂ ਉਹਨਾਂ ਦੇ ਮੁਖ ਭਾਗਾਂ ਉੱਤੇ ਗੋਲਾਕਾਰ ਸ਼ਕਲ ਦੇ ਕੁੰਭ ਚਿਤਰ ਹਨ। ਤੋੜੇ ਜਿਥੇ ਹਨ, ਜਾਂ ਸਾਦਾ

ਹਨ ਜਾਂ ਸਜੇ ਹੋਏ ਹਨ। ਮੱਥਿਆਂ ਅਤੇ ਮਠ-ਪ੍ਰਵੇਸ਼-ਦੁਆਰਾ ਦਾ ਕਨਸ ਜਾਂ ਕਪੋਟਾ, ਘੋੜੇ ਦੀ ਨਾਲ੍ਹ ਵਰਗੀ ਸ਼ਕਲ ਦੇ ਕੁਦੂਆਂ ਨਾਲ ਸਜਾਇਆ ਹੋਇਆ ਹੈ ਜਿਹੜੇ ਛੋਟੀਆਂ ਨਾਸਿਕਾਂ ਹਨ। ਦਰਵਾਜ਼ਿਆਂ ਦੀਆਂ ਚੌਖਟਾਂ ਉੱਤੇ ਵਿਸਤ੍ਰਿਤ ਸਜਾਵਟ ਕੀਤੀ ਗਈ ਹੈ ਅਤੇ ਉਹਨਾਂ ਉੱਤੇ, ਸਿਖਰ ਦੇ ਉਤਰੰਗਾਂ ਵਾਂਗ, ਦੱਖਣ ਦੇ ਵਿਮਾਨਾ-ਕਿਸਮ ਦੇ ਮੰਦਰ ਦੀਆਂ ਛੋਟੀਆਂ ਛੋਟੀਆਂ ਮੂਰਤੀਆਂ ਹਨ ਜਾਂ ਉੱਤਰੀ ਸਿਖਰ ਜਾਂ ਪ੍ਰਸਾਦਾ ਮੰਦਰਾਂ ਦੀਆਂ ਮੂਰਤੀਆਂ ਹਨ। ਰਾਮੇਸ਼ਵਰਾ ਗੁਫ਼ਾ (ਗੁਫ਼ਾ 21) ਇਸ ਸ਼੍ਰੇਣੀ ਦੀ ਸਭ ਤੋਂ ਪਹਿਲੀ ਗੁਫ਼ਾ ਹੈ। ਆਇਤਾਕਾਰ ਮੁਖ-ਮੰਡਪ ਦੇ ਅਗਲੇ ਪਾਸੇ ਚਾਰ ਛੋਟੇ, ਭਾਰੇ ਤੇ ਸਜੇ ਹੋਏ ਥੰਮ੍ਹ ਹਨ ਅਤੇ ਦੋਨੋਂ ਸਿਰਿਆਂ ਤੇ ਦੋ ਥੰਮ੍ਹਲੇ ਹਨ ਜਿਹੜੇ ਵਧੀਆ ਤਰ੍ਹਾਂ ਨਾਲ ਸਜੇ ਹੋਏ ਵੇਦੀ ਮੁੰਡੇਰ ਜਾਂ ਛੋਟੀ ਕੰਧ ਨਾਲੋਂ ਉੱਚੇ ਹਨ ਤੇ ਮੱਧ ਵਿਚਲੇ ਦੋ ਕੇਂਦਰੀ ਥੰਮ੍ਹਾਂ ਦੇ ਵਿਚਾਲੇ ਹਨ ਤੇ ਇਸ ਤਰ੍ਹਾਂ ਪ੍ਰਵੇਸ਼ ਲਈ ਦੁਆਰ ਮਾਰਗ ਬਣਾਉਂਦੇ ਹਨ। ਆਇਤਾਕਾਰ ਡਿਉਢੀ ਦੀ ਆੜੇ-ਦਾਅ ਲੰਬਾਈ ਜਾਂ ਮੁਖ-ਮੰਡਪ ਦਾ, ਜਿਹੜਾ ਸਾਰੀ ਗੁਫ਼ਾ ਦੇ ਮੂਹਰਲੇ ਹਿੱਸੇ ਉੱਤੇ ਫੈਲਿਆ (ਬਣਿਆ) ਹੋਇਆ ਹੈ, ਦੋਨੋਂ ਸਿਰਿਆਂ ਉੱਤੇ ਵੱਖੀ ਵਾਲੇ ਮਠ ਜਾਂ ਕਮਰੇ ਦੇ ਰੂਪ ਵਿੱਚ ਹੋਰ ਵਿਸਤਾਰ ਕੀਤਾ ਗਿਆ ਹੈ। ਮੁਖ-ਮੰਡਪ ਦੇ ਪਿੱਛੇ ਥੰਮ੍ਹਾਂ ਵਾਲਾ ਇਕ ਮਹਾ-ਮੰਡਪ ਹੈ। ਕੇਂਦਰ ਉੱਤੇ ਥੰਮ੍ਹਾਂ ਦੀਆਂ ਦੋ ਕਤਾਰਾਂ ਜਿਹੜੀਆਂ ਇਕ ਦੂਜੇ ਕੋਲੋਂ ਕਾਫ਼ੀ ਦੂਰ ਹਨ ਕੇਂਦਰੀ ਭਾਗ ਬਣਾਉਂਦੀਆਂ ਹਨ। ਸੰਧਾਰਾ ਪੂਜਾ-ਸਥਾਨ ਪਿਛਲੇ ਪਾਸੇ ਹੈ ਜਦ ਕਿ ਸਭ ਤੋਂ ਬਾਹਰਲੀਆਂ ਕਤਾਰਾਂ ਜਿਹੜੀਆਂ ਕੇਂਦਰੀ ਕਤਾਰਾਂ ਦੇ ਨੇੜੇ ਹਨ, ਲਾਂਘੇ ਬਣਾਉਂਦੀਆਂ ਹਨ ਤੇ ਲਾਂਘੇ ਪੂਜਾ-ਸਥਾਨ ਦੇ ਆਲੇ-ਦੁਆਲੇ ਬਣੇ ਪ੍ਰਦੱਖਣਾ ਰਾਹ ਤਕ ਪੁਜਦੇ ਹਨ। ਪੂਜਾ-ਸਥਾਨ ਦਾ ਪ੍ਰਵੇਸ਼-ਦੁਆਰ ਵੱਡੇ-ਵੱਡੇ ਦੁਆਰਪਾਲਾਂ ਦੀ ਨਿਗਰਾਨੀ ਹੇਠ ਹੈ। ਥੰਮ੍ਹਾਂ ਉੱਤੇ ਕੁੰਭ ਚਿਤਰ ਹਨ। ਜਿਥੋਂ ਤੀਕ ਮਠ ਦੇ ਠਿਕਾਣੇ ਦਾ ਸਬੰਧ ਹੈ, ਕੁਝ ਤਬਦੀਲੀਆਂ ਪਿਛੋਂ ਵੀ, ਇਹ ਬੋਧੀ ਮਹਾਯਾਨ ਮਠਾਂ ਅਨੁਸਾਰ ਹੈ ਜਿਨ੍ਹਾਂ ਦੀ ਐਲੋਰਾ ਵਿਖੇ ਪਹਿਲਾਂ ਖੁਦਾਈ ਹੋ ਚੁਕੀ ਹੈ। ਦੂਜੇ ਪਾਸੇ, ਸਾਹਮਣੇ ਵਾਲੀ ਠਿਗਣੀ ਕੰਧ ਉੱਤੇ ਭੂਤ ਗਣਾਂ ਦੀਆਂ ਸਜਾਵਟੀ ਪੱਟੀਆਂ ਅਤੇ ਬ੍ਰੈਕਟ ਚਿਤਰ, ਇਸ ਗੁਫ਼ਾ ਨੂੰ ਬਾਦਾਮੀ ਸ਼੍ਰੇਣੀ ਦੇ ਨੇੜੇ ਲੈ ਜਾਂਦੇ ਹਨ ਤੇ ਇਸ ਤਰ੍ਹਾਂ ਸਮੇਂ ਦੇ ਪੱਖੋਂ ਸੱਤਵੀਂ ਸਦੀ ਦੀ ਪਹਿਲੀ ਚੌਥਾਈ ਵੱਲ ਸੰਕੇਤ ਕਰਦੇ ਹਨ। ਇਸ ਦੇ ਨਾਲ ਲਗਦੀਆਂ ਗੁਫ਼ਾਵਾਂ 20, 22, 23 ਅਤੇ 24 ਲਗਭਗ ਇਸੇ ਸਮੇਂ ਨਾਲ ਸਬੰਧ ਰਖਦੀਆਂ ਜਾਪਦੀਆਂ ਹਨ।

ਰਾਵਨ-ਕੀ-ਕਾਈ (ਗੁਫ਼ਾ 14) ਸਾਧਾਰਨ ਵਿਉਂਤ ਵਾਲੀ ਹੈ, ਜਿਸ ਵਿੱਚ ਵੱਡੇ ਥੰਮ੍ਹਾਂ ਵਾਲਾ ਮੰਡਪ ਹੈ ਅਤੇ ਪਿਛਲੇ ਪਾਸੇ ਸੰਧਾਰਾ ਮਠ ਹੈ। ਥੰਮ੍ਹਾਂ ਦੀ ਅਗਲੀ ਕਤਾਰ ਦੀ ਦੂਹਰ, ਮੱਧ ਭਾਗ ਦੇ ਸਾਹਮਣੇ ਮੁਖ-ਮੰਡਪ ਵਰਗਾ ਵਰਾਂਡਾ ਬਣਾਉਂਦੀ ਹੈ ਜਿਹੜਾ ਮਠ ਵਲ ਜਾਂਦਾ ਹੈ। ਲਾਂਘੇ ਮਠ ਦੁਆਲੇ ਪ੍ਰਦੱਖਣਾ-ਰਾਹ ਦੇ ਰੂਪ ਵਿੱਚ ਬਣੇ ਰਹਿੰਦੇ ਹਨ। ਥੰਮ੍ਹ ਕੁੰਭਾ-ਵਲੀ ਕਿਸਮ ਦੇ ਹਨ। ਮਠ ਦੇ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ, ਦੋ ਦੁਆਰਪਾਲਾਂ ਸਮੇਤ ਕਈ ਨੱਕਾਸ਼ੀਆਂ ਹੋਈਆਂ ਮੂਰਤੀਆਂ ਹਨ। ਮੰਡਪ ਦੀਆਂ ਕੰਧਾਂ ਉੱਤੇ ਥੰਭਿਆਂ ਵਿਚਕਾਰਲੀਆਂ ਥਾਂਵਾਂ ਉੱਤੇ, ਤਰਾਸ਼ੇ ਹੋਏ ਸ਼ੈਵ ਅਤੇ ਵੈਸ਼ਨਵ ਚਿਤਰ ਹਨ। ਮਠ ਆਇਤਾਕਾਰ ਹੈ ਅਤੇ ਇਸਦੇ ਪਿਛਲੇ ਪਾਸੇ ਚਬੂਤਰੇ ਦੀ ਵਿਵਸਥਾ ਹੈ ਜਿਸ ਵਿੱਚ ਵਿਸ਼ਨੂੰ ਜਾਂ ਦੁਰਗਾ ਲਈ ਮੋਰੀ ਹੈ, ਪਰ ਸ਼ਿਵ ਜਾਂ ਲਿੰਗ ਲਈ ਇਸ ਵਿੱਚ ਕੋਈ ਮੋਰੀ ਨਹੀਂ ਹੈ। ਪੂਰਵ-ਰਾਸ਼ਟਰਕੂਟਾ ਸ਼੍ਰੇਣੀ ਦੀ ਇਹ ਗੁਫ਼ਾ, 700 ਈਸਵੀ ਦੇ ਨੇੜ-ਤੇੜ ਦੀ ਹੋ ਸਕਦੀ ਹੈ। ਉਪਰਲੀਆਂ ਤੋਂ ਬਿਨ੍ਹਾਂ, ਦੂਜੀਆਂ ਗੁਫ਼ਾਵਾਂ ਜਿਵੇਂ 17, 20, 21 ਅਤੇ 26 ਸੰਧਾਰਾ ਕਿਸਮ ਦੀਆਂ ਹਨ ਅਤੇ ਇਹਨਾਂ ਦੇ ਮਠ-ਕਮਰੇ, ਥੰਮ੍ਹਾਂ

ਵਾਲੇ ਮੰਡਪ ਦੇ ਪਿਛਲੇ ਪਾਸੇ ਹਨ ਜਿਸ ਨੂੰ ਸਭ ਪਾਸਿਆਂ ਤੋਂ ਕੱਟ ਕੇ ਇੱਕ ਪ੍ਰਦੱਖਣਾ ਰਾਹ ਬਣਾਇਆ ਗਿਆ ਹੈ। ਸਮੇਂ ਦੇ ਪੱਖ ਤੋਂ ਗੁਫ਼ਾ 17, ਰਾਮੇਸ਼ਵਰਾ ਦੇ ਨੇੜੇ ਹੋਣੀ ਚਾਹੀਦੀ ਹੈ ਅਰਥਾਤ ਸੱਤਵੀਂ ਸਦੀ ਦੀ ਦੂਜੀ ਚੌਥਾਈ ਦੇ ਨੇੜ ਅਤੇ ਗੁਫ਼ਾ 26 ਅਨੁਮਾਨ ਅਨੁਸਾਰ ਰਾਸ਼ਟਰਕੂਟਾ ਗੁਫ਼ਾਵਾਂ ਦੇ ਨੇੜ ਤੇੜ।

ਧੁਮਾਰਲੇਨਾ ਜਾਂ ਗੁਫ਼ਾ 29, ਬੇਹੱਦ ਦਿਲਚਸਪ ਹੈ ਕਿਉਂਕਿ ਇਹ ਐਲੋਰਾ ਦੀਆਂ ਗੁਫ਼ਾਵਾਂ ਵਿੱਚੋਂ ਸਭ ਤੋਂ ਵੱਡੀ ਅਤੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਹੈ। ਇਸਦਾ ਸੰਧਾਰਾ ਅਤੇ ਚੌਮੁਖ ਜਾਂ ਚਤੁਰਮੁਖ ਮਠ, ਨਾ ਕੇਵਲ ਨਿਵੇਕਲਾ ਹੈ ਸਗੋਂ ਮੰਡਪਾਂ ਦੇ ਸਮੂਹ ਵਿੱਚ ਘਿਰਿਆ ਹੋਇਆ ਹੈ ਜਿਹੜੇ ਸਲੀਬ-ਨੁਮਾ ਵਿਉਂਤ ਵਿੱਚ ਬਣੇ ਹੋਏ ਹਨ ਤੇ ਇਹ ਵਿਉਂਤ ਐਲਫੈਂਟਾ ਅਤੇ ਯੋਗੇ ਸ਼ਵਰੀ ਗੁਫ਼ਾਵਾਂ ਦੀ ਵਿਉਂਤ ਵਰਗੀ ਹੈ। ਮਠ ਦੇ ਚਾਰ ਦੁਆਰ-ਮਾਰਗਾਂ ਦੇ ਪਾਸਿਆਂ ਉੱਤੇ ਵੱਡੇ ਦੁਆਰਪਾਲ ਅਤੇ ਹੋਰ ਦੂਜੀਆਂ ਮੂਰਤੀਆਂ ਹਨ। ਲੰਬਾ ਆਇਤਾਕਾਰ ਮਹਾ-ਮੰਡਪ ਜਾਂ ਮੁਖ ਹਾਲ, ਜਿਹੜਾ ਮਠ ਤੋਂ ਪਹਿਲਾਂ ਆਉਂਦਾ ਹੈ ਅੰਸ਼-ਮਾਤਰ ਇਸ ਨੂੰ ਵਲਦਾ ਹੈ, ਦਾ ਵਿਚਕਾਰਲਾ ਭਾਗ ਚੌੜਾ ਹੈ ਅਤੇ ਦੋਨੋਂ ਪਾਸੇ ਪੰਜ ਪੰਜ ਥੰਮ੍ਹਾਂ ਦੀ ਪਾਲ ਨਾਲ ਬਣੇ ਹੋਏ ਲਾਂਘੇ ਹਨ ਜਿਨ੍ਹਾਂ ਵਿਚੋਂ ਮੂਹਰਲੀ ਪਾਲ ਮੁਖ-ਪ੍ਰਵੇਸ਼-ਦੁਆਰ ਨੂੰ ਵਲਦੀ ਹੈ। ਇਸ ਤੋਂ ਬਿਨ੍ਹਾਂ, ਮੁਖ ਹਾਲ ਦੇ ਦੋਨੋਂ ਪਾਸੀਂ ਦੇ ਫਾਟਕਾਂ ਜਾਂ ਥੰਮ੍ਹਾਂ ਵਾਲੀਆਂ ਬਾਹੀਆਂ ਵਿਚੋਂ ਦੀ ਲੰਘ ਰਹੇ ਦੋ ਸਲਾਮੀ ਪ੍ਰਵੇਸ਼-ਦੁਆਰ ਹਾ । ਥੰਮ੍ਹ ਆਕਾਰ ਵਿੱਚ ਬਹੁਤ ਵੱਡੇ ਹਨ ਜਿਨ੍ਹਾਂ ਦੇ ਉਪਰਲੇ ਹਿੱਸੇ ਕੁੱਭਾ ਜਾਂ ਗੱਦੀ-ਨੁਮਾ ਹਨ ਅਤੇ ਅੰਦਰਲੀ ਬੁੱਤਕਾਰੀ ਬੜੀ ਬੋਝਲ ਅਤੇ ਵੱਡੇ ਆਕਾਰਾਂ ਵਾਲੀ ਹੈ। ਮਠ ਵਿੱਚ ਇੱਕ-ਪੱਥਰੇ ਪਿਥਾ ਉੱਤੇ ਲਿੰਗ ਹੈ। ਗੁਫ਼ਾ-ਮੰਦਰ ਦਾ ਸਮਾਂ ਚਾਲੂਕਿਆਂ ਕਾਲ ਵਿੱਚ ਸੱਤਵੀਂ ਸਦੀ ਦਾ ਮੱਧ ਹੋ ਸਕਦਾ ਹੈ।

ਗੁਫ਼ਾ 27 ਜਾਂ ਦੋਧਨ ਦੀ ਗੁਫ਼ਾ (ਗੋਪੀਲੇਨਾ) ਇਕ ਦਿਲਚਸਪ ਨਮੂਨਾ ਹੈ ਜਿਸ ਦੇ ਪਿਛਲੇ ਪਾਸੇ ਤਿੰਨ ਮਠ ਹਨ ਅਤੇ ਮੰਡਪ ਦੀਆਂ ਵੱਖੀਆਂ ਵਾਲੀਆਂ ਕੰਧਾਂ ਹਨ। ਗੁਫ਼ਾ 25 ਕੁੰਭਅਰਵਦਾ ਦੀਆਂ ਅਨੇਕ ਮਠ-ਕੋਠੜੀਆਂ ਹਨ ਜਿਵੇਂ ਭੋਕਰਦਨ ਵਿੱਚ ਹੈ ਅਤੇ ਪਾਸੀਂ ਬਰਾਮਦੇ ਹਨ ਜਿਹੜੇ ਬਾਹਰਲੇ ਕਮਰੇ ਨਾਲ ਜੁੜੇ ਹੋਏ ਹਨ। ਜਦ ਕਿ ਗੁਫ਼ਾ 27 ਚਾਲੂਕਿਆਂ ਤੇ ਰਾਸ਼ਟਰਕੂਟਾਂ ਵਿਚਲੇ ਅੰਤਰਕਾਲੀ ਸਮੇਂ ਦੀ ਹੋ ਸਕਦੀ ਹੈ। ਗੁਫ਼ਾ 25 ਪਹਿਲਾਂ ਦੇ ਸਮੇਂ ਦੀ ਹੋਣੀ ਚਾਹੀਦੀ ਹੈ, ਸੱਤਵੀਂ ਸਦੀ ਦੇ ਦੂਜੇ ਅੱਧ ਦੇ ਸਮੇਂ ਦੀ।

ਦਸਅਵਤਾਰਾ ਜਾਂ ਗੁਫ਼ਾ 15 ਏਸ ਲਈ ਇਕ ਅਦਭੁਤ ਉਦਾਹਰਣ ਹੈ ਕਿਉਂਕਿ ਕੇਵਲ ਇਹ ਹੀ ਦੋ-ਛੱਤਾਂ ਗੁਫ਼ਾ-ਮੰਦਰ ਹੈ ਜਾਂ ਇਕ ਬਹੁਤ ਵੱਡੇ ਆਕਾਰ ਦਾ ਗੁਫ਼ਾ-ਸਮੂੰਹ ਹੈ। ਸਪਸ਼ਟ ਰੂਪ ਵਿਚ ਜਿਹੜਾ ਬੋਧੀ ਲੋੜਾਂ ਲਈ ਤਿਆਰ ਕੀਤਾ ਗਿਆ ਤੇ ਬਣਾਇਆ ਗਿਆ ਸੀ, ਇਹ ਉਸ ਦੀ ਪੁਨਰ ਸਥਾਪਨਾ ਹੈ। ਇਹ ਐਲੋਰਾ ਵਿਖੇ ਰਾਸ਼ਟਰਕੂਟਾਂ ਦੇ ਮੁੱਢਲੇ ਨਮੂਨਿਆਂ ਨੂੰ ਪ੍ਰਗਟ ਕਰਦਾ ਹੈ। ਇਸ ਦੇ ਮੂਹਰਲੇ ਮੰਡਪ ਉੱਤੇ ਦਾਂਤੀਦੁਰਗਾ (752-756) ਦਾ ਸ਼ਿਲਾਲੇਖ ਹੈ ਅਤੇ ਇਹ ਸਮਕਾਲੀ ਚਟਾਨੀ ਸ਼ਿਲਪ-ਕਲਾ ਦਾ ਨਿਪੁੰਨ ਨਮੂਨਾ ਹੈ। ਇਸ ਗੁਫ਼ਾ-ਮੰਦਰ ਨੂੰ ਅਠਵੀਂ ਸਦੀ ਦੇ ਮੱਧ ਵਿੱਚ ਰਖਣਾ ਪਵੇਗਾ। ਵੱਖਰਾ ਨੰਦੀ-ਮੰਡਪ ਚਾਰ ਥੰਮ੍ਹਾਂ ਵਾਲਾ ਹੈ ਜਿਸ ਦੇ ਮੂਹਰਲੇ ਤੇ ਪਿਛਲੇ ਪਾਸੇ ਪੌੜੀਆਂ ਦੇ ਪੜਾਵੇ ਹਨ। ਮੰਦਰ ਦੇ ਮੱਥੇ ਦੀਆਂ, ਜਿਹੜਾ ਪਾਰ ਖਲੋਤਾ ਹੈ, ਥੰਮ੍ਹਾਂ ਦੇ ਦੋ ਕਤਾਰਾਂ ਵਾਲੀਆਂ ਦੋ ਮੰਜ਼ਿਲਾਂ ਹਨ, ਇੱਕ ਤੇ ਉੱਪਰ ਦੂਜੀ ਥੰਮ੍ਹ ਵਰਗਾਕਾਰ ਹਨ ਅਤੇ ਅਜੰਤਾ ਦੀ ਤਿੰਨ-ਤਾਲ ਗੁਫ਼ਾ ਵਿਚਲੀ ਵਿਉਂਤ ਦੀ ਯਾਦ ਦਵਾਉਂਦੇ ਹਨ। ਹੇਠਲੀ ਮੰਜ਼ਿਲ 14 ਵਰਗਾਕਾਰ ਥੰਮ੍ਹਾਂ ਵਾਲਾ ਕਮਰਾ ਹੈ ਅਤੇ ਉਪਰਲੀ

ਮੰਜ਼ਿਲ ਵੱਡੇ ਥੰਮ੍ਹਾਂ ਵਾਲੇ ਮੰਡਪ ਦੀ ਵਿਉਂਤ ਹੈ ਜਿਸ ਦਾ ਵਿਚਕਾਰਲਾ ਭਾਗ ਹੈ। ਪਾਸੀਂ ਲਾਂਘੇ ਹਨ ਅਤੇ ਲਿੰਗ ਵਾਲਾ ਮਠ ਪਿਛਲੇ ਪਾਸੇ ਹੈ। ਲਿੰਗ-ਪਿਥਾ ਗੋਲਾਕਾਰ ਹੈ। ਥੰਮ੍ਹ ਨੌਂ ਨੌਂ ਥੰਮ੍ਹਾਂ ਵਾਲੀ ਕਤਾਰ ਦੀਆਂ ਛੇ ਕਤਾਰਾਂ ਵਿੱਚ ਵਿਉਂਤੇ ਗਏ ਹਨ ਤੇ ਇਸ ਤੋਂ ਬਿਨ੍ਹਾਂ ਵਿਚਕਾਰਲੇ ਭਾਗ ਤੋਂ ਪਾਰਲੇ ਸਿਰੇ 'ਤੇ ਦੋ ਹੋਰ ਕਤਾਰਾਂ ਹਨ ਜਿਹੜੀਆਂ ਮਠ ਦੇ ਮੂਹਰਲੇ ਪਾਸੇ ਡਿਉਢੀ ਬਣਾਉਂਦੀਆਂ ਹਨ। ਡਿਉਢੀ ਦੇ ਮੂਹਰੇ ਵਾਲੇ ਦੋ ਥੰਮ੍ਹ ਵਿਸਤ੍ਰਿਤ ਤਰੀਕੇ ਨਾਲ ਨੱਕਾਸ਼ੇ ਹੋਏ ਹਨ ਜਦ ਕਿ ਦੂਜੇ ਥੰਮ੍ਹ ਸਾਦਾ ਹਨ ਤੇ ਕਟਾਈ ਵਿੱਚ ਵਰਗਾਕਾਰ ਹਨ। ਕੰਧਾਂ ਦੇ ਨਾਲ ਨਾਲ ਲੱਗੇ ਥੰਮ੍ਹਲਿਆਂ ਵਿਚਕਾਰ ਜੜ੍ਹੀਆਂ ਹੋਈਆਂ ਵੱਡੀਆਂ ਪੱਟੀਆਂ ਉੱਤੇ ਮੂਰਤੀਆਂ ਦੇ ਸਮੂੰਹ ਹਨ। ਗੁਫ਼ਾ 16 ਇੱਕ ਹੋਰ ਉਦਾਹਰਣ ਹੈ ਜਿਸਦੇ ਮਠ ਵਿੱਚ ਗੋਲਾਕਾਰ ਲਿੰਗ-ਪਿਥਾ ਹੈ।

ਉਪਰਲੇ ਤਲ ਤੇ ਸਥਿਤ ਲੰਕੇਸ਼ਵਰਾ ਗੁਫ਼ਾ, ਇੱਕ-ਪੱਥਰੇ ਕੈਲਾਸ਼ ਦੇ ਸੱਜੇ ਪਾਸੇ ਵੀ ਇਕ ਰਾਸ਼ਟਰਕੂਟਾ ਹੈ ਜਿਹੜੀ ਇੱਕ ਥੰਮ੍ਹਾਂ ਵਾਲੇ ਮੰਡਪ ਪਿੱਛੇ ਸੰਧਾਰਾ ਮਠ-ਕੋਠੜੀ ਵਾਲੀ ਕਿਸਮ ਵਲ ਵਾਪਸੀ ਨੂੰ ਪ੍ਰਗਟਾਉਂਦੀ ਹੈ। ਇਹ ਠੋਸ ਹੈ ਤੇ ਇਸ ਦੇ ਸਿਰੇ ਉੱਤੇ ਨੰਦੀ ਮਠ ਹੈ ਅਤੇ ਇਸ ਵਿੱਚ ਬੁੱਤਾਂ ਦੇ ਬਹੁਤ ਵਧੀਆ ਸਮੂਹਣ ਹਨ ਜਿਹੜੇ ਮੂਰਤੀ-ਕਲਾ ਦੇ ਪੱਖ ਤੋਂ ਮੁੱਲਵਾਨ ਹਨ।

ਗਣੇਸ਼ਲੇਨਾ ਵਿੱਚ ਸਮੂਹ ਦੇ ਰੂਪ ਵਿੱਚ ਵੀਹ ਤੋਂ ਵੱਧ ਗੁਫ਼ਾ-ਮੰਦਰ ਹਨ ਤੇ ਸਾਰਿਆਂ ਦੇ ਇਕੱਠ ਨੂੰ ਗੁਫ਼ਾ 21 ਦਾ ਨਾਂ ਦਿੱਤਾ ਗਿਆ ਹੈ। ਹਰ ਇਕ ਇਕਾਈ ਵਿੱਚ ਵਰਗਾਕਾਰ ਕਟਾਈ ਵਾਲੇ ਸਾਦਾ ਥੰਮ੍ਹਾਂ ਅਤੇ ਕੌਲਿਆਂ ਵਾਲਾ ਇਕ ਮੰਡਪ ਹੈ ਜਿਸ ਦੇ ਅਗਲੇ ਪਾਸੇ ਚਾਲੂਕੀਆਂ ਕਿਸਮ ਦੇ ਤੋੜੇ ਹਨ ਅਤੇ ਮਠ-ਕਮਰਾ ਪਿਛਲੇ ਪਾਸੇ ਹੈ। ਮਠ ਦੀ ਪਿਛਲੀ ਕੰਧ ਉੱਤੇ ਮਹੇਸ਼ ਮੂਰਤੀ ਦਾ ਚਿਤਰ ਹੈ। ਬਹੁਤੀਆਂ ਹਾਲਤਾਂ ਵਿੱਚ ਫ਼ਰਸ਼ ਦੇ ਇਕ-ਪੱਥਰੇ ਗੋਲਾਕਾਰ ਪਿਥਾ ਵਿੱਚ ਲਿੰਗ ਘਸੋੜਿਆ ਗਿਆ ਹੁੰਦਾ ਹੈ ਅਤੇ ਇਕ ਹਾਲਤ ਵਿੱਚ ਚਟਾਨ-ਕੱਟ ਲਿੰਗ ਵੀ ਹੈ। ਮਠ ਦੇ ਦੁਆਰ ਮਾਰਗਾਂ ਉੱਤੇ ਸਜਾਵਟੀ ਦਰਵਾਜ਼ੇ ਲੱਗੇ ਹੋਏ ਹਨ। ਇਹਨਾਂ ਨੂੰ ਐਲੋਰਾ ਵਿੱਚ ਰਾਸ਼ਟਰਕੂਟਾ ਰਾਜ ਦੇ ਪਹਿਲੇ ਸਾਲਾਂ ਵਿੱਚ 750 ਈਸਵੀ ਦੇ ਨੇੜੇ-ਤੇੜੇ ਰਖਿਆ ਜਾ ਸਕਦਾ ਹੈ। ਏਥੋਂ ਦੇ ਮਹੇਸ਼ਮੂਰਤੀ ਚਿਤਰ ਪ੍ਰਗਟਾਉ ਤੇ ਸਜਾਵਟ ਵਿੱਚ ਐਲਫੈਂਟਾ ਦੇ ਪ੍ਰਸਿੱਧ ਚਿਤਰਾਂ ਨਾਲੋਂ ਬਿਲਕੁਲ ਭਿੰਨ ਹਨ ਅਤੇ ਐਲਫੈਂਟਾ ਤੋਂ ਉਲਟ, ਉਹਨਾਂ ਨੂੰ ਮੁਖ ਮਠ ਵਿੱਚ, ਰਾਸ਼ਟਰਕੂਟਾ ਲਿੰਗ ਦੇ ਪਿੱਛੇ ਕੰਧ ਉੱਤੇ ਟਿਕਾਇਆ ਗਿਆ ਹੈ।

ਜੈਨ ਗੁਫ਼ਾਵਾਂ (30 ਤੋਂ 34 ਗੁਫ਼ਾਵਾਂ) ਐਲੋਰਾ ਵਿੱਚ ਸਰਗਰਮੀ ਦੇ ਅੰਤਲੇ ਪੜਾਅ ਨੂੰ ਪ੍ਰਗਟਾਉਂਦੀਆਂ ਹਨ ਜਿਹੜਾ 800 ਈਸਵੀ ਦੇ ਨੇੜ-ਤੇੜ ਸ਼ੁਰੂ ਹੁੰਦਾ ਹੈ ਅਤੇ ਅਗਲੀ ਸਦੀ ਵਿੱਚ ਜਾਰੀ ਰਹਿੰਦਾ ਹੈ। ਉਹ ਵਿਉਂਤ ਤੇ ਰੂਪ-ਰੇਖਾ ਵਿੱਚ ਬਹੁਤ ਕਰਕੇ ਪਹਿਲੇ ਹਿੰਦੂ ਨਮੂਨਿਆਂ ਦਾ ਅਨੁਕਰਣ ਕਰਦੀਆਂ ਹਨ ਪਰ ਬੁੱਤ-ਤਰਾਸ਼ੀ ਤੇ ਮੂਰਤੀਕਾਲਾ ਦੇ ਪੱਖੋਂ ਇਹ ਭਿੰਨ ਹਨ। ਇੰਦਰ ਸਭਾ (ਗੁਫ਼ਾ 32) ਅਤੇ ਜਗਨ-ਨਾਥ ਸਭਾ (ਗੁਫ਼ਾ 33) ਨਾਲੋਂ ਨਾਲ ਹਨ ਅਤੇ ਦੋਨੋਂ ਹੀ ਦੋ ਮੰਜ਼ਲੀਆਂ ਗੁਫ਼ਾਵਾਂ ਹਨ। ਇੰਦਰ ਸਭਾ ਦੇ ਆਪਣੇ ਅਗਲੇ ਖੁਲ੍ਹੇ ਵਿਹੜੇ ਵਿੱਚ, ਇੱਕ-ਪਥਰਾ ਚੌਮੁਖ ਜੈਨ ਮੰਦਰ ਹੈ। ਖੁਲ੍ਹੇ ਚੌਕੋਰ ਮੱਥੇ ਦੇ ਪਾਸਿਆਂ ਵਾਲੀਆਂ ਚਟਾਨਾਂ ਦੇ ਮੱਥਿਆਂ ਉੱਤੇ ਭਰਪੂਰ ਤਰ੍ਹਾਂ ਨਾਲ ਬੁੱਤ-ਤਰਾਸ਼ੀ ਕੀਤੀ ਗਈ ਹੈ ਅਤੇ ਕਪੋਟਾ ਦੇ ਮੱਥਿਆਂ ਉੱਤੇ ਵਿਸਤ੍ਰਿਤ ਨੱਕਾਸ਼ੀ ਕੀਤੀ ਗਈ ਹੈ। ਇੱਕ ਹੇਠਲੀ ਮੰਜ਼ਿਲ ਨੂੰ ਉਪਰਲੀ ਮੰਜ਼ਿਲ ਨਾਲੋਂ ਹਾਥੀ ਤੇ ਸ਼ੇਰ ਦੀਆਂ ਸਜਾਵਟੀ ਪਟੀਆਂ ਦੀ ਲੜੀ ਨਾਲ ਅਲੱਗ ਕਰਦਾ ਹੈ, ਅਤੇ ਦੂਜਾ, ਉਪਰੀ ਮੰਜ਼ਿਲ ਦੀ ਸਿਖਰ ਉੱਤੇ, ਮਠਾਂ ਦੀ ਲੜੀ ਨਾਲ, ਜਿਨ੍ਹਾਂ ਵਿੱਚ ਤੀਰਥੰਕਰ ਦੇ ਚਿਤਰਾਂ ਨੂੰ ਦਿਖਾਇਆ ਗਿਆ ਹੈ।

ਹੇਠਲੀ ਗੁਫ਼ਾ ਦੀ ਹੇਠਲੀ ਮੰਜ਼ਿਲ ਇਕ ਅਧੂਰਾ ਹਾਲ ਹੈ ਜਿਸ ਵਿੱਚ ਬਹੁਤਾ ਕਰਕੇ ਸਾਧਾਰਨ ਥੰਮ੍ਹ ਹਨ ਜਿਨ੍ਹਾਂ ਵਿਚੋਂ ਕੁਝ ਤਰਾਸ਼ੇ ਹੋਏ ਹਨ। ਕੰਧਾਂ ਵਿੱਚ ਕੋਠੜੀਆਂ ਬਣਾਉਣ ਦੇ ਜਤਨ ਕੀਤੇ ਗਏ ਹਨ। ਉਪਰਲੀ ਮੰਜ਼ਿਲ ਫੇਰ 12 ਥੰਮਾਂ ਵਾਲਾ ਨਵਰੰਗ-ਮੰਡਪਾ ਹੈ। ਕੇਂਦਰੀ ਲਾਂਘੇ ਉੱਤੇ ਇੱਕ ਜੈਨ ਚੌਮੁਖ ਲਈ ਉੱਚਾ ਚਬੂਤਰਾ ਹੈ ਤੇ ਛੱਤ ਉੱਤੇ ਕੰਵਲ ਦੇ ਫੁੱਲਾਂ ਵਾਲੀ ਵਿਸਤ੍ਰਿਤ ਨੱਕਾਸ਼ੀ ਕੀਤੀ ਗਈ ਹੈ। ਹਾਲ ਦੀ ਥੰਮ੍ਹਾਂ ਵਾਲੀ ਡਿਉਢੀ ਹੈ ਅਤੇ ਮੂਹਰਲੇ ਪਾਸੇ ਦੀ ਦੋਨੋਂ ਤਰਫ਼, ਪਾਸਿਆਂ ਉੱਤੇ ਅੱਗੇ ਨੂੰ ਵਧੇ ਹੋਏ ਦੋ ਮਠ ਹਨ।

ਜਗਨ ਨਾਥ ਸਭਾ, ਭਾਵੇਂ ਉਸੇ ਕਿਸਮ ਦੀ ਹੈ, ਪਰ ਉਸ ਵਿੱਚ ਕਿਸੇ ਨਿਸਚਿਤ ਵਿਉਂਤ ਦੀ ਅਣਹੋਂਦ ਹੈ। ਹੇਠਲੀ ਮੰਜ਼ਿਲ ਉੱਤੇ ਤਿੰਨ ਸਮਰੂਪਤਾ-ਰਹਿਤ ਸਥਿਤੀਆਂ ਵਿੱਚ ਬਣੇ ਉਪਾਸਨਾ-ਗ੍ਰਿਹਾਂ ਦਾ ਸਮੂਹ ਹੈ। ਹਰ ਇਕ ਆਪਣੇ ਆਪ ਵਿੱਚ ਪੂਰਨ ਇਕਾਈ ਹੈ ਜਿਸ ਵਿੱਚ ਅਗਰ ਤੇ ਮਹਾ-ਮੰਡਪ ਹਨ। ਪਿਛਲੇ ਮਠ ਇਕ ਸਿਹਣ ਵਿੱਚ ਖੁਲ੍ਹਦੇ ਹਨ ਜਿਹੜਾ ਟੁੱਟਿਆ-ਫੁੱਟਿਆ ਹੈ। ਉਪਰਲੀ ਮੰਜ਼ਿਲ ਉੱਤੇ ਨਵਰੰਗ ਹਾਲ ਹੈ ਜਿਸ ਦੇ ਬਾਹਰਲੇ 12 ਥੰਮ੍ਹ ਹਨ ਜਿਵੇਂ ਇੰਦਰ ਸਭਾ ਵਿੱਚ ਹੈ ਪਰ ਪਿਛਲੇ ਪਾਸੇ ਇਕ ਮਠ ਵੀ ਹੈ। ਮੰਡਪ ਦੇ ਇਕ ਕੋਨੇ ਤੋਂ, ਇੱਕ ਨਿਸਚਤ ਕੋਣ ਉੱਤੇ ਇੱਕ ਹੋਰ ਇਕਾਈ ਹੈ ਜਿਹੜੀ ਹੇਠਲੀ ਮੰਜ਼ਿਲ ਦੀਆਂ ਇਕਾਈਆਂ ਨਾਲ ਸ਼ੈਲੀ ਅਤੇ ਅਨੁਪਾਤ ਪੱਖੋਂ ਮੇਲ ਖਾਂਦੀ ਹੈ ਪਰ ਇਹ ਪੂਰਨ ਹੈ ਅਤੇ ਸ਼ਾਨਦਾਰ ਤਰੀਕੇ ਨਾਲ ਨੱਕਾਸ਼ੀ ਹੋਈ ਹੈ।

ਐਲਫੈਂਟਾ ਵਿੱਚ, ਜਿਹੜਾ ਬੰਬਈ ਤੋਂ ਦੁਰੇਡੇ ਨਿੱਕਾ ਜਿਹਾ ਜਜ਼ੀਰਾ ਹੈ, ਗੁਫ਼ਾ-ਮੰਦਰ ਆਪਣੀਆਂ ਮੂਰਤੀਆਂ ਦੇ ਆਸਾਧਾਰਨ ਗੁਣਾਂ ਕਰਕੇ ਪ੍ਰਸਿੱਧ ਹੈ, ਜਿਨ੍ਹਾਂ ਵਿਚੋਂ ਮਹਾਨ ਮਹੇਸ਼ਮੂਰਤੀ ਬਹੁਤ ਪ੍ਰਸਿੱਧ ਹੈ। ਗੁਫ਼ਾ ਦਾ ਪੂਰਬੀ-ਪੱਛਮੀ ਰੁਖ ਦਾ ਲੰਮੇ-ਦਾ ਧੁਰਾ ਜਿਹੜਾ ਚਟਾਨ ਦੀ ਲੰਬਾਈ ਦੇ ਸਮਾਨਾਂਤਰ ਹੈ, ਇਸ ਦੀ ਵਿਉਂਤ ਵਿੱਚ ਇੱਕ ਵੱਡਾ ਮੰਡਪ ਹੈ ਜਿਹੜਾ ਆਪਣੇ ਘੇਰੇ ਦੇ 20 ਥੰਮ੍ਹਾਂ ਉੱਤੇ ਟਿਕਿਆ ਹੋਇਆ ਹੈ। ਇਹਨਾਂ ਵਿਚੋਂ ਅਠ ਅਠ ਥੰਮ੍ਹ, ਲੰਬੀਆਂ ਬਾਹੀਆਂ ਵਿਚੋਂ ਹਰ ਇਕ ਬਾਹੀ ਤੇ ਹਨ, ਦੋ ਦੋ ਖੂੰਜਿਆਂ ਦੇ ਕੌਲਿਆਂ ਵਿਚਕਾਰ ਮੂਹਰੇ ਤੇ ਪਿੱਛੇ ਹਨ। ਮੱਥੇ ਦੇ ਮੂਹਰਲੇ ਤੇ ਪਿਛਲੇ ਪਾਸੇ ਉੱਤੇ ਪੌੜੀਆਂ ਦੇ ਪੜਾਵੇ ਹਨ ਜਿਹੜੇ ਸੰਬੰਧਿਤ ਪਾਸਿਆਂ ਉੱਤੇ ਖੁਲ੍ਹੇ ਵਿਹੜਿਆਂ ਵਿੱਚ ਜਾਂਦੇ ਹਨ। ਵਿਹੜੇ ਕਟਾਈ ਨਾਲ ਬਣਾਏ ਗਏ ਹਨ ਜਿਹੜੇ ਚਟਾਨ ਦੇ ਉਸ ਹਿੱਸੇ ਨੂੰ ਜਿਸ ਵਿਚ ਖੋਦਿਆ ਹੋਇਆ ਗੁਫ਼ਾ-ਮੰਦਰ ਹੈ, ਬਾਕੀ ਦੇ ਸਿਲਸਿਲੇ ਨਾਲੋਂ ਅਲੱਗ ਕਰਦੇ ਹਨ। ਪੂਰਬੀ ਵਿਹੜੇ ਦੇ ਫਰਸ਼ ਉੱਤੇ ਇੱਕ ਵਰਗਾਕਾਰ ਚਟਾਨ-ਕੱਟ ਚੌਕੀ ਹੈ, ਜਿਹੜੀ ਸ਼ਾਇਦ ਨੰਦੀ ਲਈ ਹੈ। ਮੁਖ ਮਹਾ-ਮੰਡਪ ਦੀ ਉਤਰੀ ਦਿਸ਼ਾ ਉੱਤੇ ਅੱਗੇ ਨੂੰ ਵਧੇ ਹੋਏ ਮੁਖ ਅਤੇ ਅਗਰ-ਮੰਡਪ ਹਨ। ਸਭ ਤੋਂ ਬਾਹਰਲੇ ਅਗਰ-ਮੰਡਪ ਦੇ ਮੂਹਰਲੇ ਪਾਸੇ ਥੰਮ੍ਹ ਅਤੇ ਕੌਲੇ ਹਨ। ਮੁਖ-ਮੰਡਪ ਬਾਹਰਲੇ ਅਗਰ-ਮੰਡਪ ਨਾਲੋਂ ਲੰਬਾ ਹੈ ਕਿਉਂਕਿ ਇਸ ਦੇ ਦੋਨੋਂ ਪਾਸੇ ਇਕ ਲਾਂਘੇ ਦਾ ਵਾਧਾ ਹੈ। ਇਹਨਾਂ ਦੋਹਾਂ ਨੂੰ ਮਹਾ-ਮੰਡਪ ਦੇ ਉਤਰੀ ਪਾਸੇ ਵਾਲੇ ਵਿਸਤਾਰਾਂ ਦੇ ਰੂਪ ਵਿੱਚ ਵਿਉਂਤਿਆ ਹੈ ਤੇ ਖੁਲ੍ਹੇ ਪਾਸੇ ਉੱਤੇ ਇਕ ਪ੍ਰਵੇਸ਼ ਦੁਆਰ ਹੈ, ਜਦ ਕਿ ਦੱਖਣ ਉੱਤੇ ਅਜਿਹੀ ਹੀ ਵਿਉਂਤ ਤੇ ਬਣੇ ਹੋਏ ਪਾਸਿਆਂ ਵਾਲੇ ਵਿਸਤਾਰਾਂ ਵਿੱਚ, ਜਿਹੜਾ ਕਿ ਮੁਖ ਚਟਾਨ ਵਿੱਚ ਖੋਦਿਆ ਗਿਆ ਹੈ, ਆਲੇ ਹਨ ਜਿਹਨਾਂ ਵਿੱਚ ਮਹੇਸ਼ ਮੂਰਤੀ ਅਤੇ ਦੂਜੀਆਂ ਮੂਰਤੀਆਂ ਨੂੰ ਰਖਿਆ ਗਿਆ ਹੈ। ਮਹਾ ਮੰਡਪ ਦੇ ਪਿਛਲੇ ਸਿਰੇ ਵਲ ਇਕ ਸੰਧਾਰਾ ਹੈ, ਚਤਰਮੁਖ ਮਠ, ਵਰਗਾਕਾਰ, ਜਿਸ ਦੇ ਦਰਵਾਜ਼ਿਆਂ ਦੇ ਚਾਰੇ ਪਾਸੀਂ ਵਿਸਤ੍ਰਿਤ ਸਜਾਵਟੀ ਕੰਮ ਕੀਤਾ ਗਿਆ ਹੈ। ਅੰਦਰ ਇਕ ਚਟਾਨ-ਕੱਟ ਲਿੰਗਾ ਚੌਕੀ ਹੈ ਜਿਸ ਦਾ ਨਿਸਾਰ

ਉਤਰ ਵੱਲ ਹੈ ਅਤੇ ਜਿਸ ਵਿੱਚ ਉਲਟਾ ਲਿੰਗ ਹੈ। ਮਠ ਦੇ ਸਾਹਮਣੇ ਚਾਰ ਚਾਰ ਥੰਮ੍ਹਾਂ ਵਾਲੀਆਂ ਦੋ ਕਤਾਰਾਂ ਵਿਚਕਾਰ ਇਕ ਅੰਦਰਲਾ ਪ੍ਰਦਕਸ਼ਿਨਾ-ਮੰਡਪ ਹੈ, ਜਿਹੜਾ ਮਠ ਦੇ ਚਾਰੇ ਪਾਸੀਂ ਬਣੇ ਪ੍ਰਦੱਖਣਾ-ਰਾਹ ਦਾ ਇੱਕ ਹਿੱਸਾ ਹੈ। ਪੂਰਬ ਉੱਤੇ ਚਟਾਨ ਦੀ ਇਕ ਕਟਾਈ, ਉੱਤਰੀ ਡਿਉਢੀ ਤੋਂ ਪਰੇ, ਪੂਰਬੀ ਸਿਹਣ ਦੇ ਅੱਗੇ ਤਕ ਅਤੇ ਮੰਦਰ ਦੇ ਮੁਖ ਪ੍ਰਵੇਸ਼-ਦੁਆਰ ਤਕ ਜਾਂਦੀ ਹੈ। ਇਸ ਸਿਹਣ ਦੇ ਦੱਖਣ ਉੱਤੇ, ਸਿੱਧੀ ਢਲਾਣ ਉੱਤੇ ਦੁਰਗਾ ਲਈ ਇੱਕ ਛੋਟਾ ਮਠ-ਮੰਦਰ ਖੋਦਿਆ ਹੋਇਆ ਹੈ। ਪੱਛਮੀ ਸਿਰੇ ਉੱਤੇ, ਉਤਰੀ ਡਿਉਢੀ ਤੋਂ ਪਰੇ, ਇਸੇ ਤਰ੍ਹਾਂ ਦੀ ਖੋਦਾਈ, ਮੁਖ ਮੰਦਰ ਦੇ, ਜਿਹੜਾ ਪੱਛਮੀ ਢਲਾਣ ਉੱਤੇ ਹੈ, ਪਿਛਲੇ ਸਿਹਣ ਵਿਚ ਜਾਂਦੀ ਹੈ। ਇਸ ਵਿਚ ਇਕ ਛੋਟਾ ਸ਼ਿਵ ਗੁਫ਼ਾ-ਮੰਦਰ ਖੋਦਿਆ ਗਿਆ ਹੈ, ਜਿਸ ਵਿਚ ਵਰਗਾਕਾਰ ਮਠ ਹੈ ਤੇ ਜਿਸ ਦੇ ਮੂਹਰੇ ਮੰਡਪ ਹੈ। ਇਸ ਗੁਫ਼ਾ-ਮੰਦਰ ਨੂੰ, ਸੱਤਵੀਂ ਸਦੀ ਦੀ ਦੂਜੀ ਚੌਥਾਈ ਦੇ ਅੱਧ ਵਿਚ ਰਖਣਾ ਪਵੇਗਾ ਜਦ ਕਿ ਐਲੋਰਾ ਦੀ ਗੁਫ਼ਾ 29 (ਧੂਮਰਲੈਨਾ) ਜਿਹੜੀ ਕਿ ਕਾਫੀ ਹੱਦ ਤਕ ਇਸ ਦੀ ਨਕਲ ਹੈ, ਇਸੇ ਸਦੀ ਦੀ ਪਹਿਲੀ ਚੌਥਾਈ ਦੇ ਮੁਢ ਵਿੱਚ ਰਖਣੀ ਚਾਹੀਦੀ ਹੈ।

ਬੰਬਈ ਦੇ ਨੇੜੇ ਸਲਸੈੱਟ ਵਿਚ ਯੋਗੇਸ਼ਵਰੀ ਗੁਫ਼ਾ-ਮੰਦਰ ਹੈ ਜਿਹੜਾ ਲਗਭਗ ਧਰਤੀ ਦੇ ਤਲ ਹੇਠਲੀ ਨੀਵੀਂ-ਚਟਾਨ ਦੀ ਪਰਤ ਵਿਚ ਖੋਦਿਆ ਗਿਆ ਹੈ। ਐਲਫੈਂਟਾ ਗੁਫ਼ਾ ਨਾਲੋਂ ਖੇਤਰਫਲ ਵਿੱਚ ਵੱਡਾ ਹੈ ਪਰ ਮੂਲ ਰੂਪ ਵਿੱਚ ਉਸੇ ਕਿਸਮ ਦਾ ਹੈ। ਚਟਾਨ ਦੀ ਪਰਤ ਵਿਚਲੇ ਵਿਸ਼ੇਸ਼ ਹਿੱਸੇ ਦੇ ਆਲੇ-ਦੁਆਲੇ ਦੇ ਤਿੰਨ ਪਾਸਿਆਂ ਵਿੱਚ ਖੋਦੀਆਂ ਖਾਈਆਂ ਨੇ ਇਕ ਵੱਡੇ ਆਇਤਾਕਾਰ ਸਿਲਸਿਲੇ ਨੂੰ ਅਲੱਗ ਕਰ ਦਿੱਤਾ ਹੈ ਜਿੱਥੇ ਖ਼ੁਦਾਈ ਲਈ ਢਲਾਣਾਂ ਬਣਾਈਆਂ ਗਈਆਂ ਸਨ। ਪੂਰਬ ਦੇ ਦੂਰਲੇ ਸਿਰੇ ਉੱਤੇ ਨੱਕਾਸ਼ਿਆ ਹੋਇਆ ਇੱਕ ਵੱਡਾ ਦੁਆਰ-ਪਥ ਜਾਂ ਮਹਾ-ਦਵਾਰ ਹੈ ਜਿਸ ਵਿੱਚ ਇੱਕ ਕੇਂਦਰੀ ਰਾਹ ਹੈ ਜਿਸ ਦੇ ਦੋਨੋਂ ਪਾਸੀਂ ਮੰਡਪ ਹਨ ਜਿਨ੍ਹਾਂ ਵਿਚੋਂ ਇੱਕ ਵਿੱਚ ਗਣੇਸ਼ ਹੈ। ਮਹਾ-ਦਵਾਰ ਪੂਰਬੀ ਪਾਸੇ ਵਾਲੇ ਇਕ ਖੁਲ੍ਹੇ ਵਿਹੜੇ ਵਿੱਚ ਜਾਂਦਾ ਹੈ ਜਿਹੜਾ ਉਚੇ ਤਲ ਵਾਲੇ ਫਰਸ਼ ਵਾਲਾ ਇਕ ਅਗਰ-ਮੰਡਪ ਹੈ। ਪਰੇ ਮੰਦਰ ਦਾ ਮੁਖ ਭਾਗ ਵਰਗਾਕਾਰ, ਚਤਰਮੁਖ ਮਠ ਦਾ ਬਣਿਆ ਹੋਇਆ ਹੈ ਜਿਸ ਦੇ ਦੁਆਲੇ ਥੰਮ੍ਹਾਂ ਵਾਲਾ ਆਸ਼ਰਮ ਹੈ ਤੇ ਹਰ ਇੱਕ ਪਾਸੇ ਖੂੰਜਿਆਂ ਵਾਲੇ ਥੰਮ੍ਹਾਂ ਨੂੰ ਗਿਣ ਕੇ ਵੀ ਛੇ ਛੇ ਥੰਮ੍ਹ ਹਨ। ਇਹ ਫੇਰ ਥੰਮ੍ਹਾਂ ਤੋਂ ਬਿਨ੍ਹਾਂ ਇਕ ਬਾਹਰਲੇ ਮਠ ਜਾਂ ਮੰਡਪਾ ਜਿਸ ਦੇ ਫਰਸ਼ ਦਾ ਤਲ ਨੀਵਾਂ ਹੈ, ਜਿਸ ਦੇ ਚਾਰੇ ਪਾਸੇ, ਪੂਰਬ ਤੇ ਪੱਛਮ ਦੇ ਪ੍ਰਵੇਸ਼-ਦੁਆਰਾਂ ਅਤੇ ਦੱਖਣ ਦੇ ਤਿੰਨ ਪ੍ਰਵੇਸ਼-ਦੁਆਰਾਂ ਨੂੰ ਛੱਡ ਕੇ ਚਟਾਨ ਦੀਆਂ ਕੰਧਾਂ ਹਨ, ਨਾਲ ਘਿਰਿਆ ਹੋਇਆ ਹੈ। ਏਥੇ ਮਠ ਨੇ ਕੇਂਦਰੀ ਸਥਾਨ ਮੱਲਿਆ ਹੋਇਆ ਹੈ ਜਿਸ ਦੇ ਦੁਆਰ ਮਾਰਗਾਂ ਉੱਤੇ ਲੱਗੇ ਦਰਵਾਜ਼ਿਆਂ ਉੱਤੇ ਸਜਾਵਟੀ ਕੰਮ ਕੀਤਾ ਗਿਆ ਹੈ। ਪਛੱਮੀ ਦਿਸ਼ਾ ਉੱਤੇ ਪੂਰਬੀ ਦਿਸ਼ਾ ਵਾਲੇ ਮੰਡਪ ਵਾਂਗ, ਇੱਕ ਹੋਰ ਅਗਰ ਮੰਡਪ ਹੈ ਜਿਹੜਾ ਤੰਗ ਸੁਰੰਗ ਰਾਹੀਂ, ਬਾਹਰ ਤੇ ਉਪਰ ਨੂੰ ਜਾਂਦਾ ਹੋਇਆ, ਪਰੇ ਸੜਕ ਤੱਕ ਜਾਂਦਾ ਹੈ। ਦੱਖਣੀ ਦਿਸ਼ਾ ਉੱਤੇ, ਮੁਖ ਮੰਡਪ ਆਪਣੇ ਤਿੰਨ ਰਾਹਾਂ ਰਾਹੀਂ, ਜਿਨ੍ਹਾਂ ਵਿਚੋਂ ਵਿਚਕਾਰਲੇ ਰਾਹ ਦਾ ਦਰਵਾਜ਼ਾ, ਜਿਸ ਦੇ ਦੋਨੋਂ ਪਾਸੀਂ ਖਿੜਕੀਆਂ ਹਨ, ਸਜਿਆ ਹੋਇਆ ਹੈ, ਏਸੇ ਪਾਸੇ ਦੇ ਵਿਸਤਾਰ ਵਿੱਚ ਜਾਂਦਾ ਹੈ ਜਿਹੜਾ ਇੱਕ ਬਾਹਰਲੇ ਖੁਲ੍ਹੇ ਮੰਡਪ ਦੀ ਸ਼ਕਲ ਦਾ ਹੈ ਜਿਸ ਦੀ ਦੱਖਣੀ ਦਿਸ਼ਾ ਉੱਤੇ ਦਸ ਥੰਮ੍ਹਾਂ ਤੇ ਦੋ ਕੌਲਿਆਂ ਦੀ ਇੱਕ ਕਤਾਰ ਹੈ। ਇਸ ਤੋਂ ਬਾਹਰ ਇੱਕ ਤੰਗ ਖੁੱਲ੍ਹਾ-ਵਿਹੜਾ ਹੈ। ਇਸ ਤੋਂ ਪਰੇ ਚਟਾਨ ਦੀ ਕੰਧ ਉੱਤੇ ਛੋਟੇ ਆਕਾਰ ਦੀਆਂ ਅਧੂਰੀਆਂ ਜਾਂ ਵਿਚਕਾਰੋਂ ਛੱਡੀਆਂ ਗੁਫ਼ਾਵਾਂ ਹਨ ਜਿਨ੍ਹਾਂ

ਵਿਚੋਂ ਸਭ ਤੋਂ ਪਰੇ ਵਾਲੀ ਸ਼ਿਵ ਨੂੰ ਸਮਰਪਿਤ ਹੈ। ਇਸ ਦੇ ਥੰਮ੍ਹ ਬੜੇ ਦਿਲਚਸਪ ਹਨ ਜਿਨ੍ਹਾਂ ਦੇ ਮੱਥਿਆਂ ਉੱਤੇ ਇਸਤਰੀ ਮੂਰਤੀਆਂ ਦੀ ਨੱਕਾਸ਼ੀ ਕੀਤੀ ਹੋਈ ਹੈ। ਮੁਖ ਉਪਾਸਨਾ ਸਥਾਨ ਦਾ ਮੌਲਿਕ ਸਮਰਪਣ ਸ਼ਿਵ ਨੂੰ ਸੀ ਭਾਵੇਂ ਹੁਣ ਮੰਦਰ ਵਿੱਚ ਇਕ ਦੇਵੀ ਦੀ ਆਧੁਨਿਕ ਮੂਰਤੀ ਰੱਖੀ ਹੋਈ ਹੈ।

ਪੂਨਾ ਵਿੱਚ, ਜੰਗਲੀ ਮਹਾਰਾਜ ਸੜਕ ਉੱਤੇ, ਪਟਲੇਸ਼ਵਰਾ (ਜਾਂ ਪੰਚਲੇਸ਼ਵਰ) ਗੁਫ਼ਾ, ਜਿਹੜੀ ਨੀਵੀਂ ਕਾਲੀ ਚਟਾਨ ਵਿੱਚ ਕੱਟੀ ਹੋਈ ਹੈ, ਇਸ ਲਈ ਬੇਜੋੜ ਹੈ ਕਿਉਂਕਿ ਇਸ ਵਿੱਚ ਤਿੰਨ ਮਠ ਹਨ ਜਿਨ੍ਹਾਂ ਦੁਆਲੇ ਇਕ ਸਾਂਝੀ ਪ੍ਰਦੱਖਣਾ ਹੈ। ਮੂਹਰੇ ਨੰਦੀ ਲਈ ਗੋਲਾਕਾਰ ਮਠ ਹੈ ਅਤੇ ਇਕ ਪਾਸੇ ਦੁਰਗਾ ਲਈ ਮਠ ਹੈ। ਤਿੰਨ ਮਠ-ਕੋਠੜੀਆਂ ਸ਼ਾਇਦ ਹਿੰਦੂ ਤ੍ਰਿਮੂਰਤੀ ਨੂੰ ਸਮਰਪਿਤ ਕੀਤੀਆਂ ਗਈਆਂ ਸਨ। ਕੇਂਦਰੀ ਮਠ ਸ਼ਿਵ ਲਈ ਤੇ ਪਾਸੇ ਵਾਲੇ ਬ੍ਰਹਮਾ ਤੇ ਵਿਸ਼ਨੂੰ ਲਈ। ਇਹ ਸਾਰੇ ਲੱਛਣ, ਇਹਨਾਂ ਦਾ ਸਮਾਂ, ਰਾਸ਼ਟਰਕੂਟਾ ਕਾਲ ਵਿੱਚ, ਅੱਠਵੀਂ ਸਦੀ ਦੇ ਦੂਜੇ ਅੱਧ ਵੱਲ ਸੰਕੇਤ ਕਰਦੇ ਹਨ।

ਮਹਾਰਾਸ਼ਟਰ ਵਿੱਚ, ਮਾਹੁਰ (ਜ਼ਿਲ੍ਹਾ ਨੰਦੇੜ) ਵਿਖੇ ਹਿੰਦੂ ਗੁਫ਼ਾ ਦੇ ਪੂਜਾ-ਸਥਾਨ ਦੀ ਸੰਧਾਰਾ ਕਿਸਮ ਹੈ ਜਿਸਦੇ ਮੂਹਰੇ ਦੋ ਛੋਟੇ ਤਿਰਛੇ ਦਲਾਨ ਹਨ ਅਤੇ ਪਾਸਿਆਂ ਉੱਤੇ ਦੋ ਛੋਟੇ ਛੋਟੇ ਸਹਾਇਕ ਮਠ ਹਨ। ਸਪਸ਼ਟ ਰੂਪ ਵਿੱਚ ਇਹ ਐਲੋਰਾ ਦੀਆਂ ਗੁਫ਼ਾਵਾਂ 17 ਅਤੇ 21 ਦੇ ਨਮੂਨਿਆਂ ਉੱਤੇ ਇਕ ਪਿਛਲੇਰੀ ਬਣਤਰ ਹੈ ਜਿਸ ਦਾ ਸਮਾਂ ਅੱਠਵੀਂ ਸਦੀ ਦੀ ਪਹਿਲੀ ਚੌਥਾਈ ਹੈ। ਸ਼ਾਇਦ ਇਹ ਐਲੋਰਾ ਦੀ ਧੂਮਰਲੈਨਾ ਦੀ ਪ੍ਰਾਂਤਿਕ ਸਮਕਾਲੀਨ ਸੀ। ਸ਼ਿਵ ਗੁਫ਼ਾ ਦੇ ਨਾਲ ਇਕ ਅਧੂਰੀ ਗੁਫ਼ਾ ਹੈ।

ਔਰੰਗਾਬਾਦ ਦੇ ਨੇੜੇ ਭੋਕਰਦਨ ਵਿਖੇ ਗੁਫ਼ਾ ਦੇ ਥੰਮ੍ਹਾਂ ਵਾਲੇ ਆਇਤਾਕਾਰ ਮੰਡਪਾ ਦੇ ਪਿਛੇ, ਜਿਹੜਾ ਕੇਲਨਾ ਨਦੀ ਦੇ ਪੱਛਮੀ ਕੰਢੇ ਉੱਤੇ, ਇਕ ਕਾਲੀ ਚਟਾਨ ਦੀ ਉਭਰੀ ਹੋਈ ਪਰਤ ਵਿੱਚ, ਇਕ ਖੁਲ੍ਹੀ ਕਟਾਈ ਦੇ ਪਿੱਛੇ, ਇਕੋ ਕਤਾਰ ਵਿੱਚ ਪੰਜ ਮਠ-ਕੋਠੜੀਆਂ ਹਨ। ਹਰ ਮਠ ਵਿੱਚ ਦਰਵਾਜ਼ੇ ਲਈ ਰਾਹ ਹੈ। ਮੰਡਪ ਦੇ ਦੋ ਲਾਂਘੇ ਹਨ, ਇਕ ਮੂਹਰੇ ਤੇ ਇਕ ਪਿਛੇ, ਜਿਹੜੇ ਮੁਖ.ਤੇ ਅਰਧ-ਮੰਡਪ ਬਣਾਉਂਦੇ ਹਨ। ਮੰਡਪ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿੱਚ ਘੱਟ ਡੂੰਘੇ ਮੋੜ ਹਨ ਜਿਨ੍ਹਾਂ ਵਿੱਚ ਵੱਡੀਆਂ ਬੁੱਤ-ਮੂਰਤੀਆਂ ਹਨ। ਦੁਆਰ-ਪਾਲ ਵੱਡ ਆਕਾਰੇ ਹਨ ਅਤੇ ਅਨੰਤਾਸਾਈ, ਸੂਰਜ, ਬਲਰਾਮ ਮਹੀਸ਼ਾਮਰਦਿਨੀ ਆਦਿ ਦੇ ਬੁੱਤ ਹਨ। ਇਹ ਸਪਸ਼ਟ ਨਹੀਂ ਕਿ ਇਹ ਗੁਫ਼ਾ ਪੱਛਮੀ ਜਾਂ ਪੂਰਬੀ ਚਾਲੂਕਿਆਂ ਦੀ ਬਣਾਈ ਹੋਈ ਹੈ ਜਾਂ ਇਹ ਦੋਨਾਂ ਦੀ ਮਿਲੀ-ਜੁਲੀ ਪਰੰਪਰਾ ਦੀ ਵੀ ਹੋ ਸਕਦੀ ਹੈ। ਬੁੱਤਕਾਰੀ ਦੀ ਪ੍ਰਕਿਰਤੀ ਅਤੇ ਦੂਜੇ ਸਬੂਤ ਪ੍ਰਗਟ ਕਰਦੇ ਹਨ ਕਿ ਇਸ ਨੂੰ ਸੱਤਵੀਂ ਸ਼ਤਾਬਦੀ ਵਿੱਚ ਪੂਰਬੀ ਚਾਲੂਕਿਆਂ ਨੇ ਬਣਾਇਆ।

ਗੋਆ ਵਿਚ ਅਰਵਾਲੇਮ ਵਿਖੇ, ਦੋ ਨਾਲ ਲੱਗਵਿਆਂ ਗੁਫ਼ਾ-ਮੰਦਰਾਂ ਦਾ ਜੁੱਟ, ਨਦੀ ਦੇ ਪਾਰਲੇ ਪਾਸੇ, ਪੱਛਮੀ ਤਟ ਦੀ ਸਥਾਨਕ ਲਾਲ-ਭੂਰੀ ਚਟਾਨ ਵਿੱਚ ਖੁਦਾਈ ਦੀ ਇਕ ਬੇਮਿਸਾਲ ਉਦਾਹਰਣ ਹੈ। ਦੋਨੋਂ ਹੀ ਸਾਧਾਰਨ ਲੱਛਣਾਂ ਵਾਲੇ ਹਨ। ਉਹਨਾਂ ਵਿਚੋਂ ਇੱਕ, ਦੱਖਣੀ ਗੁਫ਼ਾ-ਮੰਦਰ, ਤਿੰਨ ਮਠਾਂ ਵਾਲੀ ਇਕਾਈ ਹੈ ਜਿਸਦੇ ਹਰ ਇੱਕ ਮਠ ਵਿੱਚ ਚਟਾਨ-ਕੱਟ ਪਿੱਥਾ ਉੱਤੇ ਲਿੰਗ ਜੜਿਆ ਹੋਇਆ ਹੈ। ਚਿੰਨ੍ਹਾਤਮਕ ਪੱਖ ਤੋਂ ਲਿੰਗਾਂ ਦੇ ਰੂਪ ਇਕ ਦੂਜੇ ਤੋਂ ਵੱਖਰੇ ਹਨ ਅਤੇ ਤਿੰਨ ਭਿੰਨ ਭਿੰਨ ਦੇਵਤਿਆਂ ਦੀ ਪ੍ਰਤਿਨਿਧਤਾ ਕਰਦੇ ਹਨ। ਮਧ ਵਾਲਾ ਲਿੰਗ ਸਾਧਾਰਨ ਚਾਲੂਕੀਆ – ਕਿਸਮ ਦਾ ਸ਼ਿਵ ਲਿੰਗ ਹੈ। ਦੱਖਣੀ ਮੱਠ ਵਾਲਾ ਲਿੰਗ , ਲਿੰਗ-

ਧੁਰਾ ਹੈ ਜਿਸ ਉੱਤੇ ਸੂਰਜ ਦੀ ਚਕਲੀ ਚੜ੍ਹੀ ਹੋਈ ਹੈ ਜਿਹੜੀ ਸੂਰਜ ਜਾਂ ਸੂਰਜ ਦੇਵਤਾ ਨੂੰ ਪ੍ਰਗਟਾਉਂਦੀ ਹੈ। ਚਕਲੀ ਹੇਠਲਾ ਸ਼ਿਲਾਲੇਖ ਇਸ ਦੇ ਸੂਰਜੀ-ਰੂਪ ਦਾ ਵਿਸ਼ੇਸ਼ ਵਰਣਨ ਕਰਦਾ ਹੈ। ਉਤਰੀ ਮਠ ਵਿਚਲੇ ਲਿੰਗ-ਧੁਰੇ ਉੱਤੇ ਚਪਟੇ ਭਾਲੇ ਦਾ ਸਿਰ ਜਾਂ ਸ਼ਕਤੀ ਹੈ ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਹ ਕੁਮਾਰ ਜਾਂ ਕਾਰਤੀਕਿਆ ਨੂੰ ਪੇਸ਼ ਕਰਦੀ ਹੈ। ਇਹ ਇਕ ਦਿਲਚਸਪ ਉਦਾਹਰਣ ਹੈ ਜਿਸ ਵਿੱਚ ਤ੍ਰਿਮੂਰਤੀ ਦੇ ਵਿਸ਼ਨੂੰ ਦੀ ਥਾਂ ਸੂਰੀਆ-ਨਾਰਾਇਣ ਸੰਕਲਪ ਅਨੁਸਾਰ ਸੂਰਜ ਨੂੰ ਰੱਖਿਆ ਗਿਆ ਹੈ ਅਤੇ ਬ੍ਰਹਮਾ ਦੀ ਥਾਂ ਬ੍ਰਹਮਾਨੀਆ ਜਾਂ ਕਾਰਤੀਕਿਆ ਨੂੰ ਜਿਵੇਂ ਮਹਾਬਲੀਪੁਰਮ ਵਿਖੇ ਤ੍ਰਿ-ਮੂਰਤੀ ਗੁਫ਼ਾ-ਮੰਦਰ ਵਿੱਚ ਹੈ।

ਬੋਧੀ ਸਮਿਆਂ ਤੋਂ, ਚਟਾਨ-ਕੱਟ ਗੁਫ਼ਾ-ਕਲਾ ਦਾ ਸਭ ਤੋਂ ਵੱਧ ਪ੍ਰਮੁੱਖ ਲੱਛਣ, ਬੁੱਤਕਾਰੀ ਦੀ, ਭਵਨ-ਨਿਰਮਾਣ-ਕਲਾ ਉੱਤੇ ਪ੍ਰਧਾਨਤਾ ਰਹੀ ਹੈ। ਜ਼ਿਆਦਾ ਤਰ ਪੱਥਰ ਦੀ ਸਾਮਗਰੀ ਦੀ ਕੋਮਲਤਾ ਅਤੇ ਥੰਮ੍ਹਾਂ ਉੱਤੇ, ਥੰਮ੍ਹਲਿਆਂ ਵਿਚਕਾਰਲੀਆਂ ਕੰਧਾਂ ਉੱਤੇ ਅਤੇ ਏਥੋਂ ਤੀਕ ਕਿ ਛੱਤ ਉਤਲੀਆਂ ਖਾਲੀ ਥਾਵਾਂ ਨੂੰ ਵਰਤਣ ਦੀ ਇੱਛਾ ਨੇ ਇਸ ਨੂੰ ਸੁਖਾਲਾ ਬਣਾਇਆ। ਇਸ ਰੁਚੀ ਦੇ ਫਲਸਰੂਪ ਵੱਡੇ ਪੈਮਾਨੇ 'ਤੇ ਚਿਤਰ ਬਣਾਏ ਗਏ ਜਿਵੇਂ ਅਜੰਤਾ, ਐਲੋਰਾ ਅਤੇ ਬਾਦਾਮੀ ਵਿਖੇ।

ਭਿੰਨ ਭਿੰਨ ਦੇਵਤਿਆਂ ਦੇ ਤਰਾਸ਼ੇ ਹੋਏ ਰੂਪ ਅਕਸਰ ਵਰਣਨਾਤਮਕ ਜਾਂ ਸੰਖੇਪਿਤ ਪੱਟੀਆਂ ਵਿੱਚ ਪ੍ਰਗਟਾਏ ਗਏ ਹਨ। ਆਕਾਰ ਵਿੱਚ ਉਹ ਭਿੰਨ ਭਿੰਨ ਹਨ ਜਿਵੇਂ ਬਹੁਤ ਵੱਡੇ ਆਕਾਰ ਦੇ ਦੁਆਰਪਾਲਾਂ, ਮਹੇਸ਼ਮੂਰਤੀ ਦੇ ਵਿਅਕਤੀਗਤ ਚਿਤਰਾਂ ਤੋਂ ਲੈ ਕੇ ਪੱਥਰ ਦੀ ਉਭਰਵੀਂ ਨੱਕਾਸ਼ੀ ਤੱਕ। ਪਹਿਲੀਆਂ ਪੱਛਮੀ ਚਾਲੂਕੀਆ ਗੁਫ਼ਾਵਾਂ ਜਿਵੇਂ ਬਾਦਾਮੀ ਵਿਖੇ, ਵਿਸ਼ਨੂੰ ਤੇ ਸ਼ਿਵ ਦੇ ਚਿਤਰ ਰਲੇ-ਮਿਲੇ ਮਿਲਦੇ ਹਨ ਜਦਕਿ ਪਿਛਲੀਆਂ ਗੁਫ਼ਾਵਾਂ ਵਿੱਚ ਉਹ ਲਗਭਗ ਵੱਖਰੇ ਹਨ। ਗੁਫ਼ਾਵਾਂ ਦੀਆਂ ਪਹਿਲੀਆਂ ਕਿਸਮਾਂ ਵਿੱਚ ਇਸਤਰੀ-ਦੇਵ-ਸਰੂਪਾਂ ਵਿਚੋਂ ਕੇਵਲ ਦੁਰਗਾ ਨੂੰ ਵਿਖਾਇਆ ਗਿਆ ਹੈ ਜਦੋਂ ਕਿ ਪਿਛਲੀਆਂ ਵਿੱਚ ਸਪਤਾਮਾਤ੍ਰਿਕਾ, ਸਰਸਵਤੀ, ਗਜਲਕਸ਼ਮੀ ਅਤੇ ਪਾਰਵਤੀ ਨੂੰ ਵਿਖਾਇਆ ਗਿਆ ਹੈ। ਪਿਛਲੀ ਸ਼੍ਰੇਣੀ, ਦੁਹਾਰਾਉ ਨਾਲ, ਵੈਸ਼ਨਵ ਚਿਤਰਾਂ ਦੇ ਰਲਾ ਵਿੱਚ, ਰਾਸ਼ਟਰਕੂਟਾ ਗੁਫ਼ਾਵਾਂ ਵਿੱਚ ਵੀ ਮਿਲਦੀ ਹੈ ਭਾਵੇਂ ਇਹ ਥੋੜ੍ਹੀ ਹੱਦ ਤੀਕ ਹੀ ਹੈ। ਜਦਕਿ ਪੱਛਮੀ ਚਾਲੂਕਿਆਂ ਦੀ ਬੁੱਤ-ਤਰਾਸ਼ੀ ਰੂਪ, ਅੰਦਾਜ਼ ਅਤੇ ਅਭਿਵਿਅਕਤੀ ਵਿਚਲੀ ਸਪਸ਼ਟਤਾ ਕਾਰਨ ਪ੍ਰਸਿੱਧ ਹੈ। ਰਾਸ਼ਟਰਕੂਟਾ ਪੜਾਅ ਦੀ ਵਿਸ਼ੇਸ਼ਤਾ ਅੰਦਾਜ਼ ਅਤੇ ਪ੍ਰਗਟਾਉ ਉੱਤੇ ਜ਼ੋਰ ਦੇਣ ਦੀ ਥਾਂ ਭੀੜ ਜਾਂ ਸਮੂਹ ਦੀ ਸਜਾਵਟ ਉੱਤੇ ਜ਼ੋਰ ਦੇਣਾ ਹੈ। ਇਸ ਤੋਂ ਵੀ ਵਧ, ਪੌਰਾਣਿਕ ਲੋਕ-ਕਥਾਵਾਂ ਨੂੰ ਸੰਖੇਪਿਤ ਜਾਂ ਵਰਣਨਾਤਮਕ ਰੂਪ ਦੇਣ ਦੀ ਰੁਚੀ ਹੈ। ਉਪਦੇਸ਼ਾਤਮਕ ਪ੍ਰਗਟਾਉ ਦੀ ਬਹੁਲਤਾ, ਪਹਿਲੇ ਪੜਾਅ ਦੇ ਸੁਹਜਾਤਮਕ ਝੁਕਾਵਾਂ ਦੀ ਘਾਟ ਨੂੰ ਬਹੁਤ ਹੱਦ ਤੱਕ ਪੂਰਾ ਕਰਦੀ ਹੈ। ਘੱਟੋ ਘੱਟ ਸ਼ੈਵ ਮੰਦਰਾਂ ਵਿੱਚ ਧਰਮ ਦੀ ਪ੍ਰਧਾਨਤਾ ਦੀਆਂ ਰੁਚੀਆਂ ਅਤੇ ਅਗਾਮਾ ਦੀਆਂ ਰਹੁ-ਰੀਤਾਂ ਦੇਖਣ ਨੂੰ ਮਿਲਦੀਆਂ ਹਨ। ਜਦ ਕਿ ਪੱਛਮੀ-ਚਾਲੂਕੀਆ -ਲਿੰਗ-ਪਿੱਥੇ ਬਹੁਤਾ ਕਰਕੇ ਵਰਗਾਕਾਰ ਹਨ ਅਤੇ ਰਾਸ਼ਟਰਕੂਟਾ ਲਿੰਗ-ਪਿੱਥੇ ਗੋਲਾਕਾਰ ਹਨ ਜਿਵੇਂ ਐਲੋਰਾ ਦੀਆਂ ਗੁਫ਼ਾਵਾਂ 15 ਅਤੇ 16 ਅਤੇ ਗਣੇਸ਼ਲੀਨਾ ਗੁਫ਼ਾ ਵਿੱਚ ਹੈ। ਉਹ ਇੱਕ-ਪੱਥਰੇ ਹਨ ਅਤੇ ਗੁਫ਼ਾ ਦੀ ਸੁਜੀਵ ਚਟਾਨ ਦਾ ਇੱਕ ਹਿੱਸਾ ਹਨ। ਇਹ ਲਿੰਗਾ-ਪਿੱਥੇ ਪੱਲਵ ਗੁਫ਼ਾ-ਮੰਦਰਾਂ ਵਿੱਚ ਲਿੰਗਾ-ਪਿਥਾ ਦੀ ਅਣਹੋਂਦ ਤੋਂ ਉਲਟ ਹਨ ਜਿਥੇ ਸ਼ੇਖ ਤਰ੍ਹਾਂ ਦੇ ਧਾਰਾ ਲਿੰਗਾ ਕਿਸਮ ਦੀ ਆਮਦ, ਜਿਹੜਾ ਫਰਸ਼ ਦੀਆਂ ਮੋਰੀਆਂ ਵਿੱਚ ਘਸੋੜਿਆ ਜਾਂਦਾ ਸੀ ਜਾਂ ਹੇਠਲੇ ਵਰਗਾਕਾਰ

ਭਾਗ ਵਾਲਾ ਸੀ ਜਿਹੜਾ ਮੋਰੀ ਵਿੱਚ ਜਾਂਦਾ ਹੈ, ਉੱਤੇ ਇੱਕਸਾਰ ਗੋਲਾਕਾਰ ਭਾਗ ਵਾਲਾ ਸੀ, ਗੁਫ਼ਾ-ਮੰਦਰ ਨਾਲੋਂ ਪਿਛਲੇ ਸਮੇਂ ਦਾ ਹੈ। ਚਾਲੂਕੀਆ-ਰਾਸ਼ਟਰਕੂਟਾ ਲਿੰਗ ਭਿੰਨ ਕਿਸਮ ਦੇ ਹਨ। ਅਸੀਂ ਕੇਵਲ ਪਾਂਡੇ ਮੰਦਰਾਂ ਦੇ ਇਕ-ਪੱਥਰੇ ਲਿੰਗ-ਪਿਥਾ ਜਾਂ ਲਿੰਗਾ ਵਿੱਚ, ਵਰਗਾਕਾਰ, ਗੋਲਾਕਾਰ ਅਤੇ ਏਥੋਂ ਤੀਕ ਕਿ ਅਠ-ਕੋਣੇ ਲਿੰਗ-ਪਿਥਾ ਵੇਖ ਸਕਦੇ ਹਾਂ।

ਜਦਕਿ ਲਿੰਗ ਜਿਹੜਾ ਸ਼ਿਵ ਤੇ ਉਸ ਦੀ ਮੂਰਤੀ ਪੂਜਾ ਦੇ ਪੱਖੋਂ ਵਿਸ਼ੇਸ਼ ਲਿੰਗ-ਪਿੱਥਾ ਅਰਥਾਤ ਅਵੁਦਾਈਅਰ ਨਾਲ ਮੇਲ ਖਾਂਦਾ ਹੈ, ਪੱਲਵ ਗੁਫ਼ਾ-ਮੰਦਰਾਂ ਦੇ ਪਹਿਲੇ ਪੜਾਵਾਂ ਉੱਤੇ ਗੁਫ਼ਾ ਦੀ ਸੰਗਠਿਤ ਚਟਾਨ-ਕਟਾਈ ਦੇ ਰੂਪ ਵਿੱਚ ਗ਼ੈਰ-ਹਾਜ਼ਰ ਹੈ, ਉਹ ਪਾਂਡੇ-ਮੁਤਰਿਆਰ ਸ਼੍ਰੇਣੀ ਵਿੱਚ ਚਟਾਨ-ਕੱਟ ਰੂਪਾਂ ਦੇ ਅਨਿਖੜ ਭਾਗ ਦੇ ਰੂਪ ਵਿੱਚ ਪ੍ਰਗਟ ਹੁੰਦੇ ਹਨ ਅਤੇ ਸਮੇਂ ਕ੍ਰਮ ਦੇ ਪਖੋਂ ਪੱਲਵਾਂ ਦੀ ਉਸਾਰੀ ਦੇ ਪਿਛਲੇ ਪੜਾਅ ਨਾਲ ਮੇਲ ਖਾਂਦੇ ਹਨ। ਪਰ ਤਮਿਲ ਦੇਸ ਦੇ ਉੱਤਰ ਵਿੱਚ, ਚਾਲੂਕੀਆ — ਰਾਸ਼ਟਰਕੂਟਾ ਗੁਫ਼ਾ-ਮੰਦਰਾਂ ਵਿੱਚ, ਚਟਾਨ-ਕੱਟ ਲਿੰਗ-ਪਿਥਾ ਦੀ ਹਾਜ਼ਰੀ ਤੋਂ, ਭਾਵੇਂ ਇਸ ਉੱਤੇ ਹਮੇਸ਼ਾ ਲਿੰਗ ਨਹੀਂ ਹੁੰਦਾ, ਉਸ ਇਲਾਕੇ ਵਿੱਚ ਪਹਿਲੇ ਪ੍ਰਚਲਿਤ ਝੁਕਾਵਾਂ ਦੀ ਨਿਰੰਤਰਤਾ ਦਾ ਸੰਕੇਤ ਮਿਲਦਾ ਹੈ। ਕਿਉਂਕਿ ਗੁਡੀਮਲੱਮ (ਚਿਤੂਰ ਜ਼ਿਲ੍ਹਾ) ਦੇ ਉਰਧਵਾ ਲਿੰਗ (ਲਿੰਗ ਰੂਪ) ਰੂਪ ਦੀ ਬੇਜੋੜ ਉਦਾਹਰਣ ਪਿਛੋਂ, ਲਿੰਗ ਜਿਨ੍ਹਾਂ ਵਿਚੋਂ ਬਹੁਤੇ ਅਰਸ਼ਾ ਕਿਸਮ (ਜਾਂ ਕੁਦਰਤੀ ਰੂਪ ਵਿਚ ਮਿਲਦੀ ਕਿਸਮ) ਦੇ ਹਨ, ਜਿਹੜੇ ਲਿੰਗ-ਪਿਥਾ ਦੀਆਂ ਮੋਰੀਆਂ ਵਿੱਚ ਘੁਸੇ ਹੋਏ ਹਨ, ਨਾਗਅਰਜੁਨਕੋਂਡਾ ਵਿੱਚ ਦਰਿਆ ਵਾਲੇ ਪਾਸੇ ਦੀ ਖੋਦਾਈ ਦੇ ਦੌਰਾਨ ਮਿਲੇ ਹਨ, ਜਿਹੜੇ ਇਕਸ਼ਵਾਕੂ ਸਮਿਆਂ ਦੇ ਹਨ। ਤੇ ਇਸ ਪਿਛੋਂ ਆਂਧਰਾ ਪ੍ਰਦੇਸ਼ ਦੇ ਕਰਨੂਲ ਤੇ ਮਹਿਬੂਬ ਨਗਰ ਜ਼ਿਲ੍ਹਿਆਂ ਵਿੱਚ, ਨਦੀ-ਘਾਟੀ ਯੋਜਨਾਵਾਂ ਦੇ ਸੁਰੱਖਿਅਤ ਇਲਾਕੇ ਵਿੱਚ ਲਿੰਗ-ਪਿਥਾਂ ਵਿੱਚ ਫਸੇ ਲਿੰਗ ਅਜੋਕੀਆਂ ਲੱਭਤਾਂ ਹਨ। ਇਹ ਪ੍ਰਾਪਤੀਆਂ ਜਦੋਂ ਕਰਵਾਨ (ਕੋਆਰੋਹਨਾ) ਤੋਂ ਪਹਿਲੇ ਸਮੇਂ ਦੀਆਂ ਅਜਿਹੀਆਂ ਪ੍ਰਾਪਤੀਆਂ ਨਾਲ ਜੋੜੀਆਂ ਜਾਂਦੀਆਂ ਹਨ, ਸਮਾਂ ਜਿਹੜਾ ਨਾਕੁਲਿਸਾ ਨਾਲ ਸੰਬੰਧਿਤ ਸੀ, ਨਾਕੁਲਿਸਾ ਜਿਹੜਾ ਪਸ਼ੁਪਤ ਮਤ ਦਾ ਬਾਨੀ ਸੀ ਤੇ ਇਹਨਾਂ ਤੋਂ ਸਦੀਆਂ ਵਿੱਚ ਦੱਖਣ ਵਲ ਲਿੰਗ ਮਤ ਦੇ ਸਿਲਸਿਲੇਵਾਰ ਫੈਲਾਉ ਦਾ ਸੰਕੇਤ ਮਿਲਦਾ ਹੈ ਤੇ ਜਿਹੜੀਆਂ ਤਾਮਿਲਨਾਡੂ ਵਿੱਚ ਅੱਠਵੀਂ ਸਦੀ ਦੇ ਮੁੱਢ ਵਿੱਚ ਪਹੁੰਚਦੀਆਂ ਹਨ।

ਬਾਦਾਮੀ ਸ਼੍ਰੇਣੀ ਵਿੱਚ ਉਪਲਬਧ ਮੂਰਤੀਆਂ ਦੀਆਂ ਸ਼ਕਲਾਂ ਵਿੱਚ ਸ਼ਾਮਲ ਵੈਸ਼ਨਵ ਰੂਪ ਹਨ : ਵਰਹਾ, ਤ੍ਰਿਵੀਕਰਮਾ, ਨਰਸਿਮਹਾ, ਵੈਕੁੰਠਨਾਥ, ਵਿਸ਼ਨੂੰ, ਵੈਸ਼ਨਵ ਲੋਕ-ਕਥਾਵਾਂ ਅਤੇ ਸਜਾਵਟੀ ਪੱਟੀਆਂ ਵਿੱਚ ਕ੍ਰਿਸ਼ਨ-ਲੀਲਾ। ਸ਼ਿਵ ਰੂਪ ਹਨ : ਤਾਂਡਵ ਮੂਰਤੀ, ਹਰੀਹਰਾ ਅਤੇ ਅਰਧਨਾਰੀ। ਦੂਜਿਆਂ ਵਿੱਚ ਗਣੇਸ਼, ਕਾਰਤੀਕਿਆ, ਦੁਰਗਾ ਅਤੇ ਮਹੀਸ਼ਾਮਰਦਿਨੀ ਸ਼ਾਮਲ ਹਨ। ਆਈਹੋਲ ਵਿਖੇ (ਰਾਵਲਪੁਡੀ ਜਾਂ ਰਾਵਲਗੁਡੀ), ਵਰਹਾ, ਹਰੀਹਰਾ, ਅਰਧਨਾਰੀ, ਗੰਗਾਧਾਰਾ, ਸਪਤਾਮਾਤ੍ਰਿਕਾ, ਮਹੀਸ਼ਾਮਰਦਿਨੀ ਅਤੇ ਦੋ ਨਿਧੀਆਂ ਹਨ।

ਐਲੋਰਾ ਵਿਖੇ ਚਾਲੂਕੀਆ ਰੂਪ ਵਿੱਚ ਵੇਖੇ ਜਾ ਸਕਦੇ ਹਨ : ਗਣੇਸ਼, ਕਾਰਤੀਕਿਆ, ਸਰਸਵਤੀ, ਗਜਲਕਸ਼ਮੀ, ਸਪਤਾਮਾਤ੍ਰਿਕਾ, ਸੰਖਪਿਤ ਰੂਪਾਂ ਵਿੱਚ ਸ਼ਿਵ-ਪਾਰਵਤੀ ਲੋਕ-ਕਥਾਵਾਂ, ਪਾਰਵਤੀ ਦਾ ਪ੍ਰਾਸ਼ਚਿਤ, ਕੈਲਾਸ਼-ਤੋਲਾਨਾ, ਅਕਸ਼-ਕ੍ਰਿਦਾਮੂਰਤੀ, ਕਲਿਆਣ ਸੁੰਦਰ, ਅੰਧਾਕਾਰੀ, ਸ਼ਿਵ-ਤਾਂਡਵ, ਲਾਕੁਲਿਸਾ, ਸ਼ਿਵ-ਲਾਕੁਲਿਸਾ, ਕ੍ਰਿਸ਼ਨ, ਬਲਰਾਮ ਸੁਭਦਰਾ, ਸੂਰਾ, ਅਨੰਤਾਸਾਈਨ ਅਤੇ ਬ੍ਰਹਮਾ। ਉਸੇ ਥਾਂ ਦਾ ਰਾਸ਼ਟਰਕੂਟਾ ਰੂਪ ਇਹਨਾਂ ਮੂਰਤੀਆਂ ਲਈ ਪ੍ਰਸਿੱਧ ਹੈ : ਦੁਰਗਾ, ਮਹੀਸ਼ਾਮਰਦਿਨੀ, ਪਾਰਵਤੀ-ਤਪ, ਕਲਿਆਣ ਸੁੰਦਰ, ਕੈਲਾਸ਼ ਦ੍ਰਿਸ਼, ਅਰਧਨਾਰੀ

ਸ਼ਿਵ, ਗੋਵਰਧਨ ਧਾਰੀ, ਕਾਲੀਆਦਮਨ, ਵਰਹਾ, ਨਰਸਿਮਹਾ, ਲਕਸ਼ਮੀ, ਸਰਸਵਤੀ, ਗਣੇਸ਼, ਅਤੇ ਕਾਰਤੀਕਿਆ। ਐਲੋਰਾ ਵਿਖੇ ਗਣੇਸ਼ਲੀਨਾ ਸੂਰਜ, ਵਿਸ਼ਨੂੰ ਸ਼ਿਵ, ਕਾਰਤੀਕਿਆ, ਗਣੇਸ਼ ਅਤੇ ਦੁਰਗਾ ਦੇ ਸ਼ਨਮਤਾ ਜਾਂ ਛੇ-ਪੰਥ ਮਤ ਵੀ ਪ੍ਰਗਟਾਉਂਦੀ ਹੈ।

ਐਲਫੈਂਟਾ ਦੀਆਂ ਮੂਰਤੀਆਂ ਓਹੀ ਹਨ ਜਿਹੜੀਆਂ ਧੁਮਰਲੈਨਾ (ਐਲੋਰਾ) ਵਿੱਚ ਹਨ ਪਰ ਇਹਨਾਂ ਵਿੱਚ ਕੁਝ ਵਾਧੇ ਹਨ ਜਿਵੇਂ ਮਹੇਸ਼ ਮੂਰਤੀ ਅਤੇ ਸ਼ਿਵਯੋਗੀ। ਯੋਗੇਸ਼ਵਰੀ ਵਿੱਚ ਕਾਰਤੀਕਿਆ, ਲਕਸ਼ਮੀ, ਗਣੇਸ਼, ਸਪਤਾਮਾਤ੍ਰਿਕਾ, ਲਕੂਲਿਸਾ ਅਤੇ ਕਲਿਆਣ ਸੁੰਦਰ ਹਨ। ਪੂਨਾ ਵਿਖੇ ਪਤਲੇਸ਼ਵਰ ਵਿੱਚ ਗਜਲਕਸ਼ਮੀ, ਤ੍ਰੀਪੂਰਨਤਕਾ, ਅਨੰਤਾਸਾਈਨ, ਲਿੰਗੋਦਭਵਾ ਅਤੇ ਅੰਧਕਾਰੀ ਹਨ। ਮਾਹੁਰ ਵਿੱਚ ਅਰਧ ਨਾਰੀ, ਗੰਗਾਧਾਰਾ ਤ੍ਰੀਪੂਰਨਤਕਾ, ਗਣੇਸ਼, ਕਾਰਤੀਕਿਆ ਅਤੇ ਸੂਰਜ ਹਨ।

## ਤੱਟ-ਵਰਤੀ ਆਂਧਰਾ ਦੇ ਪੂਰਬੀ ਚਾਲੂਕਿਆਂ ਦੇ ਗੁਫ਼ਾ-ਮੰਦਰ

ਆਂਧਰਾ ਦੇ ਤੱਟ-ਵਰਤੀ ਖੇਤਰ ਵਿੱਚ, ਵੇਨਗੀ ਦੇ ਪੂਰਬੀ ਚਾਲੂਕਿਆਂ ਦੇ ਇਲਾਕੇ ਵਿੱਚ, ਕ੍ਰਿਸ਼ਨਾ ਨਦੀ ਦੇ ਦੋਨੋਂ ਕੰਢਿਆਂ ਉਪਰਲੀਆਂ ਨਰਮ ਚਟਾਨਾਂ ਦੀ ਖੋਦਾਈ ਵਿੱਚ, ਕੋਈ ਇਕ ਦਰਜਨ ਗੁਫ਼ਾ-ਮੰਦਰ ਲੱਭੇ ਹਨ। ਉਹ ਸਾਰੇ ਕ੍ਰਿਸ਼ਨਾ ਜ਼ਿਲ੍ਹੇ ਵਿੱਚ, ਉਤਰੀ ਕੰਢੇ ਉੱਤੇ ਵਿਜੇਵਾੜਾ ਤੇ ਮੋਗਲਰਾਜ ਪੁਰਮ ਦੀਆਂ ਪਹਾੜੀਆਂ ਵਿੱਚ ਅਤੇ ਗੁਣਤਰ ਜ਼ਿਲੇ ਵਿੱਚ, ਦੱਖਣੀ ਕੰਢੇ ਉੱਤੇ ਉਡਾਂਵਲੀ, ਪੇਨਾਮਾਗਾ ਅਤੇ ਸੀਤਾ ਰਾਮਾਪੁਰਮ ਦੀਆਂ ਪਹਾੜੀਆਂ ਵਿੱਚ ਹਨ। ਪੂਰਬੀ ਚਾਲੂਕਿਆਂ ਦੇ ਬਣਾਏ ਇਹ ਗੁਫ਼ਾ-ਮੰਦਰ ਆਪਣੀ ਵਿਉਂਤ, ਮੂਰਤੀਕਲਾ ਅਤੇ ਕਮਰਿਆਂ ਦੀ ਜੁਗਤ ਵਿੱਚ ਵਿਅਕਤੀਗਤ ਵਿਸ਼ੇਸ਼ਤਾਵਾਂ ਨੂੰ ਪ੍ਰਗਟਾਉਂਦੇ ਹਨ। ਕੁਝ ਪੱਖਾਂ ਵਿੱਚ ਉਹ ਆਪਣੇ ਪਿਤਰੀ ਚਾਲੂਕਿਆਂ ਦੀ ਅਤੇ ਉੱਤਰੀ ਵਿਰਾਸਤ ਤੋਂ ਬਿਨ੍ਹਾਂ, ਗੁਆਂਢੀ ਪੱਲਵ ਨਮੂਨਿਆਂ ਨੂੰ ਗ੍ਰਹਿਣ ਕਰਦੇ ਹਨ। ਗੁਫ਼ਾ-ਮੰਦਰਾਂ ਦੀ ਇਸ ਸ਼੍ਰੇਣੀ ਦੀ ਅਸਾਧਾਰਨ ਵਿਸ਼ੇਸ਼ਤਾ ਕਮਰੇ ਦੀ ਪਿਛਲੀ ਕੰਧ ਦੀ ਨੀਂਹ ਉੱਤੇ ਇੱਕ ਚਟਾਨ-ਕੱਟ ਚੌਕੀ ਵਿੱਚ ਮੋਰੀ ਦਾ ਹੋਣਾ ਹੈ ਜਿਸ ਤੋਂ ਪੂਜਾ ਦੀ ਵਸਤੂ ਦਾ ਪਤਾ ਲਗਦਾ ਹੈ, ਚਾਹੇ ਇਹ ਸ਼ਿਵ ਦਾ ਲਿੰਗ-ਰੂਪ ਹੋਵੇ ਜਾਂ ਨੱਕਾਸ਼ੀ ਹੋਈ ਸਿੱਲ ਜਿਸ ਉੱਤੇ ਦੂਜੇ ਦੇਵਤਿਆਂ ਦੇ ਚਿਤਰ ਹੋਣ ਤੇ ਜਿਹੜੀ ਮੋਰੀ ਵਿੱਚ ਘਸੋੜੀ ਗਈ ਹੋਵੇ। ਭੈਰਵਕੋਂਡਾ ਵਿੱਚ, ਚੌਕੀ ਉਪਰ, ਕੰਧ ਵਿੱਤੇ ਕੱਢੇ ਗਏ ਆਲੇ ਵਿੱਚ, ਲਿੰਗ ਜਾਂ ਮੂਰਤੀ ਨੂੰ ਰੱਖਣ ਲਈ ਮੋਰੀ ਬਣਾਈ ਗਈ ਹੈ। ਪੂਰਬੀ ਚਾਲੂਕਿਆਂ ਦੇ ਗੁਫ਼ਾ-ਮੰਦਰਾਂ ਵਿੱਚ ਵੈਸ਼ਨਵ ਨੱਕਾਸ਼ੀ ਦੀ ਅਣਹੋਂਦ ਧਿਆਨ-ਯੋਗ ਹੈ ਤੇ ਇਹ ਜੋ ਵੀ ਪੱਛਮੀ ਚਾਲੂਕੀਆ-ਰਾਸ਼ਟਰਕੂਟਾ ਸ਼੍ਰੇਣੀ ਵਿਚ ਮਿਲਦਾ ਹੈ, ਉਸ ਦੇ ਉਲਟ ਹੈ। ਅਮਲੀ ਰੂਪ ਵਿੱਚ ਸਾਰੇ ਗੁਫ਼ਾ-ਮੰਦਰ ਸ਼ੈਵ ਹਨ ਜਾਂ ਸ਼ੈਵ ਦੇਵ-ਕੁਲ ਦੇ ਦੂਜੇ ਦੇਵਤਿਆਂ ਨੂੰ ਸਮਰਪਿਤ ਹਨ। ਇਕੋ ਇਕ ਅਪਵਾਦ, ਵੱਖਰੀ ਤਰ੍ਹਾਂ ਦਾ ਉਡਾਂਵਲੀ ਗੁਫ਼ਾ-ਮੰਦਰ ਹੈ ਜਿਹੜਾ ਵਿਸ਼ਨੂੰ ਨੂੰ ਸਮਰਪਿਤ ਹੈ। ਸ਼ੈਵ ਗੁਫ਼ਾ-ਮੰਦਰਾਂ ਵਿੱਚ ਨੰਦੀ ਚਟਾਨ ਨੂੰ ਕੱਟ ਕੇ ਬਣਾਇਆ ਗਿਆ ਹੈ ਜਿਵੇਂ ਦੂਰ ਦੱਖਣ ਦੇ ਪਾਂਡੇ ਮੰਦਰਾਂ ਵਿੱਚ ਹੈ। ਸਮੇਂ ਦੇ ਪੱਖ ਤੋਂ ਵਿਜੇਵਾੜਾ ਵਿਖੇ ਅਕਨਾ-ਮਦਾ ਗੁਫ਼ਾ ਆਪਣੇ ਵਰਤਮਾਨ ਰੂਪ ਵਿੱਚ ਪਹਿਲਾਂ ਆਉਂਦੀ ਹੈ। ਇਸ ਦਾ ਸਬੰਧ ਸੱਤਵੀਂ ਸ਼ਤਾਬਦੀ ਦੇ ਮਧ ਨਾਲ ਜੋੜਿਆ ਜਾ ਸਕਦਾ ਹੈ ਅਤੇ ਇਸ ਦੇ ਐਨ ਪਿਛੋਂ ਦੀਆਂ ਗੁਫ਼ਾਵਾਂ ਹਨ : ਮੋਗਲਰਾਜਪੁਰਮ ਦੀਆਂ 1 ਤੋਂ 4 ਗੁਫ਼ਾਵਾਂ, ਵਿਜੇਵਾੜਾ ਵਿਖੇ ਹੇਠਲਾ ਗੁਫ਼ਾ-ਮੰਦਰ, ਉਡਾਂਵਲੀ ਤੇ ਇਸ ਲੜੀ ਦੀਆਂ ਦੂਜੀਆਂ ਗੁਫ਼ਾਵਾਂ ਤੇ ਅਖੀਰ ਉੱਤੇ ਭੈਰਵਕੋਂਡਾ ਸ਼੍ਰੇਣੀ ਜਿਸ

ਦਾ ਸਮਾਂ ਅੱਠਵੀਂ ਸਦੀ ਦਾ ਮੱਧ ਹੈ। ਅੰਤਲੀ ਗੁਫ਼ਾ ਦਾ ਸਿੱਧਾ ਸਬੰਧ ਜੋ ਪੂਰਬੀ ਚਾਲੂਕਿਆਂ ਦੇ ਸਮੇਂ ਨਾਲ ਨਹੀਂ ਹੈ ਤਾਂ ਪੂਰੀ ਤਰ੍ਹਾਂ ਸੰਭਵ ਹੈ ਕਿ ਇਸ ਦੇ ਨਿਰਮਾਤਾ ਤੈਲਗੂ ਚੋਡਾ ਹੋਣ।

ਮੂਲ ਰੂਪ ਵਿੱਚ ਇਹ ਗੁਫ਼ਾ-ਮੰਦਰ ਇਕ ਚਟਾਨ-ਕੱਟ ਹਾਲ ਜਾਂ ਮੰਡਪ ਦੇ ਬਣੇ ਹੁੰਦੇ ਹਨ ਜਿਨ੍ਹਾਂ ਦੇ ਪਿੱਛੇ ਇੱਕ ਜਾਂ ਇੱਕ ਤੋਂ ਵੱਧ, ਅਕਸਰ ਤਿੰਨ ਮਠ-ਕੋਠੜੀਆਂ ਹੁੰਦੀਆਂ ਹਨ। ਪਿਛਲੇ ਪਾਸੇ, ਇਕ ਕਤਾਰ ਵਿੱਚ, ਬਹੁ-ਭਾਂਤੀ ਮਠ ਹਨ। ਕੁਝ ਹਾਲਤਾਂ ਵਿੱਚ ਮੰਡਪ ਥੰਮ੍ਹਾਂ ਤੋਂ ਬਿਨ੍ਹਾਂ ਹੁੰਦਾ ਹੈ ਅਤੇ ਦੂਜੀਆਂ ਵਿੱਚ ਅਨੇਕ ਥੰਮ੍ਹਾਂ ਵਾਲਾ ਹੁੰਦਾ ਹੈ ਜਾਂ ਥੰਮ੍ਹਾਂ ਤੇ ਕੌਲਿਆਂ ਦੀਆਂ ਦੋ ਕਤਾਰਾਂ ਨਾਲ ਮੂਹਰਲੇ ਤੇ ਪਿਛਲੇ ਭਾਗਾਂ ਵਿੱਚ ਵੰਡਿਆ ਹੁੰਦਾ ਹੈ — ਸਾਧਾਰਨ ਰੂਪ ਵਿੱਚ ਅਗਲੇ ਪਾਸੇ ਵਾਲੀ ਕਤਾਰ ਅਤੇ ਸਮਾਨਾਂਤਰ ਅੰਦਰਲੀ ਕਤਾਰ। ਆਮ ਤੌਰ ਤੇ ਥੰਮ੍ਹ ਸਾਦਾ, ਮੋਟੀ ਤਹਿ ਵਾਲੇ, ਛੋਟੇ ਅਤੇ ਕਾਟ ਵਿੱਚ ਪੂਰੇ ਦੇ ਪੂਰੇ ਵਰਗਾਕਾਰ ਹਨ ਅਤੇ ਅੱਧ-ਉਚਾਈ ਉੱਤੇ ਖੂੰਜਿਆਂ ਉੱਤੇ ਤਿਰਛੇ ਹਨ। ਇਸ ਨਾਲ ਵਿਚਕਾਰਲਾ ਭਾਗ ਅੱਠ ਕੋਣਾ ਬਣ ਜਾਂਦਾ ਹੈ ਜਦ ਕਿ ਉਪਰਲੇ ਤੇ ਹੇਠਲੇ ਹਿੱਸੇ ਵਿਉਂਤ ਵਿੱਚ ਵਰਗਾਕਾਰ ਹਨ। ਮੱਥੇ ਦਾ ਕਾਰਨਿਸ ਜਾਂ ਕਿੰਗਰਾ, ਕਪੋਟਾ, ਕੁੰਡੂ ਜਾਂ ਨਾਸਿਕਾ ਡਾਟਾਂ ਨਾਲ ਸਜਾਇਆ ਹੋਇਆ ਹੈ। ਮਠਾਂ ਦੇ ਦੁਆਰ-ਮਾਰਗ ਦੱਖਣੀ ਗੁਫ਼ਾ-ਮੰਦਰਾਂ ਦੇ ਦੁਆਰ-ਮਾਰਗਾਂ ਵਾਂਗ ਸਾਧਾਰਨ ਹਨ ਅਤੇ ਪੱਛਮੀ ਚਾਲੂਕੀਆ-ਰਾਸ਼ਟਰਕੂਟਾਂ ਦੀਆਂ ਵਿਸਤ੍ਰਿਤ ਸਜਾਵਟ ਵਾਲੀਆਂ ਕਿਸਮਾਂ ਤੋਂ ਭਿੰਨ ਹਨ। ਦੁਆਰ-ਮਾਰਗ ਅਕਸਰ ਪਾਸਿਆਂ ਦੇ ਦੋ ਥੰਮ੍ਹਲਿਆਂ ਵਿੱਚ ਘਿਰਿਆ ਹੁੰਦਾ ਹੈ ਜਿਨ੍ਹਾਂ ਉੱਪਰ ਤੋਰਾਨਾ ਸਜਾਵਟ ਹੁੰਦੀ ਹੈ। ਜਦਕਿ ਬਹੁਤੇ ਗੁਫ਼ਾ-ਮੰਦਰ ਸ਼ਿਵ ਨੂੰ ਸਮਰਪਿਤ ਹਨ, ਉਹਨਾਂ ਵਿਚੋਂ ਦੋ ਨਿਸਚਿਤ ਰੂਪ ਵਿੱਚ ਦੁਰਗਾ ਨੂੰ ਅਤੇ ਕੁਝ ਵਿਸ਼ਨੂੰ ਨੂੰ ਸਮਰਪਿਤ ਹਨ। ਮੂਰਤੀਆਂ ਦੀ ਸਾਮਗਰੀ ਬਾਦਾਮੀ, ਆਈਹੋਲ, ਐਲੋਰਾ ਆਦਿ ਦੇ ਨਮੂਨਿਆਂ ਦੇ ਮੁਕਾਬਲੇ ਵਿੱਚ ਬਹੁਤ ਤੁੱਛ ਹੈ। ਕੁਝ ਨਮੂਨਿਆਂ ਵਿੱਚ, ਤਾਂਡਵ-ਸ਼ਿਵ ਦਾ ਜ਼ਿਕਰ ਕੀਤਾ ਜਾ ਸਕਦਾ ਹੈ। ਉਡਾਂਵਲੀ ਵਿਖੇ ਅਨੰਤਾ ਸਿਆਨਗੁਡੀ ਗੁਫ਼ਾ-ਮੰਦਰ, ਇਸ ਸ਼੍ਰੇਣੀ ਦਾ ਸਭ ਤੋਂ ਵੱਡਾ ਗੁਫ਼ਾ-ਮੰਦਰ ਹੈ ਅਤੇ ਐਲੋਰਾ ਦੀਆਂ ਬੋਧੀ ਗੁਫ਼ਾਵਾਂ 11 ਅਤੇ 12, ਦੋ-ਤਾਲ ਅਤੇ ਤਿੰਨ-ਤਾਲ ਵਾਂਗ ਤਿੰਨ ਮੰਜ਼ਿਲੀ ਇਮਾਰਤ ਹੈ। ਜੇ ਇਸ ਤੋਂ ਪਹਿਲਾਂ ਦਾ ਨਹੀਂ ਤਾਂ ਇਹ ਸੱਤਵੀਂ ਸ਼ਤਾਬਦੀ ਦਾ ਹੈ ਅਤੇ ਸ਼ਾਇਦ ਆਪਣੇ ਮੁੱਢਲੇ ਰੂਪ ਵਿੱਚ ਬੋਧੀ ਮਤ ਲਈ ਬਣਾਇਆ ਗਿਆ ਸੀ ਪਰ ਪਿਛੋਂ ਵਿਸ਼ਨੂੰ ਮੰਦਰ ਦਾ ਰੂਪ ਧਾਰਨ ਕਰ ਗਿਆ। ਇਸ ਦਾ ਮੁਖ ਦੇਵਤਾ, ਆਰਾਮ ਦੀ ਮੁਦਰਾ ਵਿੱਚ ਵਿਸ਼ਨੂੰ ਜਾਂ ਅਨੰਤਾਸਾਈ ਹੈ।

ਭੈਰਵਕੋਂਡਾ ਗੁਫ਼ਾ-ਮੰਦਰ ਨੈਲੋਰੇ ਜ਼ਿਲ੍ਹੇ ਵਿੱਚ, ਕੋਟਾਪੱਲੇ ਦੀਆਂ ਪਹਾੜੀਆਂ ਵਿੱਚ ਨਰਮ ਪਰਤਦਾਰ ਚਟਾਨਾਂ ਵਿੱਚ ਖੋਦੇ ਗਏ ਹਨ ਤੇ ਚਟਾਨ ਦੀ ਇਹ ਸਾਮਗਰੀ ਕ੍ਰਿਸ਼ਨਾ-ਗੁਣਤੂਰ ਸ੍ਰੇਣੀ ਨਾਲੋਂ ਵੱਖਰੀ ਹੈ। ਉਹਨਾਂ ਦੇ ਵਿਚਕਾਰ, ਨੱਚ ਰਹੇ ਸ਼ਿਵ ਤੇ ਹਰੀਹਰਾ ਦੀਆਂ ਦੋ ਚਟਾਨੀ-ਮੂਰਤੀਆਂ ਦੇ ਨਾਲ ਨਾਲ, ਛੋਟੇ ਛੋਟੇ ਸਥਾਨ ਜਾਂ ਯਾਦਗਾਰੀ ਮਠ ਹਨ ਜਿਨ੍ਹਾਂ ਦੇ ਅੰਦਰ ਕੱਟ ਕੇ ਲਿੰਗ ਬਣਾਏ ਗਏ ਹਨ ਜਿਨ੍ਹਾਂ ਉੱਤੇ ਅੱਠਵੀਂ ਸਦੀ ਦੇ ਉਪਦੇਸ਼ਾਤਮਕ ਜਾਂ ਦੂਜੇ ਸ਼ਿਲਾਲੇਖ ਹਨ। ਅੱਠ ਵੱਡੇ ਗੁਫ਼ਾ-ਮੰਦਰ ਦੋ ਸ਼੍ਰੇਣੀਆਂ ਵਿੱਚ ਆਉਂਦੇ ਹਨ। ਪਹਿਲੇ ਚਾਰ, ਜਿਹੜੇ ਘੋੜੇ ਦੀ ਨ੍ਹਾਲ ਵਰਗੀ ਵਾਦੀ ਜਾਂ ਡੂੰਘੀ ਘਾਟੀ ਦੇ ਉਤਰੀ ਸਿਰੇ ਤੋਂ ਸ਼ੁਰੂ ਹੁੰਦੇ ਹਨ, ਸਾਧਾਰਨ ਮਠ ਗੁਫ਼ਾਵਾਂ ਹਨ ਜਿਨ੍ਹਾਂ ਦੇ ਮੂਹਰੇ ਮੰਡਪ ਨਹੀਂ ਹੈ ਅਤੇ ਵਿਸਤ੍ਰਿਤ ਤਰ੍ਹਾਂ ਨਾਲ ਸਜਿਆ ਕਪੋਟਾ ਕਿੰਗਰਾ ਅਤੇ ਇਸ ਦੇ ਕੁੱਡੂ ਆਭੂਸ਼ਣ ਨਹੀਂ ਹਨ। ਦੂਜੀ ਸ਼੍ਰੇਣੀ ਦੇ ਗੁਫ਼ਾ-ਮੰਦਰ ਆਮ ਕਿਸਮ ਦੇ ਹਨ ਜਿਨ੍ਹਾਂ ਦੇ ਬਾਹਰ ਮੰਡਪ ਹੈ, ਜਿਨ੍ਹਾਂ ਦੇ ਅਗਲੇ ਪਾਸੇ ਦੀ ਕਤਾਰ

ਵਿੱਚ ਦੋ ਥੰਮ੍ਹ ਅਤੇ ਦੋ ਕੌਲੇ ਹਨ ਅਤੇ ਪਿੱਛੇ ਇਕ ਮਠ-ਕੋਠੜੀ ਹੈ। ਮੰਡਪ ਦੇ ਮੱਥੇ ਦੇ ਸਿਖਰ ਉੱਤੇ, ਕੁਡੂਆਂ ਨਾਲ ਪੂਰੀ ਤਰ੍ਹਾਂ ਬਣਿਆ ਹੋਇਆ ਕਪੋਟਾ ਹੈ ਜਿਸ ਤਰ੍ਹਾਂ ਪਲਵਾਂ ਦੇ ਮਾਮੱਲਾ-ਸ਼੍ਰੇਣੀ ਦੇ ਗੁਫ਼ਾ-ਮੰਦਰਾਂ ਵਿੱਚ ਹੈ। ਥੰਮ੍ਹ ਕਟਾਈ ਵਿੱਚ ਵਰਗਾਕਾਰ ਹਨ ਅਤੇ ਚਾਲੂਕੀਆ - ਨਮੂਨੇ ਦੇ ਹਨ ਜਿਸ ਤਰ੍ਹਾਂ ਕ੍ਰਿਸ਼ਨਾ ਨਦੀ ਦੇ ਕੰਢਿਆਂ ਤੇ ਉਪਲਬਧ ਗੁਫ਼ਾ-ਮੰਦਰਾਂ ਵਿੱਚ ਹਨ। ਕੁਝ ਥੰਮ੍ਹਾਂ ਦੀ ਟੀਸੀ ਉੱਤੇ ਸ਼ੇਰ ਦੀਆਂ ਨੱਕਾਸ਼ੀਆਂ ਹੋਈਆਂ ਸ਼ਕਲਾਂ ਹਨ ਅਤੇ ਉਹਨਾਂ ਦੀਆਂ ਨੀਹਾਂ ਉੱਤੇ ਸ਼ੇਰ ਹਨ ਤੇ ਉਹਨਾਂ ਦੇ ਉਪਰਲੇ ਮੁੱਖ ਹਿੱਸੇ ਉਸੇ ਤਰ੍ਹਾਂ ਦੇ ਹਨ ਜਿਸ ਤਰ੍ਹਾਂ ਦੇ ਮਾਮੱਲਾ-ਸ਼੍ਰੇਣੀ ਦੇ ਗੁਫ਼ਾ-ਮੰਦਰਾਂ ਵਿੱਚ ਹਨ। ਮਠ ਦੇ ਪ੍ਰਵੇਸ਼-ਦੁਆਰ ਸਾਦਾ ਹਨ ਅਤੇ ਬਿਨ੍ਹਾਂ ਕਿਸੇ ਸਜਾਵਟ ਦੇ ਹਨ। ਇਹ ਮਿਲੇ-ਜੁਲੇ ਲੱਛਣ ਅਤੇ ਦੂਜੀਆਂ ਵਿਸ਼ੇਸ਼ਤਾਵਾਂ, ਮੰਡਪ ਵਿੱਚ ਬ੍ਰਹਮਾ ਤੇ ਵਿਸ਼ਨੂੰ ਦੇ ਨੱਕਾਸ਼ੇ ਹੋਏ ਚਿਤਰਾਂ ਦੀ ਮੌਜੂਦਗੀ, ਮਠ ਵਿੱਚ ਲਿੰਗ ਦਾ ਹੋਣਾ, ਦੂਜੇ ਚਿਤਰਾਂ ਜਿਵੇਂ ਚੰਦ੍ਰੇਸ਼ ਅਤੇ ਗਣੇਸ਼ ਦੀ ਮੌਜੂਦਗੀ, ਅਤੇ ਚਟਾਨ-ਕੱਟ ਨੰਦੀ ਤੋਂ ਉਹਨਾਂ ਦੇ ਗੈਰ-ਪੱਲਵੀ ਮੂਲ ਅਤੇ ਉਹਨਾਂ ਦੇ ਅਠਵੀਂ ਸਦੀ ਦੇ ਅੱਧ ਦੇ ਸਮੇਂ ਦਾ ਸੰਕੇਤ ਮਿਲਦਾ ਹੈ।

# 5. ਇਮਾਰਤੀ ਬੁੱਤ-ਤਰਾਸ਼ੀ

## ਇਕ-ਪੱਥਰੀ ਵਿਮਾਨਾ-ਰਥ

ਇਕ-ਪੱਥਰੇ ਵਿਮਾਨ ਮਠ, ਜਿਹੜੇ ਪੂਰੀ ਤਰ੍ਹਾਂ ਸਜੀਵ ਚਟਾਨ ਵਿੱਚ ਕੱਟੇ ਗਏ ਹਨ, ਪੱਲਵ ਨਰਸਿਮਹਾ-ਵਰਮਨ ਮਾਮੱਲਾ (630-668) ਦੀ ਚਟਾਨ ਸ਼ਿਲਪ-ਕਲਾ ਨੂੰ ਇਕ ਬਹੁਤ ਹੀ ਅਸਾਧਾਰਣ ਦੇਣ ਹੈ। ਇਹ ਅਸਲ ਵਿੱਚ ਇਮਾਰਤੀ ਨਮੂਨਿਆਂ ਦੇ ਵੱਡੇ ਵੱਡੇ ਚਿਤਰ ਹਨ ਜਿਹੜੇ ਖੜੀਆਂ ਚਟਾਨਾਂ ਦੇ ਸਮੂਹ ਦੇ ਕੱਟੇ ਹੋਏ ਟੁਕੜਿਆਂ ਵਿਚੋਂ ਕੱਢੇ ਗਏ ਹਨ ਜਾਂ ਮਹਾਬਲੀਪੁਰਮ ਦੀਆਂ ਜਟਿਲ ਕੰਜ਼ੂਰ ਪਰਿਵਰਤਨਸ਼ੀਲ ਚਟਾਨਾਂ ਦੇ ਸਾਲਮ ਸੈਲ-ਪੱਥਰਾਂ ਵਿਚੋਂ ਕੱਟੇ ਗਏ ਹਨ। ਮੰਦਰ ਦੇ ਸਮੁੱਚੇ ਆਕਾਰ ਨੂੰ ਕੱਟਣ ਦੇ ਵਿਚਾਰ ਦਾ ਮੂਲ ਪੱਛਮੀ ਭਾਰਤ ਦੇ ਚਟਾਨ-ਕੱਟ ਚੇਤਿਆ ਹਾਲਾਂ ਦੇ ਅੰਦਰ ਕੱਟੇ ਹੋਏ ਸਤੂਪਾਂ ਤੋਂ ਮਿਲਦਾ ਹੈ। ਇਸ ਵਿਚਾਰ ਨੂੰ ਬੋਧੀਆਂ ਨੇ ਸੰਕਰਮ (ਵਿਸ਼ਾਖਾਪਟਨਮ ਜ਼ਿਲ੍ਹਾ, ਆਂਧਰਾ ਪ੍ਰਦੇਸ਼) ਵਿਖੇ ਬਿਨ੍ਹਾਂ ਛੱਤ ਤੋਂ ਬਣੇ ਵੱਡੇ ਸਤੂਪਾਂ ਦੇ ਰੂਪ ਰਾਹੀਂ ਵਿਸਤਾਰ ਦਿੱਤਾ। ਇਕ ਮੁੱਢਲਾ, ਭਾਵੇਂ ਅਪੂਰਨ ਹੈ, ਇਕ-ਪੱਥਰਾ ਮਠ-ਰੂਪ ਉਦੇਗਿਰੀ (ਵਿਦੀਸ਼ਾ ਜ਼ਿਲ੍ਹਾ, ਮੱਧ ਪ੍ਰਦੇਸ਼) ਵਿਖੇ ਟਾਵਾ ਗੁਫ਼ਾ ਵਿੱਚ ਮਿਲਦਾ ਹੈ। ਇਹ ਇੱਕ ਤਰ੍ਹਾਂ ਨਾਲ ਗੋਲਾਕਾਰ ਇਕ-ਪੱਥਰਾ ਮੰਦਰ ਹੈ ਜਿਹੜਾ ਬਲੂਆ-ਪੱਥਰ ਚਟਾਨ ਦੇ ਇਕ ਵੱਖਰੇ ਟੁਕੜੇ ਤੋਂ ਕੱਟਿਆ ਗਿਆ ਹੈ ਅਤੇ ਇੱਕ ਅਰਧ-ਗੋਲਾਕਾਰ ਦੇ ਰੂਪ ਵਿੱਚ ਤਰਾਸ਼ਿਆ ਹੋਇਆ ਹੈ, ਜਿਹੜਾ ਇਕ ਨੀਂਹ ਉੱਤੇ ਜੜ੍ਹਿਆ ਹੋਇਆ ਹੈ ਅਤੇ ਜਿਸ ਦੇ ਸਿਖਰ ਉੱਤੇ ਤਵੇ ਦੇ ਰੂਪ ਦਾ ਚਪਟਾ ਪੱਥਰ ਹੈ ਜਿਸਨੂੰ ਇਸ ਉਪਰਲੇ ਸ਼ਿਲਾਲੇਖ ਅਨੁਸਾਰ ਚੰਦਰ ਗੁਪਤ ਦੇ ਇਕ ਮੰਤਰੀ ਨੇ ਬਣਾਇਆ ਸੀ।

ਇਸ ਤੋਂ ਵਧ ਦਿਲਚਸਪ ਤੱਥ ਇਹ ਹੈ ਕਿ ਪੱਲਵਾਂ ਨੇ ਇੱਟ ਤੇ ਲੱਕੜ ਦੇ ਬਣੇ ਵਿਮਾਨ ਮੰਦਰਾਂ ਦੇ ਕਈ ਰੂਪਾਂ ਨੂੰ ਜਿਹੜੇ ਸਤਵੀਂ ਸਦੀ ਦੇ ਸ਼ੁਰੂ ਵਿੱਚ ਪ੍ਰਚਲਿਤ ਸਨ, ਸਖਤ ਤੇ ਅਵਿਨਾਸ਼ੀ ਪੱਥਰਾਂ ਨੂੰ ਇਕ-ਪੱਥਰੀ ਯਾਦਗਾਰਾਂ ਦਾ ਰੂਪ ਦਿੱਤਾ। ਪੱਥਰ ਦੇ ਇਹ ਨਮੂਨੇ, ਇਹਨਾਂ 13 ਸਦੀਆਂ ਪਿਛੋਂ ਵੀ ਬਚੇ ਰਹੇ ਜਦ ਕਿ ਉਹਨਾਂ ਦੇ ਇੱਟ ਤੇ ਲੱਕੜ ਦੇ ਮੌਲਿਕ ਰੂਪ, ਉਹਨਾਂ ਦੇ ਸਮਕਾਲੀ ਅਤੇ ਉਸੇ ਸਾਮਗਰੀ ਦੇ ਬਣੇ ਉਹਨਾਂ ਦੇ ਮੇਲ ਦੇ ਪਿਛਲੇ ਨਮੂਨੇ ਪੂਰੀ ਤਰ੍ਹਾਂ ਨਾਲ ਖ਼ਤਮ ਹੋ ਗਏ ਹਨ। ਇਸ ਤਰ੍ਹਾਂ ਉਹ ਦੱਖਣ ਵਿੱਚ ਵਿਮਾਨ ਸ਼ਿਲਪ-ਕਲਾ ਦੇ ਸ਼ੁਰੂਆਤ ਦੀਆਂ ਮੁੱਢਲੀਆਂ ਉਦਾਹਰਣਾਂ ਦੇ ਨਮੂਨੇ ਹਨ ਅਤੇ ਵਿਮਾਨ ਦੀਆਂ ਭਿੰਨ ਭਿੰਨ ਕਿਸਮਾਂ ਨੂੰ ਜਿਹੜੀਆਂ ਉਦੋਂ ਹੋਂਦ ਵਿੱਚ ਸਨ ਜਾਂ ਉਸ ਸਮੇਂ ਪੈਦਾ ਕੀਤੀਆਂ ਜਾ ਰਹੀਆਂ ਸਨ, ਪ੍ਰਗਟਾਉਂਦੇ ਹਨ। ਰੂਪ ਵਿੱਚ ਭਿੰਨਤਾ ਅਰਥਾਤ ਵਿਉਂਤ ਅਤੇ ਉਸਾਰੀ ਵਿੱਚ ਭਿੰਨਤਾ ਜਿਸ ਦਾ ਇਹ ਇਕ-ਪੱਥਰੀ ਇਮਾਰਤਾਂ ਸਬੂਤ ਹਨ, ਜਿਨ੍ਹਾਂ ਨੂੰ ਸਥਾਨਕ ਭਾਸ਼ਾ ਵਿੱਚ ਰਥ ਕਿਹਾ ਜਾਂਦਾ ਹੈ, ਤੋਂ ਰੀਤੀ-ਰਿਵਾਜ, ਕਲਾ ਅਤੇ ਸ਼ਿਲਪ-ਕਲਾ — ਅਗਾਮਾ, ਸ਼ਿਲਪਾ ਅਤੇ ਵਸਤੂ ਸ਼ਾਸਤਰ — ਉੱਤੇ ਯੋਗ ਤਰ੍ਹਾਂ ਨਾਲ ਨਿਰਧਾਰਿਤ ਨਿਯਮਾਂ ਤੇ ਨੇਮਾਵਲੀ ਦੀ ਹੋਂਦ

ਦਾ ਸੰਕੇਤ ਮਿਲਦਾ ਹੈ। ਏਸ ਤਰ੍ਹਾਂ ਉਹ ਭਾਰਤੀ-ਮੰਦਰ ਸ਼ਿਲਪਕਲਾ, ਵਿਸ਼ੇਸ਼ ਤੌਰ 'ਤੇ ਦਖਣ ਦੀ, ਦੇ ਅਧਿਐਨ ਵਿੱਚ ਇਕ ਬਹੁਤ ਮਹੱਤਵਪੂਰਨ ਸੀਮਾ-ਚਿੰਨ੍ਹ ਹਨ।

ਪੂਰੀ ਤਰ੍ਹਾਂ ਨਾਲ ਕੱਟੇ ਹੋਏ ਇਹ ਇਕ-ਪੱਥਰੇ ਢਾਂਚੇ, ਨਾ ਕੇਵਲ ਹੇਠਾਂ ਤੋਂ ਉਪਰ ਤੱਕ ਵਿਮਾਨ ਦੇ ਬਾਹਰਲੇ ਸਮੁੱਚੇ ਸਰੂਪ ਨੂੰ ਪ੍ਰਗਟਾਉਂਦੇ ਹਨ, ਜਿਨ੍ਹਾਂ ਦਾ ਮੂਹਰਲਾ ਅਰਧ-ਮੰਡਪ ਮੰਦਰ ਦੇ ਰੂਪ ਦੀ ਇਕ ਕਿਸਮ ਹੁੰਦਾ ਹੈ, ਸਗੋਂ ਕਾਫੀ ਹਦ ਤੱਕ, ਜਿਵੇਂ ਗੁਫ਼ਾ-ਮੰਦਰਾਂ ਵਿੱਚ, ਅੰਦਰਲੇ ਰੂਪ ਨੂੰ ਵੀ ਪ੍ਰਗਟਾਉਂਦੇ ਹਨ। ਉਹ ਸਾਰੇ ਉੱਪਰ ਤੋਂ ਹੇਠਾਂ ਵੱਲ ਨੂੰ ਬਣਾਏ ਗਏ ਸਨ, ਉਹਨਾਂ ਬਣੀਆਂ ਹੋਈਆਂ ਇਮਾਰਤਾਂ ਤੋਂ ਉਲਟ ਜਿਹੜੀਆਂ ਹੇਠਾਂ ਜਾਂ ਨੀਂਹ ਤੋਂ ਉੱਪਰ ਵੱਲ ਨੂੰ ਬਣਾਈਆਂ ਜਾਂਦੀਆਂ ਹਨ। ਕਿਉਂਕਿ, ਫੇਰ ਵੀ ਪਰੰਪਰਾਵਾਦੀ ਰੀਤੀ ਅਨੁਸਾਰ ਸਤੂਪੀ ਜਾਂ ਕਲਸ ਦੀ ਸਥਾਪਨਾ, ਮੰਦਰ ਦੇ ਪਵਿੱਤਰੀ-ਕਰਨ ਦੇ ਅਨੁਰੂਪ ਹੋਣੀ ਚਾਹੀਦੀ ਹੈ, ਅਰਚਾ ਮੂਰਤੀ ਜਾਂ ਪੂਜਾ-ਸਥਾਨ ਵਿੱਚ ਪੂਜਾ ਦੀ ਮੂਰਤੀ ਦੇ ਰਸਮੀ ਸਥਾਪਨ ਤੋਂ ਪਿਛੋਂ, ਪ੍ਰਤਿਸ਼ਠਾ ਅਤੇ ਕੁੰਭਾਅਭੀਸ਼ੇਕਮ ਰੀਤੀਆਂ ਪਿਛੋਂ, ਸਤੂਪੀ ਨੂੰ ਪਹਿਲਾਂ ਨਹੀਂ ਕੱਟਿਆ ਜਾਂਦਾ ਸੀ ਅਤੇ ਇਹਨਾਂ ਇਕ-ਪੱਥਰੀਆਂ ਇਮਾਰਤਾਂ ਉੱਤੇ ਸਿਖਰ ਤੋਂ ਹੇਠਲੇ ਅਗਲੇ ਹਿੱਸੇ ਤੋਂ ਕੰਮ ਸ਼ੁਰੂ ਕੀਤਾ ਜਾਂਦਾ ਸੀ ਅਤੇ ਪਿਛੋਂ ਅਲੱਗ ਤਰ੍ਹਾਂ ਨਾਲ ਤਰਾਸ਼ਿਆ ਸਤੂਪੀ ਨਿਸਚਿਤ ਥਾਂ ਉੱਤੇ ਰੱਖਿਆ ਜਾਂਦਾ ਸੀ।

ਇਹਨਾਂ ਇਕ-ਪੱਥਰੇ ਵਿਮਾਨਾਂ ਦੀ ਨੱਕਾਸ਼ੀ, ਜਿਹੜੀ ਸਾਰੀ ਦੀ ਸਾਰੀ ਮਹਾਬਲੀਪੁਰਮ ਤਕ ਸੀਮਿਤ ਹੈ, ਮਾਮੱਲਾ ਪਿਛੋਂ ਘੱਟੋ ਘੱਟ ਦੋ ਪੀੜ੍ਹੀਆਂ ਅਰਥਾਤ 700 ਈਸਵੀ ਦੇ ਨੇੜ ਤੇੜ ਤੱਕ ਜਾਰੀ ਰਹੀ ਜਾਪਦੀ ਹੈ ਜਦੋਂ ਸ਼ਾਇਦ, ਮੁਖ ਦੇਵੀ-ਦੇਵਤਿਆਂ ਦੇ ਉਭਾਰ-ਚਿਤਰ ਇਹਨਾਂ ਦੋ ਵਿਮਾਨਾਂ — ਦਰੋਪਦੀ ਰਥ ਅਤੇ ਧਰਮ ਰਾਜਾ ਰਥ ਦੀ ਉਪਰਲੀ ਮੰਜ਼ਿਲ — ਦੇ ਪੂਜਾ-ਸਥਾਨਾਂ ਵਿੱਚ ਨੱਕਾਸ਼ੇ ਗਏ। ਇਸ ਤੋਂ ਪਹਿਲਾਂ ਪੂਜਾ ਸਥਾਨ ਵਿੱਚ ਰਖੇ ਗਏ ਮੁਖ ਦੇਵਤਾ ਉੱਤੇ ਸੰਗਮਰਮਰ ਚੂਨੇ ਦੀ ਚਿਤਰਕਾਰੀ ਦਾ ਰਿਵਾਜ ਸੀ।

## ਵਿਮਾਨਾ ਮੰਦਰ

ਕਿਉਂਕਿ ਦੱਖਣੀ ਮੰਦਰ ਦਾ ਵਿਮਾਨਾ ਰੂਪ, ਉੱਤਰੀ ਤੇ ਕੇਂਦਰੀ ਭਾਰਤ ਦੇ ਵਿਸ਼ੇਸ਼ ਪ੍ਰਸਾਦਾ ਮੰਦਰ ਨਾਲੋਂ, ਇੱਕ ਬਹੁਤ ਹੀ ਵਿਸ਼ੇਸ਼ ਤੇ ਵੱਖਰਾ ਰੂਪ ਹੈ, ਇਸ ਸੰਦਰਭ ਵਿੱਚ ਇਸ ਨੂੰ ਸੰਖੇਪ ਰੂਪ ਵਿੱਚ ਪਰਿਭਾਸ਼ਤ ਕਰਨਾ, ਇਸ ਦੇ ਆਮ ਪੱਖਾਂ ਤੇ ਇਸ ਦੇ ਰੂਪ, ਵਿਉਂਤ ਤੇ ਚੜ੍ਹਤ ਵਿੱਚ ਆਈਆਂ ਤਬਦੀਲੀਆਂ ਨੂੰ ਸਮਝਣਾ ਲਾਭਦਾਇਕ ਰਹੇਗਾ। ਦੱਖਣੀ ਵਿਮਾਨਾ ਮੰਦਰ ਦਿਆਂ ਮੂਲ ਤੱਤਾਂ ਦੀ ਅਜਿਹੀ ਆਮ ਜਾਣਕਾਰੀ ਜ਼ਰੂਰੀ ਹੋਵੇਗੀ ਕਿਉਂਕਿ ਸਮਾਪਤੀ ਭਾਗ ਵਿੱਚ ਮੰਦਰਾਂ ਦਾ ਵਿਸਥਾਰ-ਪੂਰਬਕ ਵਰਣਨ, ਉਹਨਾਂ ਦੇ ਬਹੁਤ ਉਭਰਦੇ ਪੱਖਾਂ ਉਤੇ ਚਾਨਣ ਪਾਉਣ ਤੋਂ ਬਿਨ੍ਹਾਂ, ਸੰਭਵ ਨਹੀਂ ਹੋਵੇਗਾ।

ਵਿਮਾਨਾ ਸ਼ਬਦ, ਸਾਰੀਆਂ ਪਹਿਲੀਆਂ ਤੇ ਬਹੁਤ ਸਾਰੀਆਂ ਪਿਛਲੀਆਂ ਸ਼ਿਲਪਾ ਅਤੇ ਅਗਾਮਾ ਰਚਨਾਵਾਂ ਅਨੁਸਾਰ ਤੇ ਬਹੁਤ ਸਾਰੇ ਸਮਾਕਾਲੀ ਸ਼ਿਲਾਲੇਖ ਅਨੁਸਾਰ ਵੀ, ਸਾਰੀ ਇਮਾਰਤ ਨੂੰ, ਉਪਾਨਾ ਜਾਂ ਅਧਿਸਥਾਨ ਜਾਂ ਨੀਂਹ ਦੀ ਸਭ ਤੋਂ ਹੇਠਲੀ ਉਸਾਰੀ ਤੋਂ ਲੈ ਕੇ ਸਤੂਪੀ ਜਾਂ ਸਭ ਤੋਂ ਉਪਰਲੇ ਕਲਸ ਤਕ ਨੂੰ ਪ੍ਰਗਟ ਕਰਦਾ ਹੈ। ਇਹ ਕੇਵਲ ਪੂਜਾ-ਸਥਾਨ ਉੱਤੇ ਉਪਰ-ਉਸਾਰੀ ਨਹੀਂ ਹੈ ਜਿਵੇਂ ਕਿ ਅਕਸਰ ਬਹੁਤ ਸਾਰੇ ਲੇਖਕਾਂ ਰਾਹੀਂ ਅਤੇ ਕੁਝ ਪਿਛਲੀਆਂ ਰਚਨਾਵਾਂ ਵਿੱਚ ਮਿਥਿਆ ਗਿਆ ਹੈ। ਇਸ ਵਿੱਚ ਮੂਹਰੇ ਛੋਟੀ ਜਿਹੀ ਡਿਉਢੀ

ਹੁੰਦੀ ਹੈ ਜਿਸ ਨੂੰ ਅਰਧ-ਮੰਡਪ ਜਾਂ ਅੰਤਰਾਲ ਕਿਹਾ ਜਾਂਦਾ ਹੈ। ਜਿਹੜਾ ਉਸੇ ਅਧਿਸਥਾਨ ਜਾਂ ਨੀਂਹ ਉੱਤੇ ਖੜਾ ਹੁੰਦਾ ਹੈ। ਦੱਖਣੀ ਮੰਦਰ ਜਾਂ ਅੰਤਰਾਲ ਕਿਹਾ ਜਾਂਦਾ ਹੈ ਜਿਹੜਾ ਉਸੇ ਅਧਿਸਥਾਨ ਜਾਂ ਨੀਂਹ ਉੱਤੇ ਖੜਾ ਹੁੰਦਾ ਹੈ। ਦੱਖਣੀ ਮੰਦਰ ਦੇ ਮੁੱਢਲੇ ਨਮੂਨੇ ਇਸ ਕਿਸਮ ਦੇ ਸਨ ਜਿਸ ਵਿੱਚ ਇੱਕ ਛੱਤ ਵਾਲਾ ਜਾਂ ਬਹੁ-ਛੱਤ ਵਾਲਾ ਵਿਮਾਨਾ ਹੁੰਦਾ ਸੀ, ਜਿਸ ਦੇ ਅਰਧ-ਮੰਡਪਾ ਦੁਆਲੇ ਚਾਰ ਦੀਵਾਰੀ ਜਾਂ ਪਰਾਕਾਰਾ ਹੁੰਦੀ ਸੀ। ਪਹਿਲੇ ਦੱਖਣੀ ਸੂਤਰ ਵੀ ਮੁੱਖ ਤੌਰ 'ਤੇ ਵਿਮਾਨਾ ਬਾਰੇ ਦੱਸਦੇ ਹਨ ਕਿ ਭਾਵੇਂ ਉੱਚਾਈ ਵ੍ਰਿੱਚ ਕਾਫੀ ਕੱਦ-ਕਾਠ ਵਾਲਾ ਸੀ ਪਰ ਵਾਸਤਵਿਕ ਰੂਪ-ਰੇਖਾ ਵਿੱਚ ਬੜੇ ਉਘੜਵੇਂ ਰੂਪ ਵਿੱਚ ਮੁੱਢਲੇ ਸਰੂਪ ਦਾ ਸੀ ਅਤੇ ਸ਼ੈਲੀ ਵਿੱਚ ਪੁਖਤਾ ਸੀ। ਪਿਛੋਂ ਅਜਿਹੀ ਸਥਿਤੀ ਆਈ ਜਦੋਂ ਅਰਧ-ਮੰਡਪ ਦੇ ਮੂਹਰੇ ਇੱਕ ਸਾਦਾ ਮਹਾ-ਮੰਡਪ ਜੋੜਿਆ ਗਿਆ ਅਤੇ ਜਿਹੜਾ ਮੁੱਖ-ਭਾਗਾਂ ਦਾ ਇੱਕ ਅਨਿੱਖੜ ਅੰਗ ਸੀ ਤੇ ਇਸ ਸਭ ਦੇ ਦੁਆਲੇ ਇੱਕ ਚਾਰ-ਦੀਵਾਰੀ, ਪ੍ਰਕਾਰਾ ਸੀ। ਪ੍ਰਵੇਸ਼-ਦੁਆਰ ਨੂੰ, ਜਿਹੜੀ ਦੱਖਣ ਦੀ ਇੱਕ ਹੋਰ ਵਿਸ਼ੇਸ਼ ਮੰਜ਼ਿਲ- ਬੁਤਕ ਉਸਾਰੀ ਹੈ, ਇਸ ਦੇ ਇਸ ਕੱਦ-ਕਾਠ ਤੇ ਆਕਾਰ ਅਨੁਸਾਰ, ਦੁਆਰ ਸੋਭਾ, ਮਹਾ ਦੁਆਰਾ, ਜਾਂ ਗੋਪੁਰਾ ਕਿਹਾ ਗਿਆ। ਅਕਸਰ ਜੋੜਿਆ ਹੋਇਆ ਮੰਡਪ ਇਕ ਅਲੱਗ ਬਣਤਰ ਸੀ ਜਿਹੜੀ ਪ੍ਰਾਕਾਰਾਂ ਦੇ ਅੰਦਰ ਸਿਹਣ ਦੇ ਅਗਲੇ ਹਿੱਸੇ ਵਿੱਚ ਵੱਖਰੀ ਖੜੀ ਹੁੰਦੀ ਸੀ। ਮੁਖ ਵਿਮਾਨਾ ਦਾ ਕੱਦ-ਕਾਠ, ਇਸ ਦੇ ਲਾਗਵੇਂ ਅਰਧ ਜਾਂ ਮੁਖ-ਮੰਡਪ ਸਮੇਤ, ਇਕ ਚਬੂਤਰੇ, ਉਪਾ-ਪਿਥਾ, ਦੇ ਵਾਧੇ ਨਾਲ ਜਿਹੜਾ ਅਧਿਸਥਾਨ ਹੇਠਾਂ ਸੀ, ਵਧਾਇਆ ਗਿਆ ਸੀ। ਪਰ ਸੂਤਰਾਂ ਵਿਚੋਂ ਉਪਾ-ਪਿਥਾ ਨੂੰ ਇੱਕ ਵਿਕਲਪ ਭਾਗ ਦੇ ਰੂਪ ਵਿੱਚ ਬਿਆਨਿਆ ਗਿਆ ਹੈ। ਅਸੀਂ ਇਹ ਸਮਝਣਾ ਹੈ ਕਿ ਮੰਦਰ ਦਾ ਲੌਕਿਕ ਮਹੱਤਵ ਸਿੱਧੇ ਤੌਰ 'ਤੇ ਵਿਚਲੇ ਥਾਂ ਦੀ ਸਮਰੱਥਾ ਅਨੁਰੂਪ ਸੀ। ਮੁਖ ਦੇਵਤੇ ਤੋਂ ਬਿਨ੍ਹਾਂ, ਮੁਖ ਪੂਜਾ ਸਥਾਨ ਵਿੱਚ ਰੱਖੇ ਜਾਂਦੇ ਦੇਵੀ-ਦੇਵਤਿਆਂ ਨੂੰ ਮੁਖ ਰੂਪ ਵਿੱਚ ਦੋ ਆਕਾਰ ਦੇ ਆਲਿਆਂ ਜਾਂ ਦੇਵਾਕਸ਼ੋਥਾਂ ਵਿੱਚ, ਵਿਮਾਨਾ ਅਤੇ ਅਰਧ ਤੇ ਮਹਾ-ਮੰਡਪਾਂ ਦੀਆਂ ਕੰਧਾਂ ਉੱਤੇ ਅਤੇ ਉਸ ਇਮਾਰਤ ਦਿਆਂ ਤਲਾਂ ਜਾਂ ਮੰਜ਼ਿਲਾਂ ਉੱਤੇ ਰੱਖਣਾ ਪੈਂਦਾ ਸੀ। ਬਾਕੀ ਦੀਆਂ ਬੁੱਤ-ਮੂਰਤੀਆਂ ਨੂੰ ਮੰਡਪ ਦੇ ਥੰਮ੍ਹਾਂ ਉੱਤੇ ਵੀ ਥਾਂ ਦਿੱਤੀ ਜਾਂਦੀ ਸੀ। ਧਾਰਮਿਕ ਰੀਤਾਂ ਦੀ ਵਧ ਰਹੀ ਮਹੱਤਤਾ ਤੇ ਵਿਸਤਾਰ ਕਾਰਨ, ਅਤੇ ਵਧ ਰਹੇ ਤਿਉਹਾਰਾਂ ਕਾਰਨ, ਮੂਲ ਬਣਤਰ ਵਿੱਚ ਦੋਨੋਂ ਧੁਰੇ-ਗਤ ਤੇ ਘੇਰੇ-ਗਤ ਵਾਧੇ ਕੀਤੇ ਗਏ। ਇਹਨਾਂ ਵਾਧਿਆਂ ਨੇ ਧੁਰੇ ਉੱਤੇ ਸਹਾਇਕ ਮੰਡਪਾਂ ਦੀ ਸ਼ਕਲ ਧਾਰਨ ਕੀਤੀ ਅਤੇ ਕੇਂਦਰੀ ਇਕਾਈ ਦੁਆਲੇ ਉਪਸੰਗੀ ਮਠਾਂ ਜਾਂ ਵਿਮਾਨਾਂ, ਮੰਡਪਾਂ (ਹਾਲਾਂ) ਅਤੇ ਮਲੀਕਾਂ ਜਾਂ ਆਸ਼ਰਮਾਂ ਦੀ ਸ਼ਕਲ ਧਾਰਨ ਕੀਤੀ। ਇਹ ਸਾਰਾ ਇੱਕ ਜਾਂ ਇੱਕ ਤੋਂ ਵੱਧ ਪ੍ਰਕਰਾ ਵਿੱਚ ਘਿਰਿਆ ਹੋਇਆ ਸੀ, ਜਿਸ ਦੇ ਇਕ ਜਾਂ ਇਕ ਤੋਂ ਵਧੀਕ ਗੋਪੁਰਾ ਪ੍ਰਵੇਸ਼-ਦੁਆਰ ਸਨ ਤੇ ਇਸ ਤਰ੍ਹਾਂ ਦੱਖਣੀ ਭਾਰਤ ਦਾ ਪ੍ਰਚਲਿਤ ਮੰਦਰ-ਸਮੂਹ ਬਣਦਾ ਸੀ। ਕਦੇ ਕਦੇ ਇਹ ਵਿਸਤਾਰ ਮੁਖ-ਇਕਾਈ ਦੇ ਸਮਕਾਲੀ ਹੁੰਦੇ ਸਨ। ਕੁਝ ਹਾਲਤਾਂ ਜਿਵੇਂ ਥਾਂਜਾਉਰ ਵਿਖੇ ਬਰੀਹਅਦੀਸਵਰਾ ਵਿੱਚ, ਸਾਰਾ ਮੰਦਰ-ਸਮੂਹ ਇਕੋ ਸਮੇਂ ਵਿਉਂਤਿਆ ਗਿਆ ਤੇ ਉਸ ਦੀ ਰੂਪ-ਰੇਖਾ ਬਣਾਈ ਗਈ ਅਤੇ ਨਾਲੋ ਨਾਲ ਇਸ ਨੂੰ ਅਮਲ ਵਿੱਚ ਲਿਆਂਦਾ ਗਿਆ। ਪਰ ਬਹੁਤੀ ਵਾਰ, ਇਹ ਵੱਖ ਵੱਖ ਸਮਿਆਂ ਵਿੱਚ ਸਿਲਸਿਲੇਵਾਰ ਵਾਧਿਆਂ ਦਾ ਨਤੀਜਾ ਹੁੰਦਾ ਹੈ ਤੇ ਇਸ ਤਰ੍ਹਾਂ ਮੁਢਲੀ ਰੂਪ-ਰੇਖਾ ਵਿੱਚ ਲਗਾਤਾਰ ਵਾਧੇ ਕਾਰਨ ਵੱਡੇ ਵੱਡੇ ਮੰਦਰ-ਸਮੂਹ ਜਾਂ ਮੰਦਰਾਂ ਵਾਲੇ ਸ਼ਹਿਰ ਜਿਵੇਂ ਚਿਦੰਬਰਨ, ਤਿਰੂਵੰਨਾਮਲਾਈ, ਮਦੁਰਾਈ ਅਤੇ ਸਿਰੀਰੰਗਮ ਹੋਂਦ ਵਿੱਚ ਆਉਂਦੇ ਹਨ।

ਜਿਨ੍ਹਾਂ ਨੂੰ ਮੰਦਰ ਵਾਲੇ ਸ਼ਹਿਰ ਕਿਹਾ ਜਾਂਦਾ ਹੈ, ਜਿਵੇਂ ਸਿਰੀਰੰਗਮ, ਜਿਹੜਾ ਇਸ

ਸ਼੍ਰੇਣੀ ਵਿਚੋਂ ਸਭ ਤੋਂ ਵੱਡਾ ਹੈ, ਉਹ ਬਾਹਰਲੇ ਹਲਕਿਆਂ ਦੇ ਉਹਨਾਂ ਲੋਕਾਂ ਦੇ ਜਿਨ੍ਹਾਂ ਦਾ ਸਬੰਧ ਮੰਦਰ ਦੇ ਅੰਦਰਲੇ ਕੰਮਾਂ ਨਾਲ ਹੁੰਦਾ ਹੈ, ਰਹਿਣ ਲਈ ਘਰਾਂ ਦੀ ਵਿਵਸਥਾ ਮੰਦਰ ਵਿੱਚ ਕਰਦੇ ਹਨ। ਉਦਾਹਰਣ ਦੇ ਤੌਰ ਤੇ ਸਿਰੀਰੰਗਮ ਵਿੱਚ, ਜਿੱਥੇ ਰੰਗਾਨਾਥਾ (ਲੇਟਵਾਂ ਵਿਸ਼ਨੂੰ) ਦੇ ਮੂਲ ਮੰਦਰ ਦੇ ਕੇਂਦਰ ਦੁਆਲੇ ਇਕੋ ਕੇਂਦਰ ਨਾਲ ਜੁੜਿਆਂ ਸੱਤ ਪ੍ਰਾਕਰਾ ਜਾਂ ਚਾਰ ਦੀਵਾਰੀਆਂ ਹਨ, ਅੰਦਰਲੀਆਂ ਚਾਰ ਕੰਧਾਂ ਨੇ ਕਈ ਸਹਾਇਕ ਮਠਾਂ ਅਤੇ ਤਿਉਹਾਰ-ਮੰਡਪਾਂ ਨੂੰ ਘੇਰਿਆ ਹੋਇਆ ਹੈ ਜਦ ਕਿ ਤਿੰਨ ਬਾਹਰਲੀਆਂ ਕੰਧਾਂ ਦੇ ਅੰਦਰਲੇ ਪਾਸਿਆਂ ਦੇ ਨਾਲ ਨਾਲ ਰਿਹਾਇਸ਼ੀ ਘਰ ਤੇ ਭਵਨ ਹਨ ਜਿਨ੍ਹਾਂ ਨੂੰ ਮੇਕਾਈ (ਮਾਲੀਕਾ) ਕਿਹਾ ਜਾਂਦਾ ਹੈ। ਇਹ ਤੇ ਸਭ ਤੋਂ ਬਾਹਰਲੀ ਸੱਤਵੀਂ ਪ੍ਰਾਕਰਾ ਤੋਂ ਬਾਹਰਲੇ ਘਰ ਤੇ ਗਲੀਆਂ ਅਜੋਕਾ ਸ਼ਹਿਰੀ ਕਸਬਾ ਬਣਾਉਂਦੀਆਂ ਹਨ।

ਸਾਰੀਆਂ ਤਿੰਨ-ਆਕਾਰੀਆਂ ਇਮਾਰਤਾਂ ਵਿੱਚ ਜਿਥੇ ਵਿਉਂਤ ਦੇ ਅਤੇ ਉੱਚਾਈ ਦੇ ਪੱਖ ਮਹੱਤਵਪੂਰਨ ਹਨ, ਇਹ ਵਿਉਂਤ ਦੀ ਭਿੰਨ-ਭਿੰਨ ਤਰ੍ਹਾਂ ਦੀ ਪ੍ਰਕਿਰਤੀ ਅਤੇ ਉੱਚਾਈ ਦੀ ਮਾਤਰਾ ਹੈ ਜਿਸ ਨਾਲ ਤਲਾਂ ਜਾਂ ਮੰਜ਼ਿਲਾਂ ਦੀ ਗਿਣਤੀ ਦਾ ਵਿਸਤਾਰ ਵੀ ਸ਼ਾਮਲ ਹੈ ਜਿਸ ਨੂੰ ਤਲਾਛੰਦਾ ਕਿਹਾ ਜਾਂਦਾ ਹੈ, ਜਿਹੜੀ ਦੱਖਣੀ ਵਿਮਾਨਾਂ ਦੀ ਅਸਾਧਾਰਨ ਭਿੰਨਤਾ ਨੂੰ ਜਨਮ ਦਿੰਦੀ ਹੈ, ਜਿਸ ਦਾ ਨਤੀਜਾ ਉਹਨਾਂ ਦੀ ਭਿੰਨਤਾ ਅਤੇ ਵੱਖ ਵੱਖ ਸ਼੍ਰੇਣੀਆਂ ਦੇ ਵਰਗੀਕਰਣ ਵਿੱਚ ਨਿਕਲਦਾ ਹੈ। ਚਾਰ-ਬਾਹੀ ਵਰਗਾਕਾਰ ਜਾਂ ਚੌਕੋਰ ਵਿਉਂਤ ਅਤੇ ਵਿੰਗੇ-ਦਾਅ ਵਾਲੀਆਂ ਗੋਲਾਕਾਰ, ਅੰਡਾਕਾਰ ਅਤੇ ਮਹਿਰਾਬਦਾਰ ਵਿਉਂਤਾਂ, ਪਹਿਲੇ ਬੋਧੀ ਤੇ ਗੈਰ-ਬੋਧੀ ਮੰਦਰਾਂ ਵਿੱਚ ਆਮ ਪ੍ਰਚਲਿਤ ਸਨ। ਪਰ ਛੇ-ਬਾਹੀ ਜਾਂ ਅਠ-ਬਾਹੀ ਵਿਉਂਤ, ਜਿਸ ਦਾ ਦਖਣੀ ਵਿਮਾਨ ਦੀ ਤਿਆਰੀ ਵਿੱਚ ਪ੍ਰਯੋਗ ਕੀਤਾ ਗਿਆ ਹੈ, ਅਸਲ ਵਿੱਚ ਆਮ ਨਹੀਂ ਸੀ।

ਉੱਚਾਈ ਦੇ ਪੱਖ ਤੋਂ ਸਾਦਾ ਜਾਂ ਏਕਤਲਾ ਵਿਮਾਨਾ ਮੂਲ ਰੂਪ ਵਿੱਚ ਛੇ ਸਿੱਧੇ ਅੰਗਾਂ ਦਾ ਬਣਿਆ ਹੁੰਦਾ ਹੈ, ਜਿਹੜੇ ਨੀਂਹ ਤੋਂ ਸਿਖਰ ਤੱਕ ਇਉਂ ਹਨ : (1) ਅਧਿਸਥਾਨਾ ਜਾਂ ਨੀਂਹ। (2) ਪਦਾ ਜਾਂ ਥੰਮ ਜਾਂ ਭਿੱਤੀ ਜਾਂ ਕੰਧ, ਇਸ ਅਨੁਸਾਰ ਕਿ ਢਾਂਚਾ ਉਹਨਾਂ ਵਿਚੋਂ ਇੱਕ ਜਾਂ ਦੋਹਾਂ ਟੇਕਾਂ ਉੱਤੇ ਖੜ੍ਹਾ ਹੈ ਜਿਨ੍ਹਾਂ ਨੇ ਪੂਜਾ ਸਥਾਨ ਨੂੰ ਵਲਿਆ ਹੋਇਆ ਹੈ। (3) ਪ੍ਰਮੁੱਖ ਕਾਰਨਿਸ ਜਾਂ ਕਪੋਟਾ ਸਮੇਤ ਪ੍ਰਸਤਾਰਾ ਜਾਂ ਚਿਤਰਕਾਰੀ। (4) ਗ੍ਰਿਵਾ ਜਾਂ ਉਪਰਲੀ ਮੰਜ਼ਿਲ ਪੂਜਾ ਸਥਾਨ ਦੇ ਚਬੂਤਰੇ ਅਤੇ ਮੂਹਰਲੇ ਪਾਸੇ ਉੱਤੇ ਬਣਿਆ ਬੰਨਾ। (5) ਸਿਖਰ ਜਾਂ ਛੇਕੜਲੀ ਛੱਤ ਜਾਂ ਗ੍ਰਿਵਾ ਦੀ ਟੀਸੀ ਨੂੰ ਢੱਕਣ ਵਾਲੀ ਅੰਤਲੀ ਛੱਤ। (6) ਸਤੂਪੀ ਜਾਂ ਸਿਖਰ ਦੀ ਬੁਰਜੀ ਨੂੰ ਢੱਕ ਰਿਹਾ ਕਲਸ। ਅਜਿਹੀ ਸਾਦਾ ਉਸਾਰੀ ਜਾਂ ਅਲਪ ਵਿਮਾਨਾ ਨੂੰ ਏਕਤਲਾ ਜਾਂ ਇੱਕ-ਮੰਜ਼ਿਲਾ ਕਿਹਾ ਜਾਂਦਾ ਹੈ ਅਤੇ ਉਹ ਸ਼ਡਅੰਗਾਂ ਜਾਂ ਸ਼ਡਵਰਗਾ ਹੈ ਅਰਥਾਤ ਛੇ ਭਾਗਾਂ ਵਾਲਾ ਹੈ। ਇਸ ਦੇ ਪ੍ਰਧਾਨ-ਅੰਗਾਂ ਵਿੱਚ ਇਕ ਹੋਰ ਤਲ ਦਾ ਵਾਧਾ ਜਾਂ ਹਰਮਿਆ ਅਤੇ ਚਿਤਰ-ਵਰਣਨ ਜਾਂ ਹੇਠਲੀ ਮੰਜ਼ਿਲ ਨਾਲੋਂ ਛੋਟੇ ਆਕਾਰ ਦਾ ਪ੍ਰਸਤਾਰਾ, ਜਿਹੜਾ ਹੇਠਲੀ ਮੰਜ਼ਿਲ ਦੇ ਪ੍ਰਸਤਾਰਾ ਅਤੇ ਉਪਰਲੇ ਅੰਗਾਂ ਗ੍ਰਿਵਾ-ਸਿਖਰਾ-ਸਤੂਪੀ ਦੇ ਵਿਚਕਾਰ ਹੈ, ਇਸ ਵਿਮਾਨਾ ਨੂੰ ਦ੍ਵੀਤਲਾ ਜਾਂ ਦੋ-ਮੰਜ਼ਿਲਾ ਬਣਾਉਂਦੇ ਹਨ ਜਿਸ ਦੇ ਅੱਠ ਅੰਗ ਹਨ ਤੇ ਜਿਸ ਵਿੱਚ ਹਰਮਿਆ ਤੇ ਦੂਜੇ ਤਲ ਦੇ ਪ੍ਰਸਤਾਰਾ ਦਾ ਵਾਧਾ ਹੋਇਆ ਹੈ। ਅਜਿਹੇ ਅਸ਼ਟ-ਅੰਗਾ ਵਿਮਾਨਾ ਪਹਿਲੇ ਪੜਾਵਾਂ ਉੱਤੇ ਬਹੁਤ ਆਮ ਸਨ। ਮੰਜ਼ਿਲਾਂ ਤਿੰਨ ਜਾਂ ਚਾਰ ਤਕ ਵਧਾਈਆਂ ਜਾ ਸਕਦੀਆਂ ਸਨ (ਤ੍ਰੀਤਲਾ ਜਾਂ ਚਤੁਸ਼ਤਲਾ) ਆਦਿ ਤੇ ਇਸ ਹਾਲਤ ਵਿੱਚ ਉਹਨਾਂ ਨੂੰ ਜਟੀ ਵਿਮਾਨਾਂ ਕਿਹਾ ਜਾਂਦਾ ਸੀ। ਵਡੇਰੇ ਵਿਮਾਨਾਂ ਜਿਨ੍ਹਾਂ ਦੀਆਂ ਪੰਜ ਤਲਾਂ ਜਾਂ ਪੰਜ ਤੋਂ ਵਧ ਤਲਾਂ ਹਨ

ਤੇ ਜਿਹੜੀਆਂ 16 ਤੱਕ ਜਾਂ ਸਕਦੀਆਂ ਹਨ, ਨੂੰ ਸਿਲਪਾ ਸੂਤਰਾਂ ਵਿੱਚ ਮੁਖ ਵਿਮਾਨਾ ਕਿਹਾ ਗਿਆ ਹੈ। ਇਸ ਸੰਦਰਭ ਵਿੱਚ ਥਾਂਜਾਉਰ ਦਾ ਮਹਾਨ ਬਰੀਹਆਦੀਸਵਰਾ ਵਿਮਾਨਾ ਹੈ ਜਿਸ ਦੀ ਉੱਚਾਈ 60 ਮੀਟਰ ਤੋਂ ਵੀ ਵੱਧ ਹੈ।

ਦੱਖਣੀ ਵਿਮਾਨਾ ਦਾ ਬਹੁਤ ਹੀ ਵਿਸ਼ੇਸ਼ ਤੇ ਵਿਆਪਕ ਖਾਸਾ ਹਰ ਇਕ ਮੰਜ਼ਿਲ ਦੇ ਸਿਖਰ ਉੱਤੇ ਤੇ ਇਸਦੇ ਬਾਹਰਲੇ ਘੇਰੇ 'ਤੇ ਸਥਿਤ ਪ੍ਰਸਤਾਰਾ ਉੱਤੇ ਅਤੇ ਅਗਲੇ ਤਲ ਦੇ ਆਕਾਰ ਜਾਂ ਹਰਮਿਆ ਦੁਆਲੇ ਵਿਮਾਨਾ ਵਰਗੇ ਲਘੂ ਮਠਾਂ ਦੀ ਲੜੀ ਦੀ ਵਿਵਸਥਾ ਹੈ। ਅਜਿਹੀ·ਲੜੀ ਨੂੰ ਹਰਾ ਕਿਹਾ ਜਾਂਦਾ ਹੈ। ਜਦਕਿ ਸਾਧਾਰਨ ਕਿਸਮ ਦੇ ਏਕਤਲਾ ਅਲਪ ਵਿਮਾਨਾ ਵਿੱਚ ਇਸ ਦਾ ਹੋਣਾ ਨਿਸਚਿਤ ਨਹੀਂ ਹੈ। ਜਟੀ ਅਤੇ ਮੁਖ ਵਿਮਾਨਾਂ ਵਿੱਚ ਅਜਿਹੇ ਹਰਾ ਹੁੰਦੇ ਹਨ। 700 ਈਸਵੀ ਤੱਕ ਦੀਆਂ ਪਹਿਲੀਆਂ ਉਦਾਹਰਣਾਂ ਵਿੱਚ ਬਹੁ-ਮੰਜ਼ਿਲੀ ਵਿਮਾਨਾਂ ਦੇ ਸਾਰੇ ਤਲਾਂ ਦੇ ਸਿਖਰ ਉੱਤੇ ਹਰਾ ਉਪਲਬਧ ਹੈ ਅਤੇ ਸਭ ਤੋਂ ਉਪਰਲੇ ਤਲ ਦੇ ਸਿਖਰ ਉੱਤੇ ਇਹ ਗ੍ਰਿਵਾ ਨੂੰ ਘੇਰੇ ਵਿੱਚ ਲੈਂਦਾ ਹੈ। ਪਿਛਲੀਆਂ ਹਾਲਤਾਂ ਵਿੱਚ ਸਭ ਤੋਂ ਸਿਖਰਲੇ ਤਲ ਉਤੇ ਹਰਾ ਗ਼ਾਇਬ ਹੈ। ਇਸ ਦਾ ਸਥਾਨ ਵਾਹਨਾਂ ਜਾਂ ਲੰਚਣਾਂ ਅਰਥਾਤ ਪਛਾਣ-ਯੋਗ ਚਿੰਨ੍ਹਾਂ ਜਿਹੜੇ ਆਦਿਤਲਾ ਦੇ ਪੂਜਾ-ਸਥਾਨ ਵਿੱਚ ਰੱਖੇ ਮੁਖ ਦੇਵਤੇ ਦੇ ਅਨੁਕੂਲ ਹਨ, ਨੇ ਲੈ ਲਿਆ ਹੈ। ਉਹ ਸ਼ਿਵ ਮੰਦਰਾਂ ਵਿੱਚ ਨੰਦੀ ਜਾਂ ਭੂਤ ਹਨ, ਦੇਵੀ ਵਿਸ਼ਨੂੰ ਜਾਂ ਜੈਨ ਮੰਦਰਾਂ ਵਿੱਚ ਸ਼ੇਰ, ਵਿਸ਼ਨੂੰ ਮੰਦਰਾਂ ਵਿੱਚ ਗਰੁੜ ਅਤੇ ਇਸੇ ਤਰ੍ਹਾਂ ਹੀ ਹੋਰ। ਇਹ ਇਸ ਸਮੇਂ ਤੋਂ ਅੱਗੇ ਲਈ ਦੱਖਣੀ ਮੰਦਰਾਂ ਦੀ ਸਥਿਰ ਵਿਸ਼ੇਸ਼ਤਾ ਬਣ ਗਈ। ਇਸ ਤਰ੍ਹਾਂ ਧਾਰਮਿਕ ਜਾਂ ਸ਼੍ਰੇਣੀਗਤ ਚਰਿੱਤਰ ਅਤੇ ਕਿਸੇ ਮੰਦਰ ਦੇ ਪਵਿੱਤਰੀਕਰਨ ਦੀ ਕਿਸਮ ਦੀ ਪਛਾਣ ਦੂਰ ਤੋਂ ਹੀ ਵਾਹਨਾਂ ਦੀ ਪ੍ਰਕਿਰਤੀ ਜਾਂ ਉਸ ਦੇ ਸਭ ਤੋਂ ਸਿਖਰਲੇ ਤਲ ਉੱਤੇ ਰੱਖੇ ਲੰਚਣਾਂ ਤੋਂ ਹੀ ਕੀਤੀ ਜਾ ਸਕਦੀ ਹੈ।

ਯੋਜਨਾ ਅਨੁਸਾਰ—ਚਾਰ ਬਾਹੀਆ, ਬਹੁ-ਬਾਹੀਆ ਜਾਂ ਵਿੰਗੀਆਂ ਬਾਹੀਆਂ ਵਾਲਾ—ਦੱਖਣੀ ਸਿਲਪਾ ਅਤੇ ਅਗਾਮਾ ਸੂਤਰਾਂ ਅਨੁਸਾਰ, ਦੱਖਣੀ ਵਿਮਾਨਾਂ ਨੂੰ ਇਹਨਾਂ ਸ਼੍ਰੇਣੀਆਂ ਵਿੱਚ ਵੰਡਿਆ ਜਾ ਸਕਦਾ ਹੈ : ਨਗਾਰਾ, ਦਰਾਵਿੜਾ ਅਤੇ ਵੇਸਾਰਾ। ਉਹ ਜਿਹੜਾ ਚਾਰ-ਬਾਹੀਆ ਹੈ, ਵਰਗਾਕਾਰ ਜਾਂ ਹੇਠਾਂ ਤੋਂ ਟੀਸੀ ਤੱਕ ਚੌਕੋਰ ਹੈ ਜਾਂ ਜਿਸਦਾ ਗ੍ਰਿਵਾ ਅਤੇ ਸਿਖਰਾ ਚਾਰ-ਬਾਹੀਆ ਹੈ, ਨਾਗਰਾ ਸ਼੍ਰੇਣੀ ਵਿੱਚ ਰੱਖਿਆ ਜਾਂਦਾ ਹੈ। ਉਹ ਜਿਹੜਾ ਹੇਠਾਂ ਤੋਂ ਟੀਸੀ ਤੱਕ ਛੇ ਜਾਂ ਅੱਠ-ਬਾਹੀਆ ਹੈ ਜਾਂ ਜਿਸ ਦਾ ਗ੍ਰਿਵਾ ਜਾਂ ਸਿਖਰਾ, ਛੇ ਬਾਹੀਆ ਜਾਂ ਅੱਠ-ਬਾਹੀਆ ਹੈ, ਦਰਾਵਿੜਾ ਕਿਹਾ ਜਾਂਦਾ ਹੈ। ਉਹ ਜਿਹੜਾ ਨੀਂਹ ਤੋਂ ਟੀਸੀ ਤੱਕ ਗੋਲਾਕਾਰ, ਅੰਡਾਕਾਰ ਜਾਂ ਗੁੰਬਦ-ਦਾਰ ਹੈ ਜਾਂ ਆਪਣੇ ਗ੍ਰਿਵਾ ਅਤੇ ਸਿਖਰਾ ਵਿੱਚ ਵੀ ਅਜਿਹੀ ਵਿਉਂਤ ਰਖਦਾ ਹੈ, ਵੇਸਾਰਾ ਹੈ। ਜਦੋਂ ਕਿ ਆਮ ਤੌਰ 'ਤੇ ਨਗਾਰਾ ਦੇ ਅਸਲੀ ਰੂਪ ਦੀ ਬਣਤਰ ਵਿੱਚ ਇਕ ਸਮਾਨ ਵਰਗਾਕਾਰ ਜਾਂ ਚੌਰਸ ਵਿਉਂਤ ਮਿਲਦੀ ਹੈ। ਬਹੁਤ ਸਾਰੀਆਂ ਹਾਲਤਾਂ ਵਿੱਚ, ਗ੍ਰਿਵਾ ਅਤੇ ਸਿਖਰਾ ਅਠ-ਬਾਹੀਆ ਜਾਂ ਗੋਲਾਕਾਰ ਜਾਂ ਮਹਿਰਾਬਦਾਰ ਵਿਉਂਤ ਧਾਰਨ ਕਰ ਸਕਦਾ ਹੈ, ਇਹ ਵਿਉਂਤ ਇੱਕ ਵਰਗਾਕਾਰ ਆਕਾਰ ਜਿਹੜਾ ਆਦਿਤਲਾ ਜਾਂ ਸਾਧਾਰਨ ਜਾਂ ਬਹੁ-ਮੰਜ਼ਿਲੀ ਇਮਾਰਤਾਂ ਵਿੱਚ ਤਲਾਂ ਦੀਆਂ ਲੜੀਆਂ ਨਾਲ ਬਣੀ ਹੁੰਦੀ ਹੈ। ਇਸ ਤਰ੍ਹਾਂ ਅਜਿਹੇ ਵਿਮਾਨ ਦ੍ਰਾਵਿੜਾ ਜਾਂ ਵੇਸਾਰਾ ਦੀ ਮਿਲੀ-ਜੁਲੀ ਕਿਸਮ ਬਣਦੇ ਹਨ। ਇਸੇ ਤਰ੍ਹਾਂ ਚੌਰਸ ਆਕਾਰ ਉੱਤੇ ਅੰਡਾਕਾਰ ਗ੍ਰਿਵਾ ਅਤੇ ਸਿਖਰਾ ਹੋ ਸਕਦਾ ਹੈ ਜਿਹੜਾ ਮੁੜ ਵਿਮਾਨਾ ਨੂੰ ਵੇਸਾਰਾ ਬਣਾ ਦੇਵੇਗਾ। ਇਸ ਤਰ੍ਹਾਂ ਹੇਠਲੇ ਹਿੱਸਿਆਂ ਦੀ ਸ਼ਕਲ ਜਾਂ ਆਕਾਰ ਨਾਲੋਂ ਇਹ ਗ੍ਰਿਵਾ-ਸਿਖਰਾ

ਅੰਗਾਂ ਦੀ ਵਿਉਂਤ ਹੈ ਜਿਹੜੀ ਵਾਸਤਵ ਵਿੱਚ ਇਸ ਤਰ੍ਹਾਂ ਦੇ ਵਰਗੀਕਰਨ ਵਿੱਚ ਮਹੱਤਤਾ ਰਖਦੀ ਹੈ।

ਵਰਗਾਕਾਰ, ਗੋਲਾਕਾਰ, ਛੇ-ਬਾਹੀਆ ਜਾਂ ਅਠ-ਬਾਹੀਆ ਇਮਾਰਤ ਜਿਸ ਦਾ ਸਿਖਰ ਗੁੰਬਦਦਾਰ ਹੈ ਅਤੇ ਇਕ ਕਲਸ ਜਾਂ ਸਤੂਪੀ ਵਿੱਚ ਖ਼ਤਮ ਹੁੰਦਾ ਹੈ, ਨੂੰ ਕੁਟਾ ਸਿਖਰ ਵਾਲਾ ਕੁਟਾ ਵਿਮਾਨਾ ਕਿਹਾ ਜਾਂਦਾ ਹੈ। ਚੌਰਸ ਅਤੇ ਅੰਡਾਕਾਰ ਆਕਾਰ ਵਾਲੀਆਂ ਇਮਾਰਤਾਂ ਜਿਨ੍ਹਾਂ ਦਾ ਸਿਖਰ ਛਕੜੇ ਵਰਗਾ ਹੈ, ਜਿਨ੍ਹਾਂ ਦੀ ਛੱਤ ਗੁੰਬਦ ਵਰਗੀ ਜਾਂ ਉਲਟੀ ਕਿਸ਼ਤੀ ਵਾਂਗ ਹੈ ਜਾਂ ਸਿਖਰ ਕਿਨਾਰੇ ਦੇ ਨਾਲ ਨਾਲ ਸਤੂਪੀਆਂ ਦੀ ਕਤਾਰ ਦਾ ਬਣਿਆ ਹੋਇਆ ਹੈ, ਨੂੰ ਸਾਲਾ ਵਿਮਾਨ ਜਾਂ ਕੋਸ਼ਥਾ ਜਾਂ ਸਭਾ ਰੂਪ ਕਿਹਾ ਜਾਂਦਾ ਹੈ। ਚਪਾ ਜਾਂ ਗੁੰਬਦਦਾਰ ਇਮਾਰਤ ਜਿਸ ਦੀ ਗੁੰਬਦਦਾਰ ਛੱਤ ਹੈ ਅਤੇ ਆਡੇ-ਦਾਅ ਭਾਗ ਦੇ ਨਾਲ ਨਾਲ ਕਲਸਾਂ ਦੀਆਂ ਲੜੀਆਂ ਹਨ, ਨੂੰ ਆਮ ਤੌਰ ਤੇ, ਹਸਤੀ-ਪ੍ਰਿਸ਼ਥਾ ਜਾਂ ਗਜ-ਪ੍ਰਿਸ਼ਥਾ ਕਿਹਾ ਜਾਂਦਾ ਹੈ ਕਿਉਂਕਿ ਇਹ ਖੜੇ ਹੋਏ ਹਾਥੀ ਦੇ ਪਿਛਲੇ ਪਾਸੇ ਨਾਲ ਮਿਲਦੀ ਹੈ। ਇਹ ਪੰਜਾਰਾਂ ਜਾਂ ਨਿਦਾਂ ਦੀ ਸ਼੍ਰੇਣੀ ਵਿੱਚ ਆਉਂਦੀ ਹੈ।

ਹਰਾ ਜਾਂ ਬਹੁ-ਮੰਜ਼ਿਲੀ ਵਿਮਾਨਾਂ ਦਿਆਂ ਤਲਾਂ ਦੀ ਟੀਸੀ ਉੱਤੇ ਲਘੂ-ਮਠਾਂ ਦੀ ਲੜੀ, ਇਹਨਾਂ ਤਿੰਨ ਮਠ-ਰੂਪਾਂ ਦੀ ਸ਼੍ਰੇਣੀ ਦੀ ਬਣੀ ਹੁੰਦੀ ਹੈ — ਲਘੂ ਕੁਟਾ, ਸਲਾ (ਜਾਂ ਕੋਸ਼ਥਾ) ਅਤੇ ਪੰਜਾਰਾ (ਜਾਂ ਨਿਦਾ)। ਇਹਨਾਂ ਨੂੰ ਖੂੰਜਿਆਂ ਉਤੇ ਅਤੇ ਤਲਾ ਦੇ ਉਪਰਲੇ ਸਿਰਿਆਂ ਉੱਤੇ, ਬਾਹੀਆਂ ਦੇ ਨਾਲ ਨਾਲ ਰੱਖਿਆ ਜਾਂਦਾ ਹੈ ਅਤੇ ਕੁਟਾ, ਕੋਸਥਾ ਅਤੇ ਪੰਜਾਰਾ ਤੱਤਾਂ ਜਿਨ੍ਹਾਂ ਨੂੰ ਹਰਨਤਾਰਾ ਕਿਹਾ ਜਾਂਦਾ ਹੈ, ਨਾਲੋਂ ਘੱਟ ਉੱਚਾਈ ਵਾਲੇ ਮਠਾਂ ਵਰਗੇ ਜਾਂ ਮੁੰਡੇਰ ਵਰਗੇ ਹਿੱਸਿਆਂ ਦੀ ਲੰਬਾਈ ਨਾਲ ਇਕ ਦੂਜੇ ਨੂੰ ਜੋੜਿਆ ਜਾਂਦਾ ਹੈ। ਇਹਨਾਂ ਹਰਨਤਾਰਾ ਮਠਾਂ ਦੀਆਂ ਲੰਬਾਈਆਂ ਵਿੱਚ ਖੱਪਾ-ਨੁਮਾ-ਖਿੜਕੀ ਵਰਗੇ ਵਾਧੇ ਹਨ ਜਿਸ ਵਿੱਚ ਇੱਕ ਹੇਠਲਾ ਆਇਤਾਕਾਰ ਹਿੱਸਾ ਹੈ ਜਾਂ ਅਸਲੀ ਖਿੜਕੀ ਹੈ, ਜਿਹੜੀ ਮਠ ਦੀ ਕੰਧ ਤੋਂ ਅੱਗੇ ਵਧੀ ਹੋਈ ਹੈ ਅਤੇ ਉਪਰਲੇ ਭਾਗ ਵਿੱਚ ਇੱਕ ਮਹਿਰਾਬਦਾਰ ਮੋਘਾ ਹੈ ਜਿਹੜਾ ਹਰਨਤਾਰਾ ਮਠ ਦੀ ਛੱਜੇ ਵਾਲੀ ਛੱਤ ਤੋਂ ਅੱਗੇ ਵਧਿਆ ਹੋਇਆ ਹੈ। ਇਹਨਾਂ ਨੂੰ ਕਸ਼ੁਦਰਾ ਨਾਸਿਕਾ ਕਿਹਾ ਜਾਂਦਾ ਹੈ ਕਿਉਂਕਿ ਉਹ ਵਿਮਾਨਾ ਦੇ ਮੁਖ ਗ੍ਰਿਵਾ-ਸਿਖਰਾ ਭਾਗ ਦੇ ਪਾਸਿਆਂ ਉਪਰਲੇ ਅਜਿਹੇ ਵਾਧਿਆਂ ਤੋਂ ਛੋਟੇ ਹਨ, ਜਿਹੜੇ ਮਹਾ-ਨਾਸਿਕਾਂ ਹਨ ਅਤੇ ਮੂਲ ਰੂਪ ਵਿੱਚ ਰੌਸ਼ਨਦਾਨਾਂ ਦਾ ਕੰਮ ਦਿੰਦੇ ਸਨ। ਇਹ ਦੇਖਿਆ ਜਾਵੇਗਾ ਕਿ ਹਰਾ ਮਾਮੱਲਾ—ਸ਼ੈਲੀ ਦੇ ਬਹੁਤੇ ਗੁਫ਼ਾ-ਮੰਦਰਾਂ ਵਿੱਚ, ਕੇਵਲ ਚੌਰਸ ਸਲਾਂ ਦੀ ਇਕ ਲੜੀ ਹੈ ਅਤੇ ਹਰ ਇਕ ਪਾਸੇ ਦੇ ਅੰਤਲੇ ਸਿਰੇ ਉੱਤੇ ਕੁਟਾ ਹਨ ਜਿਹੜੇ ਖੂੰਜਿਆਂ ਦੇ ਅਨੁਰੂਪ ਹਨ ਅਤੇ ਇਸੇ ਲਈ ਇਹਨਾਂ ਨੂੰ ਕਰਨਾਕੁਟਾ ਕਿਹਾ ਜਾਂਦਾ ਹੈ, ਪਹਿਲੀ ਵਾਰ ਪੰਚ-ਪਾਂਡਵ ਗੁਫ਼ਾ-ਮੰਦਰ ਵਿੱਚ ਮਿਲਦੇ ਹਨ। ਜਦ ਕਿ ਸਲਾ ਹਰ ਪਾਸੇ ਦੀ ਲੰਬਾਈ ਨਾਲ ਅਤੇ ਕਰਨਾਕੁਟਾ ਨੁਕਰਾਂ ਉੱਤੇ, ਬਹੁਤ ਸਾਰੇ ਇਕ-ਪੱਥਰੇ ਵਿਮਾਨਾਂ ਵਿੱਚ ਮਿਲਦੇ ਹਨ, ਨਿੰਦਾ ਜਾਂ ਪੰਜਾਰਾ, ਹਰਾ ਦੇ ਤੀਜੇ ਤੱਤ ਦੇ ਰੂਪ ਵਿੱਚ ਕੇਵਲ ਦੋ ਹਾਲਤਾਂ ਵਿੱਚ ਦਿਖਾਈ ਦਿੰਦਾ ਹੈ ਅਰਥਾਤ ਧਰਮਰਾਜਾ ਰਥ ਦੇ ਪਹਿਲੇ ਤਲ ਉੱਤੇ ਅਤੇ ਨਕੁਲ-ਸਹਿਦੇਵ ਰਥ ਦੇ ਦੂਜੇ ਤਲ ਉੱਤੇ, ਜਿਹਨਾਂ ਨੂੰ ਸੱਤਵੀਂ ਸਦੀ ਦੇ ਅੰਤ ਵਿੱਚ ਪੂਰਾ ਕੀਤਾ ਗਿਆ ਸੀ। ਭਾਵੇਂ ਇਸਨੂੰ, ਦੋਹਾਂ ਚਾਲੁਕਿਆਂ ਤੇ ਪੱਲਵਾਂ ਦੇ ਇਕ, ਦੋ ਜਾਂ ਤਿੰਨ ਤਲਾਂ ਵਾਲੇ ਅਲਪ-ਵਿਮਾਨਾ ਦੇ ਉਸਾਰੀ-ਪੜਾਅ ਉਤੇ ਦੁਹਰਾਇਆ ਨਹੀਂ ਗਿਆ, ਸਿਨਿਦਾ ਅਠਵੀਂ ਸਦੀ ਤੋਂ ਅੱਗੇ ਵੱਡੇ ਜਾਟੀ ਅਤੇ ਮੁਖ ਵਿਮਾਨਾਂ ਦੇ ਅਨਿਖੜ ਅੰਗ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ।

ਹਰਾ, ਤਲਾ ਦੇ ਕੇਂਦਰੀ ਹਰਮਿਆ ਨਾਲੋਂ ਜਿਸ ਨੂੰ ਇਹ ਘੇਰੇ ਵਿੱਚ ਲੈਂਦਾ ਹੈ, ਵੱਖਰਾ ਹੋ ਸਕਦਾ ਹੈ, ਵਿਚਕਾਰ ਤੰਗ ਪ੍ਰਦੱਖਣਾ ਰਾਹ ਨੂੰ ਛਡਦਾ ਹੈ ਜਿਸ ਤਰ੍ਹਾਂ ਧਰਮਰਾਜਾ ਰਥ ਵਿੱਚ ਸਾਰੇ ਤਲ ਵਰਤਣ ਦੀ ਨੀਤ ਨਾਲ ਬਣਾਏ ਗਏ ਹਨ ਤੇ ਜਿਸ ਦੇ ਹਰ ਤਲ ਵਿੱਚ ਇੱਕ ਕਮਰਾ ਹੈ। ਅਜਿਹੇ ਹਰਾ ਨੂੰ ਅਨਾਰਪਿਟਾ ਕਿਹਾ ਜਾਂਦਾ ਹੈ। ਹਰ ਇੱਕ ਮੰਜ਼ਿਲ ਦੇ ਕੇਂਦਰੀ ਭਾਗ ਦੁਆਲੇ ਮਠਾਂ ਦੇ ਛੋਟੇ ਰੂਪਾਂ ਦੇ ਘੇਰੇ ਦੀ ਇਹ ਯੋਜਨਾ, ਹੇਠਲੀ ਮੰਜ਼ਿਲ ਉੱਤੇ ਅਜਿਹੀ ਹੀ ਰੂਪ-ਰੇਖਾ ਦੀ ਯੋਜਨਾ ਅਨੁਸਾਰ ਹੋ ਸਕਦੀ ਹੈ ਜਿਸ ਵਿੱਚ ਕੇਂਦਰੀ ਮਠ ਸਹਾਇਕ ਜਾਂ ਪਰਿਵਾਰਾ ਮਠਾਂ ਵਿੱਚ ਘਿਰਿਆ ਹੋਵੇ ਅਤੇ ਇਸ ਤੋਂ ਪਤਾ ਲੱਗੇ ਕਿ ਇਸ ਨੂੰ ਹਰ ਮੰਜ਼ਿਲ ਉੱਤੇ ਯੋਜਨਾ-ਬੱਧ ਤਰੀਕੇ ਨਾਲ ਨਿਭਾਇਆ ਗਿਆ ਹੈ। ਅਨਾਰਪਿਟਾ ਹਰਾ ਦੀ ਇਹ ਯੋਜਨਾ ਉਹਨਾਂ ਵਿਮਾਨਾਂ ਵਿੱਚ ਸੰਭਵ ਸੀ ਜਿਥੇ ਮਠ ਸੰਧਾਰਾ ਸੀ ਜਾਂ ਦੂਹਰੀ ਕੰਧ ਵਿੱਚ ਘਿਰਿਆ ਹੋਇਆ ਸੀ ਤੇ ਜਿੱਥੇ ਦੋਹਾਂ ਕੰਧਾਂ ਵਿਚਕਾਰ ਦਾ ਰਾਹ ਪ੍ਰਦੱਖਣਾ ਰਾਹ ਸੀ ਤੇ ਜਿਥੇ ਅੰਦਰਲੀ ਕੰਧ ਵਧੇਰੇ ਉੱਚੀ ਹੁੰਦੀ ਹੋਈ ਦੂਜਾ ਤਲਾ ਹਰਮਿਆ ਬਣਾਉਂਦੀ ਸੀ ਜਦ ਕਿ ਬਾਹਰਲੀ ਕੰਧ ਕੇਵਲ ਆਦਿਤਲਾ ਦੀ ਉੱਚਾਈ ਤਕ ਜਾਂਦੀ ਸੀ ਤੇ ਜਿਸਦੇ ਉਪਰ ਇਸਦਾ ਪ੍ਰਸਤਾਰਾ ਅਤੇ ਹਰਾ ਸੀ। ਇਸ ਨਿਯਮ ਦੇ ਹੋਰ ਵਿਸਤਾਰ ਅਨੁਸਾਰ ਆਦਿਤਲਾ ਪੂਜਾ ਸਥਾਨ ਦੁਆਲੇ ਇੱਕ-ਕੇਂਦਰਿਤ ਕੰਧਾਂ ਦੀ ਗਿਣਤੀ ਤਿੰਨ ਹੋ ਸਕਦੀ ਸੀ ਜਿਸ ਨਾਲ ਤਿੰਨ-ਮੰਜ਼ਿਲਾ ਵਿਮਾਨਾ ਬਣਦਾ ਸੀ। ਸਭ ਤੋਂ ਬਾਹਰਲੀ ਕੰਧ ਆਦਿਤਲਾ ਦੀ ਉਚਾਈ ਤੱਕ ਜਾਂਦੀ ਹੋਈ, ਵਿਚਕਾਰਲੀ ਕੰਧ ਦੂਜੇ ਤਲਾ ਦੀ ਉਚਾਈ ਤੱਕ ਤੇ ਸਭ ਤੋਂ ਅੰਦਰਲੀ ਕੰਧ ਤੀਜੇ ਤਲਾ ਦੀ ਉਚਾਈ ਤਕ। ਹਰ ਇਕ ਤਲਾ ਦੀ ਉਚਾਈ ਉੱਤੇ ਲੇਟਵੇਂ-ਦਾਅ ਵਿਭਾਜਨ ਨਾਲ ਤਿੰਨ, ਇਕ ਉੱਪਰ ਦੂਜੇ ਦੇ ਰੂਪ ਵਿੱਚ ਗਰਭਾ-ਗ੍ਰਹਿ ਬਣਦੇ ਹਨ ਜਿਨ੍ਹਾਂ ਦੇ ਅੰਦਰ ਦੇਵੀ-ਦੇਵਤੇ ਹੁੰਦੇ ਹਨ।

ਭਾਵੇਂ ਅਜਿਹੇ ਕੁਝ ਵਿਮਾਨ ਪੱਲਵਾਂ ਦੇ ਸਮੇਂ ਤੋਂ ਅੱਗੇ ਬਣੇ ਹੋਏ ਮਿਲਦੇ ਹਨ, ਮੁਖ ਸ਼੍ਰੇਣੀ ਦੇ ਸਾਰੇ ਵਿਮਾਨਾਂ ਵਿੱਚ ਇਸ ਵਿਉਂਤ ਦੇ ਵਿਆਪਕ ਵਿਸਤਾਰ ਦਾ ਨਤੀਜਾ ਭਾਰੀ, ਮਧਰੇ ਤੇ ਨੀਂਹ ਅਤੇ ਉਚਾਈ ਦੇ ਪੱਖੋਂ ਬੇਡੌਲ ਨਿਸਬਤ ਦੀਆਂ ਇਮਾਰਤਾਂ ਵਿੱਚ ਨਿਕਲਿਆ ਜਿਨ੍ਹਾਂ ਵਿੱਚ ਉਚਾਈ ਦੇ ਮੁਕਾਬਲੇ ਉਤੇ ਨੀਂਹ ਦਾ ਖੇਤਰ ਬਹੁਤ ਵੱਡਾ ਹੁੰਦਾ ਸੀ। ਹੱਲ ਇਹ ਸੀ ਕਿ ਆਦਿਤਲਾ ਪੂਜਾ-ਸਥਾਨ ਦੁਆਲੇ ਵਡੀਆਂ ਵਡੀਆਂ ਕੰਧਾਂ ਉਸਾਰੀਆਂ ਜਾਂਦੀਆਂ ਜਿਹੜੀਆਂ ਉੱਚੀਆਂ ਹੋ ਸਕਦੀਆਂ ਸਨ ਤੇ ਭਾਰ ਸਹਿ ਸਕਦੀਆਂ ਸਨ ਅਤੇ ਉਪਰਲੇ ਤਲਾਂ ਨੂੰ ਕੇਵਲ ਵਿਉਂਤ ਹਿਤ ਹੀ ਜਾਂ ਕ੍ਰਿਆਸ਼ੀਲਤਾ ਤੋਂ ਮੁਕਤ ਮੰਜ਼ਿਲਾਂ ਬਣਾ ਸਕਦੀਆਂ ਸਨ ਜਿਸ ਨਾਲ ਹਰਾ, ਤਲਾ ਹਰਮਿਆ ਕੰਧ ਵਿੱਚ ਸ਼ਾਮਲ ਹੋ ਜਾਂਦੇ ਤੇ ਇਸ ਤਰ੍ਹਾਂ ਵਿਚਕਾਰਲਾ ਪ੍ਰਦੱਖਣਾ-ਰਾਹ ਖ਼ਤਮ ਕਰ ਦਿੰਦੀਆਂ। ਅਜਿਹੇ ਹਰਾ ਨੂੰ ਅਰਪਿਟਾ ਕਿਹਾ ਜਾਂਦਾ ਸੀ ਅਤੇ ਵਿਮਾਨਾ ਜਿਸ ਦੇ ਆਦਿਤਲਾ ਵਿਚਲੇ ਮਠ ਦੁਆਲੇ ਅਜਿਹੀ ਇਕਹਿਰੀ ਕੰਧ ਹੁੰਦੀ ਸੀ, ਨਿਰਅੰਧਾਰਾ ਕਿਹਾ ਜਾਂਦਾ ਸੀ। ਇਸ ਸਭ ਦੀ ਇਸ ਇੱਛਾ ਤੋਂ ਪ੍ਰੇਰਨਾ ਮਿਲਦੀ ਸੀ ਕਿ ਮੁਕਾਬਲਤਨ ਛੋਟੇ ਖੇਤਰ ਉਤੇ ਪ੍ਰਭਾਵਸ਼ਾਲੀ ਉਚਾਈ ਵਾਲੇ ਵਿਮਾਨ ਉਸਾਰੇ ਜਾਣ।

ਵਰਗਾਕਾਰਤਾ ਨੂੰ ਜਾਂ ਚਾਰ-ਬਾਹੀਆਂ, ਬਹੁ-ਬਾਹੀਆਂ, ਗੋਲਾਕਾਰ ਜਾਂ ਮਹਿਰਾਬਦਾਰ ਇਮਾਰਤਾਂ ਦੇ ਆਦਿਤਲਾ ਦੀਆਂ ਬਾਹੀਆਂ ਨੂੰ, ਅਧਿਸਥਾਨਾ ਦੇ ਸਭ ਤੋਂ ਹੇਠਲੇ ਹਿੱਸੇ ਤੋਂ ਸ਼ੁਰੂ ਕਰਕੇ, ਕੰਧ ਦੇ ਛਜਿਆਂ ਦੇ ਵਾਧਿਆਂ ਜਾਂ ਵਕਫ਼ਿਆਂ ਤੇ ਬਣੇ ਖਪਿਆਂ ਨਾਲ ਤੋੜਿਆ ਜਾ ਸਕਦਾ ਸੀ। ਇਸ ਯੋਜਨਾ ਨੂੰ ਉਪਰ ਵੀ ਤਲਾਂ ਤਕ ਲਾਗੂ ਕੀਤਾ ਜਾ ਸਕਦਾ ਸੀ ਜਿਸ ਨਾਲ ਖੂੰਜਿਆਂ ਅਤੇ ਬਾਹੀਆਂ ਦੇ ਨਾਲ ਨਾਲ, ਵਿਚਕਾਰਲੇ ਖਾਲੀ ਥਾਵਾਂ ਸਮੇਤ, ਗਲੀਆਂ ਦੀ ਯੋਜਨਾ

ਬਣਾਈ ਜਾ ਸਕਦੀ ਸੀ। ਉੱਤਰ-ਸ਼ੈਲੀ ਮੰਦਰਾਂ ਵਿੱਚ ਹੋਏ ਵਧਾਣਾਂ ਨੂੰ ਰਥ ਦੇ ਵਾਧਿਆਂ ਦੇ ਰੂਪ ਵਿੱਚ ਪ੍ਰਗਟਾਇਆ ਜਾਂਦਾ ਹੈ ਅਤੇ ਇਹਨਾਂ ਨੂੰ ਤ੍ਰੀ ਰਥਾ, ਪੰਚ ਰਥਾ, ਸਪਤ ਰਥਾ ਆਦਿ ਕਿਹਾ ਜਾਂਦਾ ਹੈ, ਇਸ ਗੱਲ ਨੂੰ ਧਿਆਨ ਵਿਚ ਰਖਦਿਆਂ ਕਿ ਵਰਗਾਕਾਰ ਦੇ ਹਰ ਪਾਸੇ ਉਤੇ ਵਧੇ ਹੋਏ ਵਧਾਣ ਤਿੰਨ, ਪੰਜ ਜਾਂ ਸੱਤ ਹਨ। ਦੱਖਣੀ ਵਿਮਾਨਾਂ ਵਿੱਚ ਇਹਨਾਂ ਹਿੱਸਿਆਂ ਨੂੰ ਇਹ ਨਾਂ ਨਹੀਂ ਦਿੱਤੇ ਗਏ। ਵਧਾਣਾਂ ਨੂੰ ਏਥੇ ਭਦਰਾ ਕਿਹਾ ਜਾਂਦਾ ਹੈ। ਥੰਮ੍ਹਲਿਆਂ ਦੇ ਬਾਹਰਲੇ ਖੂੰਜਿਆਂ ਉਤੇ ਉਹ ਟਿਕੇ ਹੋਏ ਹਨ। ਉਹਨਾਂ ਦੇ ਅੰਦਰਲੇ ਕੋਨਿਆਂ ਨਾਲ ਲਗਦੀਆਂ ਕੰਧਾਂ ਨਾਲ, ਅਤੇ ਪ੍ਰਸਤਾਰਾ ਖੇਤਰ ਉਪਰ ਜਿਹੜਾ ਉਸੇ ਤਰ੍ਹਾਂ ਵਧਿਆ ਹੋਇਆ ਹੈ, ਸਥਿਤੀ ਅਨੁਸਾਰ ਹਰਾ ਦੇ ਭਾਗ — ਕੂਟਾ, ਸਲਾ ਜਾਂ ਪੰਜਾਰਾ – ਹੁੰਦੇ ਹਨ। ਖੂੰਜੇ ਵਾਲਿਆਂ ਉੱਤੇ, ਜਿਹੜੇ ਬਰਾਬਰ ਦੀਆਂ ਬਾਹੀਆਂ ਵਾਲੇ ਵਰਗਾਕਾਰ ਹਨ, ਹਰਾ ਦੇ ਕੂਟਾ ਹਨ ਜਿਨ੍ਹਾਂ ਨੇ ਸਥਿਰ ਰੂਪ ਵਿੱਚ ਖੂੰਜਿਆਂ ਨੂੰ ਮੱਲਿਆ ਹੋਇਆ ਹੈ ਅਤੇ ਜਿਨ੍ਹਾਂ ਨੂੰ ਉਚਿਤ ਤੌਰ 'ਤੇ ਕਰਨਾਕੂਟਾ ਕਿਹਾ ਜਾਂਦਾ ਹੈ। ਵਿਮਾਨ ਦੇ ਹਰ ਮੱਥੇ ਉਤੇ ਵਧਾਣ ਜਿਹੜੇ ਖੂੰਜਿਆਂ ਵਾਲੇ ਵਾਧਿਆਂ ਵਿਚਕਾਰ ਹਨ, ਵਧੇਰੇ ਚੌੜੇ ਹਨ, ਜਦੋਂ ਉਹਨਾਂ ਦੇ ਪ੍ਰਸਤਾਰਾ ਉੱਪਰ ਹਰਾ ਦੇ ਸਲਾ ਹੁੰਦੇ ਹਨ। ਇਹਨਾਂ ਦੋਹਾਂ ਵਿਚਕਾਰ ਵਧਾਣਾਂ ਦੀ ਤੀਜੀ ਕਿਸਮ ਸਭ ਤੋਂ ਸੌੜੀ ਹੈ ਕਿਉਂਕਿ ਉਹਨਾਂ ਦੇ ਪ੍ਰਸਤਾਰਾ ਉੱਤੇ ਪੰਜਾਰਾ ਜਾਂ ਹਰਾ ਦਾ ਨਿਦਾ ਅੰਸ਼ ਹੁੰਦਾ ਹੈ। ਇਹ ਕੇਵਲ ਵੱਡੇ ਜਟੀ ਅਤੇ ਮੁਖ ਵਿਮਾਨਾਂ ਵਿੱਚ ਹੁੰਦੇ ਹਨ। ਇਹ ਵਧਾਣ, ਵਿਸ਼ੇਸ਼ ਤੌਰ 'ਤੇ ਉਹ ਜਿਹੜੇ ਚੌੜੇ ਹੁੰਦੇ ਹਨ ਜਿਨ੍ਹਾਂ ਦੇ ਸਿਖਰ ਉੱਤੇ ਸਲਾ ਹੁੰਦਾ ਹੈ, ਉਹਨਾਂ ਵਿੱਚ ਖੱਪੇ ਹੁੰਦੇ ਹਨ, ਅਧਿਸਥਾਨਾ ਦੇ ਤਲ ਉੱਤੇ, ਟਿਕੇ ਹੋਏ ਕੌਲਿਆਂ ਵਿਚਕਾਰ ਅਤੇ ਪ੍ਰਸਤਾਰਾ ਦੇ ਕਪੋਟਾ ਹੇਠਾਂ। ਇਹਨਾਂ ਵਿੱਚ ਬੁੱਧ-ਮੂਰਤੀਆਂ ਰੱਖੀਆਂ ਹੋਈਆਂ ਹਨ ਅਤੇ ਇਹਨਾਂ ਨੂੰ ਦੇਵਾਕੋਸ਼ਥਾ ਕਿਹਾ ਜਾਂਦਾ ਹੈ। ਵਧਾਣਾਂ ਵਿਚਕਾਰਲੇ ਖਾਲੀ ਥਾਂ ਤਲਾ ਦੀ ਅਸਲੀ ਕੰਧ ਨੂੰ ਦਰਸਾਉਂਦੇ ਹਨ ਅਤੇ ਪਹਿਲਿਆਂ ਨਮੂਨਿਆਂ ਵਿੱਚ ਬੁੱਤਾਂ ਤੋਂ ਬਿਨ੍ਹਾਂ ਹਨ। ਉਹਨਾਂ (ਖਾਲੀ ਥਾਵਾਂ) ਵਿੱਚ ਕੇਵਲ ਥੰਮ੍ਹਲੇ ਹਨ, ਪਰ ਕੁਝ ਪਿਛਲੇਰਿਆਂ ਵਿੱਚ ਮੂਰਤੀਆਂ ਲਈ ਪੱਟੀਆਂ ਵੀ ਹਨ। ਏਥੋਂ ਤੀਕ ਕਿ ਘੱਟ ਚੌੜੇ ਆਲੇ ਹਨ ਜਾਂ ਸਜਾਵਟੀ ਕਿਸਮ ਦੇ ਥੰਮ੍ਹ ਚਿਤਰ ਹਨ।

ਥੰਮ੍ਹ ਅਤੇ ਕੌਲੇ ਕਾਫੀ ਹੱਦ ਤਕ ਲੱਕੜੀ ਦੇ ਮੌਲਿਕ ਥੰਮ੍ਹਾਂ ਤੇ ਕੌਲਿਆਂ ਦੇ ਅਨੁਕੂਲ ਹਨ ਜਿਨ੍ਹਾਂ ਦੇ ਉਪਰਲੇ ਹਿੱਸੇ ਤਰਾਸ਼ੇ ਹੋਏ ਹਨ, ਜਿਹੜੇ ਇੱਕ "ਸਿਲਸਿਲੇ" ਨੂੰ ਬਣਾਉਂਦੇ ਹਨ ਜਿਵੇਂ ਇਸ ਨੂੰ ਨਿਰਮਾਣ-ਕਲਾ ਦੀ ਸ਼ਬਦਾਵਲੀ ਵਿੱਚ ਕਿਹਾ ਜਾਂਦਾ ਹੈ। ਧੁਰੇ ਦੀ ਨੀਂਹ ਜਾਂ ਚੌਕੀ ਹੈ, ਓਮਾ, ਅਤੇ ਇਸ ਦੇ ਸਿਖਰ ਉੱਤੇ ਕੰਵਲ ਦੀਆਂ ਪੱਤੀਆਂ ਦਾ ਪਟਾ ਹੈ ਜਿਸ ਨਾਲ ਹਾਰਾਂ ਦੀਆਂ ਕੁੰਡਲੀਆਂ ਹੇਠਾਂ ਵਲ ਲਟਕ ਰਹੀਆਂ ਹਨ। ਇਹ ਹਿੱਸਾ ਜਿਸ ਨੂੰ ਮਲਅਸਥਾਨਾ ਅਤੇ ਪਦਮਾ-ਬੰਧਾ ਕਿਹਾ ਜਾਂਦਾ ਹੈ ਧੁਰੇ ਦੀ ਚੋਟੀ ਦਾ ਸਿਖਰ ਹੈ ਅਤੇ ਸਿਖਰਲੇ ਹਿੱਸੇ ਦਾ ਮੁੱਢ ਹੈ ਜਿਹੜਾ ਤਰਾਸ਼ੇ ਹੋਏ ਹਿਸਿਆਂ, ਇਕ ਘੜਾ, ਲਾਸੂਨਾ ਜਾਂ ਕਲਸ ਦਾ ਬਣਿਆ ਹੋਇਆ ਹੈ ਜਿਹੜਾ ਪਦਮਾ ਬੰਧਾ ਦੇ ਉਪਰ ਰਖਿਆ ਹੋਇਆ ਹੈ, ਤਸ਼ਤਰੀ ਦੀ ਸ਼ਕਲ ਵਰਗਾ ਹਿੱਸਾ ਤਾੜੀ, ਜਿਸਦੇ ਉਪਰ ਇਕ ਚਪਟਾ ਗੱਠਲ ਜਾਂ ਗੱਦੀ-ਨੁਮਾ ਹਿੱਸਾ ਕੁੰਭਾ ਹੈ ਜਿਸ ਦੇ ਉਪਰ ਉਲਟੀ ਥਾਲੀ ਦੀ ਸ਼ਕਲ ਵਰਗਾ ਹਿੱਸਾ ਅਤੇ ਇਕ ਚਿਤਰ ਅਰਥਾਤ ਪਾਲੀ (ਜਾਂ ਪਦਮਾ ਜਦੋਂ ਇਸ ਦੀ ਸ਼ਕਲ ਉਲਟੇ ਪੱਤੀਆਂ ਵਾਲੇ ਖਿੜੇ ਕੰਵਲ ਦੀ ਉਤੇਜਨਾ ਦਿੰਦੀ ਹੈ), ਜਿਹੜੀ ਵਾਸਤਵ ਵਿੱਚ ਚੌਕੀ ਵਰਗੀ ਸਿਖਰਲੀ-ਸਿਲ ਦਾ ਹੇਠਲਾ ਹਿੱਸਾ ਬਣਾਉਂਦੀ ਹੈ ਅਰਥਾਤ ਫਲਾਕਾ। ਫਲਾਕਾ ਜਿਹੜਾ ਪਹਿਲੇ ਰੂਪਾਂ ਵਿੱਚ ਵੱਡਾ, ਮੋਟਾ ਅਤੇ

ਵਰਗਾਕਾਰ ਸੀ, ਪਿਛਲੇ ਮੰਦਰਾਂ ਵਿੱਚ ਬਹੁ-ਬਾਹੀਆਂ ਜਾਂ ਗੋਲਾਕਾਰ, ਪਤਲਾ ਤੇ ਛੋਟਾ ਬਣ ਗਿਆ। ਇਹ ਤੋੜੇ ਦੇ ਬ੍ਰੈਕਟ ਜਾਂ ਵੱਡੇ ਟੁਕੜੇ ਪੋਟੀਕਾ, ਨੂੰ ਸਹਾਰਾ ਦਿੰਦਾ ਹੈ ਜਿਸ ਦੇ ਉਪਰ ਸ਼ਤੀਰੀ ਜਾਂ ਉਤੀਰਾ ਹੈ। ਓਮਾ ਜਾਂ ਥੰਮ੍ਹ ਦੀ ਨੀਂਹ ਨੂੰ ਅਕਸਰ ਇਕ ਜਾਨਵਰ, ਵਾਸਤਵਿਕ ਜਾਂ ਮਿਥਿਹਾਸਕ ਜਾਂ ਕਿਸੇ ਅਰਸ਼ੀ ਹਸਤੀ ਦੀ ਸ਼ਕਲ ਵਿੱਚ ਬਦਲ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਇਹਨਾਂ ਵਿੱਚ ਚੌਕੜੀ ਮਾਰ ਕੇ ਬੈਠੇ ਜਾਂ ਪਿਠ ਉੱਪਰ ਚੁੱਕੀ ਖੜੇ ਵਿਆਨਾ (ਸ਼ੇਰ ਵਰਗੀਆਂ ਮਿਥਿਹਾਸਕ ਸ਼ਕਲਾਂ ਜਿਨ੍ਹਾਂ ਦੇ ਚਿਹਰੇ ਬਦਲੇ ਹੋਏ ਹਨ), ਹਾਥੀ, ਨਾਗ, ਨਾਗ-ਦੇਵਤੇ, ਭੂਤ ਸ਼ਾਮਲ ਹਨ। ਥੰਮ੍ਹ ਦਾ ਧੁਰਾ ਤੇ ਥੰਮ੍ਹ ਦੇ ਉਪਰਲੇ ਹਿੱਸੇ ਵੀ, ਫਲਾਕਾ ਤੋਂ ਬਿਨ੍ਹਾਂ, (ਜਿਹੜਾ ਪਹਿਲੇ ਰੂਪਾਂ ਵਿੱਚ ਹਮੇਸ਼ਾ ਵਰਗਾਕਾਰ ਰਹਿੰਦਾ ਹੈ) ਚਾਰ-ਬਾਹੀਏ ਜਾਂ ਵਰਗਾਦਾਰ ਹੋਣ ਦੀ ਥਾਂ, ਛੇ, ਅੱਠ, ਸੋਲ੍ਹਾਂ ਜਾਂ ਬਹੁਤੀਆਂ ਬਾਹੀਆਂ ਰਖ ਸਕਦੇ ਹਨ ਜਾਂ ਕੁਝ ਹਿੱਸੇ ਵਿੱਚ ਗੋਲਾਕਾਰ ਵੀ ਹੋ ਸਕਦੇ ਹਨ। ਪੋਤੀਕਾ ਲਈ ਸ਼ਕਲਾਂ ਧਾਰਨ ਕਰਦੇ ਹਨ ਜਿਵੇਂ ਪੱਲਵ ਗੁਫ਼ਾ-ਮੰਦਰਾਂ ਦੇ ਤਰੰਗਾ ਪੋਤੀਕਾ ਜਾਂ ਦੂਜਿਆਂ ਵਿੱਚ ਢਲੇ ਹੋਏ ਸਾਦਾ ਪੋਤੀਕਾ। ਉਹਨਾਂ ਵਿੱਚ ਪਿਛੋਂ ਇਕ ਕੇਂਦਰੀ ਵਧੀ ਹੋਈ ਚੂਲ ਜਾਂ ਦੂਹਰੇ ਚੱਕਰਦਾਰ ਅਲੰਕਾਰ ਦਾ ਵਿਕਾਸ ਹੁੰਦਾ ਹੈ ਜਾਂ ਉਹ ਅੱਗੇ ਵਧੀ ਹੋਈ ਵਿੰਗੀ ਬਾਂਹ ਦੀ ਸ਼ਕਲ ਧਾਰਨ ਕਰਦੇ ਹਨ ਜਿਸ ਦੇ ਸਿਰੇ ਉੱਤੇ ਝੁਮਕਾ-ਨੁਮਾ ਕੰਵਲ ਦੀ ਡੋਡੀ ਹੈ। ਇਹ ਪੰਦਰਵੀਂ ਸਦੀ ਤੇ ਇਸ ਤੋਂ ਪਿਛੋਂ ਦੇ ਮੰਦਰਾਂ ਦੇ ਪੁਸ਼ਪ ਪੋਤੀਕਾ ਹਨ। ਇਹ ਸ਼ਕਲਾਂ ਖੇਤਰੀ ਵਿਕਾਸ ਵਲ ਸੰਕੇਤ ਕਰਦੀਆਂ ਹਨ ਅਤੇ ਸਮੇਂ-ਕ੍ਰਮ ਅਨੁਸਾਰ ਹੋਏ ਵਿਸਤਾਰ ਨੂੰ ਵੀ ਦਰਸਾਉਂਦੀਆਂ ਹਨ।

ਇੱਕ ਹੋਰ ਮਹੱਤਵਪੂਰਨ ਸ਼ਿਲਪੀ ਵਿਸ਼ੇਸ਼ਤਾ ਤੋਰਾਨਾ ਹੈ ਜਿਹੜਾ ਮੂਲ ਰੂਪ ਵਿੱਚ ਇੱਕ ਮਹਿਰਾਬਦਾਰ ਗਜਰਾ ਹੈ (ਕਦੇ ਕਦੇ ਇਹ ਸਿੱਧਾ ਹੁੰਦਾ ਹੈ ਜਿਵੇਂ ਸਾਚੀਂ ਦੇ ਤੋਰਾਨਾਂ ਵਿੱਚ, ਜਿਹੜਾ ਦੋ ਥੰਮ੍ਹਾਂ ਉੱਪਰ ਜੜ੍ਹਿਆ ਹੁੰਦਾ ਹੈ) ਅਤੇ ਇੱਕ ਪਵਿੱਤਰ ਤੇ ਰੀਤੀਬੱਧ ਪ੍ਰਵੇਸ਼-ਦੁਆਰ ਬਣਾਉਂਦਾ ਹੈ। ਅਜਿਹੇ ਸੁਤੰਤਰ ਰੂਪ ਵਿੱਚ ਖੜੇ ਤੋਰਾਨਾ ਪ੍ਰਵੇਸ਼-ਦੁਆਰ ਜਾਂ ਸਤੰਭ ਤੋਰਾਨਾ, ਪ੍ਰਾਚੀਨ ਸ਼ਾਹੀ ਮਹੱਲਾਂ ਦੇ ਗੋਪੁਰਾ ਪ੍ਰਵੇਸ਼-ਦੁਆਰਾਂ ਨਾਲੋਂ ਪਹਿਲਾਂ ਬਣੇ ਮੰਨੇ ਜਾਂਦੇ ਹਨ। ਪਰ ਜਦ ਕਿ ਉੱਤਰੀ ਸਮਾਰਕਾਂ ਵਿੱਚ ਤੋਰਾਨਾ ਪ੍ਰਵੇਸ਼-ਦੁਆਰ ਬਰਕਰਾਰ ਹੈ, ਜਿਵੇਂ ਸਾਂਚੀ ਅਤੇ ਭੁਵਨੇਸ਼ਵਰ ਵਿਖੇ, ਇਹ ਗੋਪੁਰਾ ਪ੍ਰਵੇਸ਼-ਦੁਆਰ ਹੈ ਜਿਹੜਾ ਦੱਖਣ ਵਿੱਚ ਪ੍ਰਚਲਿਤ ਰਿਹਾ ਹੈ ਅਤੇ ਮੰਦਰ-ਸਮੂਹ ਦਾ ਬਹੁਤ ਹੀ ਵਿਸ਼ੇਸ਼ ਤੇ ਅਨਿੱਖੜ ਅੰਗ ਬਣਦਾ ਹੈ। ਫਿਰ ਵੀ ਤੋਰਾਨਾ ਸੰਕਲਪ ਨੂੰ ਅੱਖੋਂ ਓਹਲੇ ਨਹੀਂ ਕੀਤਾ ਗਿਆ ਹੈ, ਇਸ ਨੂੰ ਵਿਮਾਨਾ ਜਾਂ ਗੋਪੁਰਾ ਦੇ ਬਹੁਤ ਸਾਰੇ ਆਲਿਆਂ ਅਤੇ ਪ੍ਰਵੇਸ਼-ਦੁਆਰਾਂ ਵਿੱਚ ਵਰਤਿਆ ਗਿਆ ਹੈ ਅਤੇ ਇਹਨਾਂ ਨੂੰ ਭਿੱਤੀ ਤੋਰਾਨਾ ਕਿਹਾ ਗਿਆ ਹੈ। ਉਹਨਾਂ ਨੂੰ ਸਹਾਰਾ ਦੇ ਰਹੇ ਥੰਮ੍ਹ, ਉਪਰਲੇ ਹਿੱਸਿਆਂ ਸਮੇਤ, ਥੰਮ੍ਹਾਂ ਜਾਂ ਥੰਮ੍ਹਲਿਆਂ ਵਰਗੇ ਹੀ ਹਨ। ਫਲਾਕਾ ਜਾਂ ਸਿਖਰਲੀ ਸਿਲ ਦੀ ਟੀਸੀ ਉੱਤੇ ਬੈਠੇ ਉਸਦੇ ਮਕਾਰਾਂ ਦੇ ਮੂੰਹਾਂ ਵਿਚੋਂ ਫੁੱਲਾਂ-ਪੱਤੀਆਂ ਦੇ ਮਹਿਰਾਬਦਾਰ ਗਜਰੇ ਨਿਕਲੇ ਹੋਏ ਹਨ ਜਾਂ ਇਹ ਜਾਨਵਰਾਂ, ਗਣਾਂ ਅਤੇ ਦੂਜੀਆਂ ਸ਼ਕਲਾਂ ਦੀਆਂ ਸਜਾਵਟੀ ਪੱਟੀਆਂ ਹਨ। ਏਸੇ ਲਈ ਇਹਨਾਂ 'ਤੋਰਾਨਾ' ਨੂੰ ਪਤਰ ਤੋਰਾਨਾ, ਚਿਤਰ ਤੋਰਾਨਾ, ਵਿਦਿਆ ਧਾਰਾ ਤੋਰਾਨਾ ਆਦਿ ਕਿਹਾ ਜਾਂਦਾ ਹੈ। ਇਹ ਕੁਝ ਗੁਫ਼ਾ-ਮੰਦਰਾਂ ਦੇ ਪ੍ਰਵੇਸ਼-ਦੁਆਰਾਂ ਨੂੰ, ਆਲਿਆਂ ਦੇ ਮੱਥਿਆਂ ਨੂੰ ਜਾਂ ਦੇਵਾਕੋਸ਼ਥਾਂ ਨੂੰ, ਵਿਮਾਨਾਂ ਦੀਆਂ ਕੰਧਾਂ ਉੱਤੇ ਅਤੇ ਕਈ ਸ਼੍ਰੇਣੀਆਂ ਤੇ ਆਕਾਰਾਂ ਦੇ ਨਾਸਿਕਾਂ ਜਿਵੇਂ ਮਹਾ ਨਾਸਿਕਾ, ਸੁਕਾਨਾਸਿਕਾ, ਕਸ਼ੁਦਰਾ ਨਾਸਿਕਾ ਅਤੇ ਅਲਪ ਨਾਸਿਕਾ ਦੇ ਮੱਥਿਆਂ ਨੂੰ ਬਣਾਉਂਦੇ ਦਿਖਾਏ ਗਏ ਹਨ। ਪ੍ਰਸਤਾਰਾ ਦੇ ਕਪੋਟਾ ਉੱਤੇ ਨੋਕਦਾਰ ਤਿਕੋਨੀ-ਖਿੜਕੀ ਵਰਗੇ ਗੁੰਬਦਦਾਰ ਕੂੱਡੂ ਜ਼ੇਵਰਾਂ ਦੇ ਮੂਹਰੇ, ਸਹਾਇਕ ਥੰਮ੍ਹਾਂ ਤੋਂ ਬਿਨ੍ਹਾਂ, ਤੋਰਾਨਾ ਹਨ।

1 ਬੈਲੂਰ ਵਿਖੇ ਚੇਨਾਕੇਸਵਾ ਮੰਦਰ (ਦੇਖੋ ਸਫ਼ਾ 137)





2. ਵਿਦਿਆਸ਼ੰਕਰ ਮੰਦਰ ਸਰਿੰਗੇਰੀ (ਦੇਖੋ ਸਫ਼ਾ 151)



3. ਰਾਮੇਸ਼ਵਰਮ ਵਿਖੇ ਰਾਮਾਸਵਾਮੀ ਮੰਦਰ (ਦੇਖ ਸਫ਼ਾ 161)



4. ਵੈਲੋਰ ਵਿਖੇ ਜਲਕੰਥੇਸ਼ਵਰਾ ਮੰਦਰ (ਦੇਖੋ ਸਫ਼ਾ 161)

ਅਧਿਸਥਾਨਾ ਜਾਂ ਨੀਂਹ ਵੀ ਕਈ ਰੂਪਾਂ ਦੀ ਹੈ। ਆਪਣੇ ਬਹੁਤ ਹੀ ਸਾਦਾ ਤੇ ਮੁੱਢਲੇ ਰੂਪ ਵਿੱਚ ਇਹ ਵਧੇ ਹੋਏ ਹੇਠਲੇ ਹਿੱਸੇ, ਉਪਾਨਾ, ਗਰਦਨ–ਵਾਂਗ ਸਿੱਧਾ ਖੱਪਿਆਂ ਵਾਲਾ ਉੱਚਾ ਹਿੱਸਾ, ਕੰਥ, ਅਤੇ ਉਪਰਲੇ ਵਧੇ ਹੋਏ ਚਬੂਤਰੇ, ਪਰਾਤੀ ਜਾਂ ਪੱਤਿਕਾ ਦੀ ਬਣੀ ਹੁੰਦੀ ਹੈ। ਅਜਿਹੇ ਅਧਿਸਥਾਨਾਂ ਨੂੰ ਮੰਚ ਕਿਹਾ ਜਾਂਦਾ ਹੈ। ਥੋੜ੍ਹਾ ਜਿਹਾ ਵਿਸਤਾਰ ਥੰਭੇ ਦੇ ਹੇਠਲੀ ਕੰਗਣੀ ਦੇ ਆਕਾਰ ਨੂੰ ਜੋੜਨਾ ਹੋ ਸਕਦਾ ਹੈ ਜਿਸ ਨੂੰ ਕੁਮੁਦਾ ਕਿਹਾ ਜਾਂਦਾ ਹੈ ਜਿਹੜਾ ਤਿੰਨ–ਮੁਖਾ ਹੈ (ਤ੍ਰੀਪਤਾ) ਜਾਂ ਗੋਲ ਹੈ (ਵਰਿਤਾ) ਅਤੇ ਕੰਧਾ ਦੇ ਉਪਰ ਤੇ ਪਤੀਕਾ ਦੇ ਹੇਠਾਂ ਰੱਖਿਆ ਜਾਂਦਾ ਹੈ, ਜਿਸ ਦਾ ਇੱਕ ਹੋਰ ਸਾਦਾ ਰੂਪ ਹੈ ਜਿਹੜਾ ਉਪਾਨਾ ਨਾਲੋਂ ਘੱਟ ਵਧਿਆ ਹੋਇਆ ਹੈ ਪਰ ਇਸ ਨਾਲੋਂ ਉੱਚਾ ਹੈ ਤੇ ਇਸ ਦੇ ਉੱਪਰ ਆਉਂਦਾ ਹੈ ਤੇ ਇਸ ਨੂੰ ਜਗਾਤੀ ਕਿਹਾ ਜਾਂਦਾ ਹੈ। ਤੀਜਾ ਵੱਖਰਾ ਰੂਪ ਪੋਤੀਕਾ ਖੇਤਰ ਦੇ ਹੇਠਾਂ ਇਕ ਝੁਕੇ ਹੋਏ ਕਪੋਟਾ ਜਾਂ ਕਾਰਨਿਸ ਦਾ ਵਾਧਾ ਹੋ ਸਕਦਾ ਹੈ। ਇਹ ਜਗਾਤੀ ਜਾਂ ਕੁਮੁਦਾ ਕੰਵਲ ਦੀਆਂ ਪੱਤੀਆਂ ਦੀਆਂ ਲੜੀਆਂ ਉੱਪਰ ਰੱਖਿਆ ਜਾਂਦਾ ਹੈ ਜਿਸ ਤੋਂ ਇਹ ਪ੍ਰਗਟ ਹੋਵੇ ਕਿ ਇਹ ਉਪਾਨਾ ਉੱਪਰ ਫੈਲਿਆ ਹੋਇਆ ਹੈ। ਇਹ (ਰੂਪ) ਪਹਿਲੇ ਸਮਿਆਂ ਵਿੱਚ, ਖੇਤਰੀ ਰੂਪਾਂ ਵੱਲ ਸੰਕੇਤ ਕਰਦੇ ਹਨ ਅਤੇ ਪਿਛਲੇਰਿਆਂ ਰੂਪਾਂ ਵਿੱਚ ਇਸ ਦਾ ਵਿਸਤਾਰ ਮਿਲਦਾ ਹੈ।

ਅਧਿਸਥਾਨਾ ਰੂਪਾਂ ਦੇ ਭਿੰਨ ਭਿੰਨ ਜੁਟ ਜਿਵੇਂ ਤਲਾਛੰਦਾ ਵਿੱਚ ਤਲਾਂ ਦੀ ਗਿਣਤੀ, ਕਰਨਾਕੂਟਾਂ ਵਿਚਕਾਰ ਹਰਾਂ ਦੇ ਅੰਗਾਂ ਵਿੱਚ ਤਬਦੀਲੀਆਂ, ਸਿਲਸਿਲੇਵਾਰ ਤਲਾਂ ਵਿੱਚ ਉਹਨਾਂ ਦੀ ਵਿਕਲਪਕ ਜਾਂ ਉਲਟ ਸਥਿਤੀ ਤੇ ਉਹਨਾਂ ਦੀ ਗਿਣਤੀ ਅਤੇ ਦੂਜੀਆਂ ਵਿਸ਼ੇਸ਼ਤਾਵਾਂ ਨੇ ਭਿੰਨ ਤਰ੍ਹਾਂ ਦੇ ਵਿਮਾਨਾਂ ਨੂੰ ਜਨਮ ਦਿੱਤਾ ਜਿਵੇਂ ਕਿ ਸਿਲਪਾ ਤੇ ਅਗਾਮਾ ਸੂਤਰਾਂ ਵਿੱਚ ਵਿਸਥਾਰ ਨਾਲ ਸ਼੍ਰੇਣੀ–ਬੱਧ ਕੀਤਾ ਗਿਆ ਹੈ ਅਤੇ ਜਿਵੇਂ ਦੱਖਣ ਦੇ ਹਜ਼ਾਰਾਂ ਮੰਦਰਾਂ ਵਿਚੋਂ ਉਪਲਬਧ ਹਨ।

ਜਦ ਕਿ ਦੱਖਣੀ ਮੰਦਰ ਦੀ ਆਪਣੇ ਸਭ ਤੋਂ ਪਹਿਲੇ ਰੂਪ ਦੀ ਇਕੋ ਇਕ ਕਿਸਮ ਵਿੱਚ ਕੇਵਲ ਗਰਭਾ–ਗ੍ਰਹਿ ਦੁਆਲੇ ਵਿਮਾਨਾ ਸੀ ਜਿਸ ਦਾ ਅੰਤਰਾਲ ਜਾਂ ਅਰਧ-ਮੰਡਪਾ ਡਿਉਢੀ–ਨੁਮਾ ਸ਼ੀ ਪਰ ਅਗਾਮਾ ਤੇ ਧਾਰਮਿਕ ਰੀਤਾਂ ਦੇ ਵਿਕਾਸ ਨਾਲ ਇਸ ਦਾ ਵਿਸਤਾਰ ਸ਼ੁਰੂ ਹੋਇਆ। ਮੰਡਪ ਜਿਵੇਂ ਮਹਾ–ਮੰਡਪ, ਮੁਖ–ਮੰਡਪ, ਅਗਰ–ਮੰਡਪ ਆਦਿ ਧੁਰੀ–ਗਤ ਰੂਪ ਵਿੱਚ ਜੋੜੇ ਗਏ ਅਤੇ ਜਲਦੀ ਹੀ ਬਾਹਰਲੇ ਘੇਰੇ ਉੱਤੇ ਵੀ ਉਤਸਵ ਸਥਾਪਨਾ ਅਤੇ ਸਭਾ–ਮੰਡਪ ਵੀ ਜੋੜੇ ਗਏ। ਦੱਖਣੀ ਮੰਦਰਾਂ ਦੇ ਸਾਰੇ ਮੰਡਪ ਚਪਟੀ ਛੱਤਾਂ ਵਾਲੇ ਹਨ ਭਾਵੇਂ ਉਹ ਕਿੰਨੇ ਵੀ ਲੰਬੇ ਜਾਂ ਵੱਡੇ ਕਿਉਂ ਨਾ ਹੋਣ। ਜੇ ਸਥਾਨਕ ਪੌਣ ਪਾਣੀ ਦੀਆਂ ਪ੍ਰਸਥਿਤੀਆਂ ਦੀ ਮੰਗ ਹੋਵੇ ਤਾਂ, ਕਦੇ ਕਦੇ ਇਹਨਾਂ ਮੰਦਰਾਂ ਦੀਆਂ ਛੱਤਾਂ ਢਲਵੀਆਂ ਹੁੰਦੀਆਂ ਹਨ ਜਿਵੇਂ ਪੱਛਮੀ ਤਟ ਉੱਤੇ ਅਤੇ ਪ੍ਰਾਇਦੀਪ ਦੇ ਅਖੀਰਲੇ ਸਿਰੇ ਉੱਤੇ। ਇਹ ਜੋ ਵੀ ਉੱਤਰੀ ਪਰਸਾਦਾ ਮੰਦਰਾਂ ਵਿੱਚ ਮਿਲਦਾ ਹੈ, ਉਸ ਦੇ ਐਨ ਉਲਟ ਹੈ ਭਾਵੇਂ ਉਤਰ ਦੇ ਇਹ ਮੰਦਰ ਗੁਜਰਾਤ, ਉੜੀਸਾ ਜਾਂ ਮੱਧ ਭਾਰਤ ਵਿੱਚ ਹਨ। ਅਸੀਂ ਪੱਕੀ ਤਰ੍ਹਾਂ ਮੀਨਾਰੀ ਰੂਪ ਤਹਿ ਦਰ ਤਹਿ ਰੂਪ ਵਿੱਚ ਉਪਰ ਉੱਠ ਰਹੀਆਂ ਉਪਰ–ਉਸਾਰੀਆਂ ਨੂੰ ਦੇਖਦੇ ਹਾਂ ਜਿਹੜੀਆਂ ਮੰਡਪਾਂ ਦੀਆਂ ਛੱਤਾਂ ਉੱਪਰ ਇਕ ਕਲਸ ਦੇ ਰੂਪ ਵਿੱਚ ਖ਼ਤਮ ਹੁੰਦੀਆਂ ਹਨ ਤੇ ਜਿਹੜੀਆਂ ਮੁਖ ਪਰਾਸਾਦਾ ਦੀ ਧੁਰ ਜਾਂ ਲੇਟਵੀਂ ਦਿਸ਼ਾ ਦੇ ਅਨੁਕੂਲ ਹਨ। ਇਹ ਉਪਰ ਉਸਾਰੀਆਂ ਘਣਟਸਾਮਵਾਰਾਣਾ ਪ੍ਰਕਾਰ ਦੀਆਂ ਹਨ ਜਿਨ੍ਹਾਂ ਨੂੰ ਸਾਦਾ ਰੂਪ ਵਿੱਚ ਪਿਥਾ ਪਿਡਾ ਕਿਹਾ ਜਾਂਦਾ ਹੈ। ਭਾਵੇਂ ਇਹ ਵਿਉਂਤ ਸਭ ਤੋਂ ਮੂਹਰਲੇ ਜਾਂ ਸਭ ਤੋਂ ਬਾਹਰਲੇ ਮੰਡਪਾਂ ਦੀ ਟੀਸੀ ਤੋਂ ਪਰਾਸਾਦਾ ਦੀ ਮੁਖ ਚੋਟੀ ਦੇ

ਸਿਖਰ ਤੱਕ ਸਿਲਸਿਲੇਵਾਰ ਉਪਰ ਉਠ ਰਹੇ ਕਲਸਾਂ ਦੀ ਉੱਪਰ ਉੱਠ ਰਹੀ ਵੱਖਰੀ ਕਤਾਰ ਨੂੰ ਪ੍ਰਗਟ ਕਰਦੀ ਹੈ, ਪਰ ਇਹ ਕਲਸਾਂ ਦਾ ਭਾਰੀ ਝੁੰਡ ਬਣਾਉਂਦਾ ਹੈ ਅਤੇ ਪਰਾਸਾਦਾ ਪੂਜਾ-ਸਥਾਨ ਦੀ ਉਪਰ-ਉਸਾਰੀ ਨੂੰ, ਜਿਹੜਾ ਮੁਖ ਸਿਖਰ ਹੈ, ਮੰਡਪਾਂ ਦੀ ਉਚਾਈ ਤੋਂ ਤੁਲਨਾਤਮਕ ਤੌਰ ਤੇ ਕਿਤੇ ਵਧੇਰੇ ਉੱਚਾ ਬਣਾਉਂਦੀ ਹੈ। ਮੰਡਪਾਂ ਦੀ ਚਪਟੀ ਛੱਤ, ਜਿਹੜੇ ਦੱਖਣੀ ਮੰਦਰ ਦੇ ਮੁਖ ਵਿਮਾਨ ਦੇ ਐਨ ਨਾਲ ਲਗਦੇ ਹਨ, ਵਿਮਾਨਾ ਨੂੰ, ਜਿਹੜੀ ਬਹੁਤ ਮਹੱਤਵਪੂਰਨ ਅਤੇ ਪ੍ਰਭਾਵਸ਼ਾਲੀ ਹੋਂਦ ਹੈ, ਹਮੇਸ਼ਾ ਸਪਸ਼ਟ ਰੂਪ ਵਿੱਚ ਉਪਰ ਉਠ ਰਹੀ ਕਤਾਰ ਦੇ ਪ੍ਰਤਿਕੂਲ ਖੜਾ ਹੋਣ ਵਿੱਚ ਸਹਾਇਤਾ ਦਿੰਦੀ ਹੈ।

ਮੰਡਪ, ਜਿਹੜੇ ਬਹੁਤ ਹੀ ਘੱਟ ਅੰਦਰੋਂ ਥੰਮ੍ਹਾਂ ਤੋਂ ਬਿਨ੍ਹਾਂ ਹੁੰਦੇ ਹਨ, ਬਹੁਤ ਕਰਕੇ ਥੰਮ੍ਹਾਂ ਉੱਤੇ ਖੜੇ ਹੁੰਦੇ ਹਨ ਅਤੇ ਬਾਹੀਆਂ ਉੱਤੇ ਖੁਲ੍ਹੇ ਜਾਂ ਬੰਦ ਹੁੰਦੇ ਹਨ। ਜਦੋਂ ਬੰਦ ਹੁੰਦੇ ਹਨ, ਤਾਂ ਉਹਨਾਂ ਵਿਚ ਕੰਧਾਂ ਅੰਦਰਲੇ ਮੱਥਿਆਂ ਉੱਤੇ ਥੰਮ੍ਹਲਿਆਂ ਦੀ ਲੜੀ ਹੁੰਦੀ ਹੈ। ਉਹਨਾਂ ਦੇ ਬਾਹਰਲੇ ਮੱਥਿਆਂ ਉੱਤੇ, ਮੁਖ ਵਿਮਾਨਾ ਵਿੱਚ ਉਪਲਬਧ ਬਾਹਰਲੀ ਵਿਉਂਤ ਦਾ ਅਨੁਕਰਣ ਕੀਤਾ ਜਾਂਦਾ ਹੈ। ਬਹੁਤਾ ਕਰਕੇ ਥੰਮ੍ਹ ਸਾਦਾ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਦੇ ਸਿਖਰਲੇ ਤੇ ਹੇਠਲੇ ਹਿੱਸੇ ਵਿਉਂਤ ਵਿੱਚ ਵਰਗਾਕਾਰ ਹੁੰਦੇ ਹਨ ਅਤੇ ਵਿਚਕਾਰਲੇ ਭਾਗ ਅੱਠ-ਕੋਣੇ ਜਾਂ ਬਹੁ-ਕੋਣੇ ਹੁੰਦੇ ਹਨ ਜਿਵੇਂ ਦੱਖਣ ਦੇ ਚਟਾਨ-ਕੱਟ ਗੁਫ਼ਾ-ਮੰਦਰਾਂ ਵਿੱਚ ਹੈ ਜਿਨ੍ਹਾਂ ਨੂੰ ਏਸੇ ਕਰਕੇ ਆਮ ਤੌਰ 'ਤੇ ਮੰਡਪਾ-ਮੰਦਰ ਕਿਹਾ ਜਾਂਦਾ ਹੈ। ਕੋਟੀਕਲ, ਮੰਡਪਮ, ਓਰੁਕਲ ਮੰਡਪਮ, ਇਦੈਚੀ ਮੰਡਪਮ ਆਦਿ ਤੋਂ ਏਹੀ ਸੰਕੇਤ ਮਿਲਦਾ ਹੈ। ਉਚੇ ਥੰਮ੍ਹਾਂ ਦੇ ਵਿਚਕਾਰਲੇ ਭਾਗ ਵਿਚ, ਕੁਝ ਹੋਰ ਵਰਗਾਕਾਰ ਭਾਗ ਵੀ ਜੋੜੇ ਗਏ ਹਨ। ਅਜਿਹੇ ਸਾਦਾ ਮੰਡਪਾਂ ਦੇ ਥੰਮ੍ਹਾਂ ਦੇ ਸਿਖਰ ਵੱਖਰੇ ਰੂਪ ਦੇ ਨਹੀਂ ਹੁੰਦੇ ਸਗੋਂ ਉਪਰਲੇ ਵਰਗਾਕਾਰ ਭਾਗ ਉੱਤੇ ਸਪਸ਼ਟ ਰੂਪ ਵਿੱਚ ਪੋਤੀਕਾ ਜਾਂ ਵਧਿਆ ਹੋਇਆ ਟੁਕੜਾ ਹੁੰਦਾ ਹੈ। ਕਦੇ ਕਦੇ ਉਹਨਾਂ ਦੇ ਇਸ ਸ਼੍ਰੇਣੀ ਅਨੁਸਾਰ, ਪੂਰੇ ਸਿਖਰਲੇ ਭਾਗ ਹੋ ਸਕਦੇ ਹਨ ਜਿਵੇਂ ਦੱਕਣ ਦੇ ਗੁਫ਼ਾ-ਮੰਦਰਾਂ ਵਿਚ ਹੈ। ਉਹ ਕੁੰਭਾ-ਵਲੀ ਕਿਸਮ ਦੇ ਹੋ ਸਕਦੇ ਹਨ ਜਾਂ ਜਿਨ੍ਹਾਂ ਦੇ ਕਥਿਤ ਗੱਦੀ-ਨੁਮਾ ਸਿਖਰ ਹੋ ਸਕਦੇ ਹਨ ਜਿਨ੍ਹਾਂ ਦਾ ਪਹਿਲਾਂ ਜ਼ਿਕਰ ਕੀਤਾ ਗਿਆ ਹੈ। ਚਾਲੂਕੀਆ ਸ਼੍ਰੇਣੀ ਦੇ ਪਿਛਲੇ ਮੰਡਪਾਂ ਵਿੱਚ ਵਰਗਾਕਾਰ ਨੀਂਹ ਵਾਲੇ ਥੰਮ੍ਹਾਂ ਨੂੰ ਉਪਰੋਂ ਖਰਾਦ ਉੱਤੇ ਚੜ੍ਹਾ ਕੇ ਵਿੰਗੀ ਤੇ ਗੋਲ ਸ਼ਕਲਾਂ ਵਾਲੀ ਸ਼੍ਰੇਣੀ ਵਿੱਚ ਤਬਦੀਲ ਕਰ ਦਿੱਤਾ ਗਿਆ ਹੈ। ਪੱਲਵ-ਪਾਂਡੇ ਸ਼੍ਰੇਣੀ ਦੇ ਪਿਛਲੇ ਮੰਡਪਾਂ ਵਿੱਚ, ਥੰਮ੍ਹਾਂ ਨਾਲ ਬੁਤ-ਚਿਤਰ, ਜਾਨਵਰਾਂ ਦੀਆਂ ਸ਼ਕਲਾਂ ਜਾਂ ਕਈ ਥੰਮ੍ਹਲੀਆਂ ਜਿਨ੍ਹਾਂ ਨੂੰ ਅਨੀ-ਯੋਟੀ-ਕ-ਕਲ ਕਿਹਾ ਗਿਆ ਹੈ, ਜੋੜ ਦਿੱਤੀਆਂ ਗਈਆਂ ਹਨ।

ਭਾਵੇਂ ਮੰਡਪਾ ਦੀ ਵਿਉਂਤ ਦੀਆਂ ਬੁਨਿਆਦੀ ਗੱਲਾਂ ਚਟਾਨ-ਕੱਟ ਗੁਫ਼ਾਵਾਂ ਅਤੇ ਨਾਗਅਰਜੁਨਕੋਂਡਾ ਦੀਆਂ ਯਾਦਗਾਰਾਂ ਵਿਚ ਦੇਖੀਆਂ ਜਾ ਸਕਦੀਆਂ ਹਨ, ਉਹਨਾਂ ਦੀ ਸ਼ੈਲੀ ਸੱਤਵੀ-ਸ਼ਤਾਬਦੀ ਤੋਂ ਅੱਗੇ ਪੱਥਰ ਤੇ ਇੱਟਾਂ ਦੇ ਮੰਦਰਾਂ ਵਿੱਚ ਵਧੇਰੇ ਉਘੜਵੀਂ ਹੋ ਗਈ। ਦੱਖਣ ਦੀਆਂ ਚਾਲੂਕੀਆ — ਰਾਸ਼ਟਰਕੂਟਾ ਸ਼੍ਰੇਣੀਆਂ ਵਿੱਚ ਅਤੇ ਉਹਨਾਂ ਵਿੱਚ ਜਿਹੜੀਆਂ ਉਹਨਾਂ ਵਰਗੀਆਂ ਸਨ ਅਤੇ ਉਹਨਾਂ ਪਿਛੋਂ ਆਈਆਂ, ਮੰਡਪਾ ਦੀਆਂ ਦੋ ਵੰਨਗੀਆਂ ਹਨ। ਪਹਿਲੀ ਹਾਲਤ ਵਿੱਚ ਇਹ ਕੇਂਦਰੀ ਭਾਗ ਜਿਸ ਵਿੱਚ ਉੱਚੇ ਥੰਮ੍ਹਾਂ ਉੱਪਰ ਉੱਚੀ ਛੱਤ ਹੁੰਦੀ ਹੈ ਜਾਂ ਇਹ ਜਾਲੀਦਾਰ ਛੱਤ ਨਾਲ ਹੁੰਦਾ ਹੈ ਅਤੇ ਪਾਸਿਆਂ ਉੱਤੇ ਦੋ ਲਾਂਘੇ ਹੁੰਦੇ ਹਨ ਜਿਨ੍ਹਾਂ ਉੱਪਰ ਨੀਵੀਆਂ ਛੱਤਾਂ ਹੁੰਦੀਆਂ ਹਨ, ਵਿੱਚ ਵੰਡਿਆ ਹੁੰਦਾ ਹੈ। ਦੂਜੀ ਵੰਨਗੀ ਵਿੱਚ ਮੰਡਪਾ ਮੂਲ ਰੂਪ ਵਿੱਚ ਵਰਗਾਕਾਰ ਹੁੰਦਾ ਹੈ ਜਿਸ ਦਾ ਕੇਂਦਰ ਤੋਂ ਚਾਰੀਂ ਪਾਸੀਂ ਕੇਂਦਰੀ ਥੰਮ੍ਹਾਂ

ਵਰਗੇ, ਬਾਹਰਲੇ ਘੇਰੇ 'ਤੇ ਲੱਗੇ ਛੋਟੇ ਤੇ ਮਧਰੇ ਥੰਮ੍ਹਾਂ ਦੇ ਦਾਇਰਿਆਂ ਦੇ ਵਾਧੇ ਨਾਲ ਵਿਸਤਾਰ ਕੀਤਾ ਗਿਆ ਹੈ। ਕੇਂਦਰੀ ਵਰਗ ਦੇ ਖੂੰਜਿਆਂ ਉੱਤੇ ਖੜੇ ਚਾਰ ਥੰਮ੍ਹ ਅਤੇ ਘੇਰੇ ਉੱਤੇ ਇਕੋ ਜਿਹੇ ਫਾਸਲੇ ਤੇ ਖੜੇ 12 ਥੰਮ੍ਹ ਜਾਂ ਥੰਮ੍ਹਲੇ, ਜਿਹੜੇ ਕੇਂਦਰੀ ਥੰਮ੍ਹਾਂ ਦੀ ਧੁਰੈਵੀ ਟੇਢ ਅਤੇ ਆੜੀ ਸੇਧ ਅਨੁਸਾਰ ਹਨ, ਅਤੇ ਇਕ ਕੇਂਦਰੀ ਖਾਈ ਦੁਆਲੇ ਅੱਠ ਖਾਈਆਂ ਦਾ ਸਿਲਸਿਲਾ (ਕੁਲ ਮਿਲਾਕੇ ਨੌਂ) ਇਸ ਮੰਡਪਾ ਨੂੰ ਨਵਰੰਗਾ ਬਣਾਉਂਦਾ ਹੈ। ਅੰਦਰਲੇ ਤੇ ਖੂੰਜਿਆਂ ਦੇ ਥੰਮ੍ਹਾਂ ਦੀ ਸੇਧ ਵਿੱਚ, ਉਸ ਤੋਂ ਵੀ ਬਾਹਰਲੇ ਘੇਰੇ ਉੱਤੇ ਵੀਹ ਹੋਰ ਥੰਮ੍ਹਾਂ ਦਾ ਵਾਧਾ ਖਾਈਆਂ ਦੀ ਗਿਣਤੀ ਨੂੰ 25 ਤੱਕ ਲੈ ਜਾਵੇਗਾ। ਅਤੇ ਮੰਡਪਾ ਨੂੰ ਇੱਕ ਵੱਡਾ ਵਰਗ ਬਣਾ ਦੇਵੇਗਾ। ਪੱਲਵ-ਪਾਂਡੇ ਮੰਦਰਾਂ ਦੀ ਸ਼੍ਰੇਣੀ ਵਿੱਚ ਅਤੇ ਉਹਨਾਂ ਤੋਂ ਪਿਛੋਂ, ਦੂਰ ਦੱਖਣ ਵਿੱਚ, ਉਤਰਵਰਤੀ ਸਮਿਆਂ ਵਿੱਚ, ਸਾਮਗਰੀ, ਤਕਨੀਕ ਅਤੇ ਪਰੰਪਰਾ ਦੇ ਪੱਖੋਂ ਜੋ ਵੀ ਬਣਿਆ, ਉਸ ਵਿੱਚ ਚੌੜੀਆਂ ਵਿੱਥਾਂ ਵਾਲੇ ਉੱਚੇ ਥੰਮ੍ਹਾਂ ਦੀਆਂ ਸਿੱਧੀਆਂ ਕਤਾਰਾਂ ਉੱਤੇ ਜ਼ੋਰ ਦੇਣ ਨਾਲ ਵਰਗਾਕਾਰ ਸ਼ਕਲ ਤੋਂ ਆਇਤਾਕਾਰ ਸ਼ਕਲ ਵਿੱਚ ਵਿਸਤਾਰ ਹੋਇਆ। ਇਸ ਸਭ ਦੇ ਫਲਸਰੂਪ ਬਹੁ-ਥੰਮ੍ਹਾਂ ਵਾਲੇ ਮੰਡਪ ਬਣੇ ਜਿਨ੍ਹਾਂ ਵਿੱਚ ਸੌ ਜਾਂ ਹਜ਼ਾਰ ਥੰਮ੍ਹਾਂ ਵਾਲੇ ਹਾਲ ਸਨ।

ਲਗਭਗ ਗਿਆਰਵੀਂ ਸਦੀ ਦੇ ਸ਼ੁਰੂ ਹੋਣ ਦੇ ਨੇੜ-ਤੇੜ ਗੋਪੁਰੇ ਜਾਂ ਛੱਤਾਂ ਵਾਲੇ ਦੁਆਰ-ਮਾਰਗ ਸੁਰੱਖਿਅਕ ਪਰਾਕਾਰੀ ਜਾਂ ਚਾਰ ਦੀਵਾਰੀ ਵਿਚੋਂ ਦੀ ਹੁੰਦੇ ਹੋਏ, ਦੱਖਣੀ ਮੰਦਰਾਂ ਦੀ ਵਿਸ਼ੇਸ਼ਤਾ ਅਨੁਸਾਰ, ਤੁਲਨਾਤਮਕ ਰੂਪ ਵਿੱਚ ਵਿਮਾਨਾ ਨਾਲੋਂ ਛੋਟੇ ਬਣਾਏ ਗਏ। ਇਹ ਮੂਲ ਰੂਪ ਵਿੱਚ ਵਿਉਂਤ ਅਨੁਸਾਰ ਆਇਤਾਕਾਰ ਹਨ। ਆੜੇ ਪੱਖੋਂ ਲੰਮੇ ਰੁਖ਼ ਦੇ ਹਨ, ਮੱਧ ਵਿਚਕਾਰ ਪ੍ਰਵੇਸ਼-ਦੁਆਰ ਹੈ ਅਤੇ ਸਾਦਾ ਇਕ-ਮੰਜ਼ਿਲਾ ਜਾਂ ਬਹੁ-ਮੰਜ਼ਿਲਾ ਉਸਾਰ ਹੈ ਜਿਸ ਦੇ ਅੰਤ ਉੱਤੇ ਸਤੂਪੀਆਂ ਦੀ ਕਤਾਰ ਵਾਲਾ ਸਲਾ ਸਿਖਰ ਹੈ। ਤਲਾਛੰਦਾ ਜਾਂ ਮੰਜ਼ਿਲਾਂ ਦਾ ਸਿਲਸਿਲਾ ਜਿਸ ਦੇ ਹਰ ਤਲ ਉੱਤੇ ਹਰਾ ਅੰਸ਼ਾਂ ਹਨ, ਚੌਰਸ ਵਿਮਾਨਾ ਜਾਂ ਆਇਤਸਾਰ ਵਿਮਾਨਾ ਨਾਲ ਬਹੁਤ ਮਿਲਦਾ ਹੈ। ਮੰਦਰਾਂ ਦੀਆਂ ਪਹਿਲੀਆਂ ਸ਼੍ਰੇਣੀਆਂ ਵਿੱਚ ਬਹੁਤਾ ਕਰਕੇ ਅਲਪਾ ਅਤੇ ਜਟੀ ਵਿਮਾਨਾ ਪ੍ਰਚਲਿਤ ਸਨ। ਜਟੀ ਵਿਮਾਨਾਂ ਵਾਲੇ ਵਡੇਰੇ ਮੰਦਰਾਂ ਦੀ ਬਣਤਰ ਦੀ ਵਿਉਂਤ ਵਿੱਚ ਗੋਪੁਰ-ਦੁਆਰਾ ਜਾਂ ਮੁਖ ਦੁਆਰ-ਮਾਰਗ ਦਾ ਪ੍ਰਵੇਸ਼-ਦੁਆਰ ਸ਼ਾਮਲ ਸੀ, ਜਿਹੜਾ ਮੁਖ ਵਿਮਾਨਾ ਲਾਲੋਂ ਜਿਹੜਾ ਪੂਰੀ ਬਣਤਰ ਉੱਤੇ ਹਾਵੀ ਹੁੰਦਾ ਸੀ, ਹਰ ਪੱਖੋਂ ਅਤਿਅੰਤ ਛੋਟਾ ਤੇ ਘੱਟ ਉਚਾਈ ਵਾਲਾ ਸੀ। ਇਹ ਛੋਟੇ ਤੇ ਮੱਧ-ਆਕਾਰੇ ਗੋਪੁਰੇ ਇੱਕ-ਮੰਜ਼ਿਲੇ, ਦੋ ਮੰਜ਼ਿਲੇ ਜਾਂ ਤਿੰਨ ਮੰਜ਼ਿਲੇ ਸਨ ਤੇ ਇਹਨਾਂ ਨੂੰ ਦੁਆਰ ਸ਼ੋਭਾ, ਦੁਆਰਸਲਾ, ਦੁਆਰ ਗੋਪੁਰਾ ਆਦਿ ਕਿਹਾ ਜਾਂਦਾ ਸੀ। ਦਸਵੀਂ ਸਦੀ ਦੇ ਅੰਤ ਤੋਂ ਪਿਛੋਂ ਜਦੋਂ ਵਡੇਰੇ ਵਿਮਾਨ ਬਣਨ ਲੱਗੇ, ਓਸੇ ਅਨੁਸਾਰ ਹੀ ਅਨੁਪਾਤ ਵਿੱਚ ਮਾਰਗ-ਦੁਆਰ ਵਡੇਰੇ ਹੁੰਦੇ ਗਏ ਤੇ ਬਹੁ-ਮੰਜ਼ਿਲੇ ਬਣ ਗਏ ਜਿਨ੍ਹਾਂ ਨੂੰ ਮਹਾਦੁਆਰ ਜਾਂ ਗੋਪੁਰਾ ਜਾਂ ਰਾਜਾਗੋਪੁਰਾ ਕਿਹਾ ਗਿਆ। ਮਾਰਗ-ਦੁਆਰ ਆਕਾਰ ਤੇ ਉਚਾਈ ਵਿੱਚ ਵੀ ਵਧਦੇ ਗਏ ਤੇ ਆਖਰ ਨੂੰ ਮੰਦਰਾਂ ਦੀ ਉਸਾਰੀ ਵਿੱਚ ਪ੍ਰਭਾਵਸ਼ਾਲੀ ਰੂਪ ਧਾਰਨ ਕਰ ਗਏ। ਵਿਸ਼ੇਸ਼ ਤੌਰ 'ਤੇ ਇਹ ਉਹਨਾਂ ਮੰਦਰਾਂ ਵਿੱਚ ਦੇਖਿਆ ਜਾ ਸਕਦਾ ਹੈ ਜਿਥੇ ਮੁਖ ਵਿਮਾਨਾ ਦੇ ਕੇਂਦਰ ਨੂੰ ਜਿਹੜਾ ਪ੍ਰਾਚੀਨ ਸੀ, ਜਿਉਂ ਦੀ ਤਿਉਂ ਰੱਖਿਆ ਗਿਆ ਅਤੇ ਨਾਲ ਲਗਵੇਂ ਪਰਾਕਾਰਾਂ ਅਤੇ ਗੋਪੁਰਾ ਕ੍ਰਮ-ਅਨੁਸਾਰ ਪਿਛਲੇ ਸਮਿਆਂ ਵਿੱਚ, ਇਸ ਦੇ ਦੁਆਲੇ ਜੁੜਦੇ ਗਏ ਜਿਵੇਂ ਚਿਦੰਬਰਨ, ਤਿਰੂਵੰਨਾਮਲਾਈ, ਮਦੁਰਾਈ ਅਤੇ ਸਿਰੀਰੰਗਮ ਮੰਦਰ-ਸਮੂਹਾਂ ਵਿੱਚ ਹੈ। ਇਸ ਤਰ੍ਹਾਂ ਮੁਖ ਵਿਮਾਨਾ ਦੀ ਥਾਂ ਗੋਪੁਰਾ ਵਿੱਚ ਤਬਦੀਲੀ ਉੱਤੇ ਵਧੇਰੇ ਬਲ ਦਿੱਤਾ ਗਿਆ ਜਿਸ ਦੇ ਫਲਸਰੂਪ ਜਦ ਕਿ ਪਹਿਲੇ ਮੰਦਰ ਸਮੂਹਾਂ ਜਿਵੇਂ ਥਾਂਜਾਉਰ ਵਿਖ

ਬਰੀਹਅਦੀਸਵਰਾ ਮੰਦਰ ਵਿੱਚ ਹੇਠਾਂ ਮੁਖ ਵਿਮਾਨਾ ਦੀ ਸਤੂਪੀ ਤੋਂ ਉੱਚੀ-ਪੰਗਤੀ ਦੇ ਮੂਹਰਲੇ ਗੋਪੁਰਾ ਦੇ ਬਾਹਰਲੇ ਹਿੱਸੇ ਤੱਕ ਹੇਠਾਂ ਆਉਂਦੀ ਹੈ, ਜਿਹੜੇ ਉਸੇ ਸਮੇਂ ਬਣੇ ਜਦੋਂ ਮੁਖ ਵਿਮਾਨਾ ਬਣਿਆ ਸੀ। ਇਹ ਉਪਰ ਵਰਣਿਤ ਚਾਰ ਮੰਦਰਾਂ ਦੇ ਸਮੂਹ ਵਿੱਚ ਕੇਂਦਰ ਤੋਂ ਸਭ ਤੋਂ ਬਾਹਰਲੇ ਗੋਪੁਰਾ ਤੱਕ ਉਪਰ ਚੜ੍ਹਦੀ ਹੈ।

## ਇਕ ਪੱਥਰੇ ਵਿਮਾਨਾਂ-ਰੂਪ

ਜਦੋਂ ਬਾਦਾਮੀ ਦੇ ਚਾਲੂਕਿਆਂ ਨੇ ਬਹੁਤ ਹੀ ਮੁਲਾਇਮ ਬਲੂਆ-ਪੱਥਰ ਦੇ ਮੰਦਰਾਂ ਦੀ ਢਾਂਚਾ-ਗਤ ਉਸਾਰੀ, ਓਸੇ ਕਿਸਮ ਦੀ ਚਟਾਨ ਵਿੱਚ ਆਪਣੇ ਪਹਿਲੇ ਚਟਾਨ-ਕੱਟ ਗੁਫ਼ਾ-ਮੰਦਰਾਂ ਦੀ ਖ਼ੁਦਾਈ ਪਿਛੋਂ ਸ਼ੁਰੂ ਕੀਤੀ, ਪੱਲਵਾਂ ਨੂੰ ਬਹੁਤ ਹੀ ਸਖ਼ਤ ਤੇ ਦੁਰਗਮ ਸਾਮਗਰੀ ਕੰਜੂਰ ਅਤੇ ਸਖ਼ਤ ਚਟਾਨ ਨਾਲ ਵਾਹ ਪਿਆ। ਕੁਝ ਵਿਮਾਨਾ ਰੂਪਾਂ ਨੂੰ ਲਘੂ ਚਿਤਰਾਂ ਜਾਂ ਪੂਰੇ ਨਾਪ ਦੇ ਮੱਥਿਆਂ ਦੇ ਤੌਰ 'ਤੇ ਖੁਣਨ ਤੋਂ ਬਿਨ੍ਹਾਂ, ਉਹਨਾਂ ਨੇ ਸਾਧਾਰਨ ਰੂਪਾਂ ਦੇ ਅਤੇ ਵੱਖਰੀਆਂ ਕਿਸਮਾਂ ਦੇ ਤਿੰਨ-ਆਕਾਰੇ ਇਕ-ਪੱਥਰੇ ਵਿਮਾਨਾਂ ਨੂੰ ਖੁਣਨਾ ਵੀ ਸ਼ੁਰੂ ਕਰ ਦਿੱਤਾ। ਇਹ ਉਹਨਾਂ ਦੇ ਕਰੜੇ ਪੱਥਰ ਵਿੱਚ ਗੁਫ਼ਾ-ਮੰਦਰਾਂ ਦੀ ਕਟਾਈ ਦੇ ਤਜਰਬੇ ਪਿਛੋਂ ਹੋਇਆ। ਵਿਮਾਨ ਮੰਦਰਾਂ ਨੂੰ ਕੱਟ ਕੇ ਬਣਾਉਣ ਦਾ ਅਜਿਹਾ ਪ੍ਰਾਰੰਭਕ ਕੰਮ ਮਾਮੱਲਾ (ਨਰਸਿਮਹਾਵਰਮਨ II, 630-688) ਨੇ ਸ਼ੁਰੂ ਕੀਤਾ ਅਤੇ ਇਕ-ਪਥਰੀਆਂ ਇਮਾਰਤਾਂ ਨੂੰ ਸਮਾਪਤੀ ਦੇ ਵੱਖ-ਵੱਖ ਦਰਜਿਆਂ ਤੱਕ ਲਿਜਾਇਆ ਗਿਆ। ਨਵੀਂ ਉਸਾਰੀ ਉਸ ਦੇ ਉਤਰ-ਅਧਿਕਾਰੀਆਂ ਮਹਿੰਦਰਾ ਵਰਮਨ II (668-672) ਅਤੇ ਪਰਮੇਸ਼ਵਰਾਵਰਮਨ I (672-700) ਨੇ ਕੀਤੀ ਅਤੇ ਸ਼ਾਇਦ ਰਾਜਾ ਸਿਮਹਾ (700-728) ਨੇ ਆਪਣੇ ਪਹਿਲੇ ਸਾਲਾਂ ਵਿੱਚ, ਢਾਂਚਾ-ਗਤ ਮੰਦਰਾਂ ਦੀ ਉਸਾਰੀ ਦੀ ਪ੍ਰਥਾ ਤੋਂ ਪਹਿਲਾਂ ਸ਼ੁਰੂ ਕੀਤੀ। ਅਜਿਹੇ ਇਕ ਪਥਰੇ ਵਿਮਾਨ ਨੌ ਹਨ ਜਿਨ੍ਹਾਂ ਨੂੰ ਆਮ ਤੌਰ 'ਤੇ ਰੱਥ ਕਿਹਾ ਜਾਂਦਾ ਹੈ ਅਤੇ ਇਹਨਾਂ ਦੇ ਇਹ ਨਾਂ ਪਾਂਡਵਾਂ ਦੇ ਨਾਂ ਉੱਤੇ ਰੱਖੇ ਗਏ ਹਨ ਜਿਵੇਂ ਲੋਕ-ਪਰੰਪਰਾ ਵਿੱਚ ਆਮ ਹੁੰਦਾ ਹੈ। ਇਹ ਸਾਰੇ ਦੇ ਸਾਰੇ ਮਹਾਬਲੀਪੁਰਮ ਵਿੱਚ ਹਨ ਅਤੇ ਸੰਪਰੂਨਤਾ ਦੇ ਵੱਖ ਵੱਖ ਪੜਾਵਾਂ ਉੱਤੇ ਹਨ ਤੇ ਭਿੰਨ ਭਿੰਨ ਰੂਪਾਂ ਨੂੰ ਪੇਸ਼ ਕਰਦੇ ਹਨ। ਇਹ ਬੜਾ ਲਾਭਦਾਇਕ ਹੋਵੇਗਾ ਕਿ ਉਸੇ ਥਾਂ ਉਤੇ ਮਿਲੇ ਵਿਮਾਨਾਂ ਨੂੰ ਪੇਸ਼ ਕਰਦੇ ਅੱਠ ਲਘੂ ਉਭਾਰ-ਚਿਤਰਾਂ ਅਤੇ ਤ੍ਰੀਮੂਰਤੀ ਗੁਫ਼ਾ-ਮੰਦਰ ਦੇ ਮੱਥੇ ਦੇ ਪੂਰੇ-ਸੂਰੇ ਨਮੂਨੇ ਉੱਤੇ ਵਿਚਾਰ ਕਰ ਲਈ ਜਾਵੇ ਕਿਉਂਕਿ ਇਹ ਸਾਰੇ ਮਿਲ ਕੇ ਦੱਖਣੀ ਵਿਮਾਨ ਦੇ ਭਿੰਨ ਭਿੰਨ ਰੂਪਾਂ ਬਾਰੇ ਸਪਸ਼ਟਤਾ ਦੇਣਗੇ। ਸੰਜੋਗ-ਵਸ ਇਹ ਸਮਕਾਲੀ ਤੇ ਪਹਿਲੇ ਇੱਟਾਂ-ਲਕੜ ਨਾਲ ਵਿਮਾਨਾਂ ਦੀ ਪੱਥਰ ਦੇ ਰੂਪ ਵਿੱਚ ਕੀਤੀ ਇਸ ਨਕਲ ਦੀ ਸਭ ਤੋਂ ਪਹਿਲੀ ਪੇਸ਼ਕਾਰੀ ਹੈ। ਇਸ ਤਰ੍ਹਾਂ ਪੱਥਰ ਦੀਆਂ ਇਹ ਪ੍ਰਤਿਕ੍ਰਿਤੀਆਂ ਦੱਖਣੀ ਭਾਰਤ ਦੀ ਮੰਦਰ ਸ਼ਿਲਪ-ਕਲਾ ਦੇ ਅਧਿਐਨ ਲਈ ਇਕ ਚੰਗਾ ਆਰੰਭ ਬਿੰਦੂ ਹੋਣਗੀਆਂ। ਕਿਉਂਕਿ ਇਹ ਨਾ ਕੇਵਲ ਪੱਥਰ ਵਿੱਚ ਬਣੇ ਭਿੰਨ ਭਿੰਨ ਰੂਪਾਂ ਦੀ ਸਾਧਾਰਨ ਰੂਪ ਵਿੱਚ ਭਰੋਸੇਯੋਗ ਪੇਸ਼ਕਾਰੀ ਕਰਦੇ ਹਨ ਸਗੋਂ ਵਿਅਕਤੀਗਤ ਹਿੱਸਿਆਂ ਦੀ, ਛੋਟੇ ਤੋਂ ਛੋਟੇ ਵਿਵਰਣ ਤੱਕ, ਜਿਵੇਂ ਲੱਕੜੀ ਦਾ ਕੰਮ, ਬਨ੍ਹਣ ਦਾ ਕੰਮ, ਧਾਤ ਦਾ ਕੰਮ ਅਤੇ ਇੱਟ ਤੇ ਲੱਕੜ ਦੇ ਭਿੰਨ ਭਿੰਨ ਰੂਪਾਂ ਦੇ ਮੌਲਿਕ ਨਮੂਨਿਆਂ ਅਨੁਸਾਰ ਸਜਾਵਟੀ ਰੂਪ-ਰੇਖਾ ਦੀ ਵੀ ਪੇਸ਼ਕਾਰੀ ਕਰਦੇ ਹਨ।

ਮਹਾਬਲੀਪੁਰਮ ਵਿੱਚ ਅਰਜਨ ਦੇ ਪ੍ਰਸਿੱਧ ਪਸ਼ਚਾਤਾਪ ਦ੍ਰਿਸ਼ ਵਿੱਚ ਉਪਲਬਧ ਲਘੂ ਉਭਾਰ-ਚਿਰ ਇਕ ਏਕਤਲਾ ਅਲਪ ਵਿਮਾਨਾ ਦੀ ਉਸ ਦੇ ਛੇ ਭਾਗਾਂ ਅਰਥਾਤ ਅਧਿਸਥਾਨਾ

(ਤਰਾਸ਼ਿਆ ਹੋਇਆ ਆਧਾਰ), ਪਦਾ ਜਾਂ ਭਿੱਤੀ (ਥੰਮ੍ਹ ਜਾਂ ਕੰਧਾਂ), ਪ੍ਰਸਤਾਰਾ (ਮੂਹਰਲਾ ਹਿੱਸਾ ਕਪੋਟਾ ਜਾਂ ਕਾਰਨਿਸ ਸਮੇਤ) ਗ੍ਰਿਵਾ (ਗਰਦਨ ਜਾਂ ਉਪਰਲੀ ਛੱਤ), ਸਿਖਰ (ਛੱਤ) ਅਤੇ ਸਤੂਪੀ (ਕਲਸ) ਸਮੇਤ, ਇਕ ਵਿਸ਼ੇਸ਼ ਪ੍ਰਤਿਕ੍ਰਿਤੀ ਹੈ। ਨੀਂਹ ਤੋਂ ਕਲਸ ਤੱਕ ਚਾਰ-ਬਾਹੀਆਂ ਅਤੇ ਵਰਗਾਕਾਰ ਹੋਣ ਕਰਕੇ, ਇਹ ਨਗਾਰਾ ਸ਼੍ਰੇਣੀ ਨਾਲ ਸਬੰਧ ਰਖਦਾ ਹੈ ਅਤੇ ਵਿਸ਼ਨੂੰ ਨੂੰ ਸਮਰਪਿਤ ਹੈ ਜਿਹੜਾ ਨੱਕਾਸ਼ੇ ਰੂਪ ਵਿੱਚ ਮਠ ਅੰਦਰ ਖੜਾ ਹੋਇਆ ਹੈ। ਲੱਕੜੀ ਦੇ ਮੌਲਿਕ ਨਮੂਨਿਆਂ ਦੇ ਅੰਗਾਂ ਦਾ ਪੁਨਰ-ਪ੍ਰਸਤੁਤੀਕਰਨ ਅਸਲੋਂ ਪਰਤੱਖ ਹੈ। ਰਾਮਨੁਜ ਮੰਡਪਮ ਗੁਫ਼ਾ-ਮੰਦਰ ਦੇ ਅਗਲੇ ਪਾਸੇਂ ਨੱਕਾਸ਼ੀਆਂ ਹੋਈਆਂ ਦੋ ਲਘੂ ਪ੍ਰਤਿਕ੍ਰਤੀਆਂ ਵੀ, ਨਗਾਰਾ ਰੂਪ ਦੀਆਂ ਏਕਤਲਾ ਹਨ ਪਰ ਉਹਨਾਂ ਦਾ ਮਠ ਖਾਲੀ ਹੈ। ਉਹਨਾਂ ਦਾ ਅਧਿਸਥਾਨਾ ਤਰਾਸ਼ੇ ਹੋਏ ਵੱਡੇ ਚਬੂਤਰੇ ਉੱਤੇ ਖੜਾ ਹੈ, ਜਿਹੜਾ ਉਪ-ਪਿਥਾ ਬਣਾਉਂਦਾ ਹੈ, ਜਿਹੜਾ ਇਕ ਵਿਕਲਪਕ ਅੰਗ ਹੈ, ਜਿਸ ਨੂੰ ਅਕਸਰ ਵਿਮਾਨਾ ਦੀ ਉਚਾਈ ਦੇ ਵਿਸਤਾਰ ਦੀ ਰੂਪ-ਰੇਖਾ ਲਈ ਵਰਤਿਆ ਜਾਂਦਾ ਹੈ।

ਏਕਤਲਾ ਵਿਮਾਨ ਦਾ ਅਜਿਹਾ ਉਭਾਰ-ਚਿਤਰ ਜਿਹੜਾ ਨੀਂਹ ਤੋਂ ਸਿਖਰ ਤੱਕ ਅਠ-ਕੋਣੀ ਕਾਟ ਦਾ ਹੈ, ਮਹਿਰਾਬਦਾਰ ਨਕੁਲ-ਸਹਿਦੇਵ ਰਥ ਦੇ ਮੂਹਰਲੇ ਸਿਖਰ ਦੀ ਮਹਿਰਾਬ (ਤੋਰਾਨਾ ਮੁਖ-ਪੱਟੀ) ਅੰਦਰ ਦਿਖਾਇਆ ਗਿਆ ਹੈ। ਇਹ ਤੇ ਇਸ ਨਾਲ ਨੀਂਹ ਤੋਂ ਸਿਖਰ ਤੱਕ ਇਕਸਾਰ ਬਹੁ-ਕੋਣੀ ਵਿਉਂਤ, ਦੱਖਣੀ ਵਿਮਾਨਾ ਦੀ ਅਸਲੀ ਦਰਾਵੜੀ ਸ਼੍ਰੇਣੀ, ਜਿਵੇਂ ਕਿ ਸੂਤਰਾਂ ਵਿੱਚ ਵਰਣਨ ਕੀਤਾ ਗਿਆ ਹੈ ਦੇ ਅਨੁਰੂਪ ਹੈ। ਭੀਮ ਰਥ ਦੇ ਛਕੜੇ ਵਰਗੀ ਟੀਸੀ ਦੇ ਸਿਖਰ ਦੇ ਮਹਿਰਾਬਦਾਰ ਸਿਰਿਆਂ ਅੰਦਰ ਦੋ ਹੋਰ ਅਜਿਹੇ ਨੱਕਾਸ਼ੇ ਹੋਏ ਉਭਾਰ-ਚਿਤਰ ਮਿਲਦੇ ਹਨ ਜਿਹੜੇ ਏਤਲਾ ਵਿਮਾਨਾਂ ਨੂੰ ਪੇਸ਼ ਕਰਦੇ ਹਨ, ਹਰ ਇਕ ਵਿੱਚ ਵਰਗਾਕਾਰ ਅਧਿਸਥਾਨਾ ਉੱਤੇ ਵਰਗਾਕਾਰ ਆਕਾਰ (ਆਦਿਤਲਾ) ਹੈ। ਜਿਸਦੇ ਪ੍ਰਸਤਾਰਾ ਉੱਪਰ ਇਕ ਗੋਲਾਕਾਰ ਸ਼ਿਵਾ ਅਤੇ ਸਤੂਪੀ ਸਮੇਤ ਵਰਗਾਕਾਰ ਸਿਖਰ ਹੈ ਜਿਹੜਾ ਮਿਲੀ ਜੁਲੀ ਕਿਸਮ ਦੀ ਵੇਸਰਾ ਸ਼੍ਰੇਣੀ ਨੂੰ ਪ੍ਰਗਟਾਉਂਦਾ ਹੈ ਕਿਉਂਕਿ ਉਹਨਾਂ ਦੇ ਗ੍ਰਿਵਾ ਤੇ ਸਿਖਰਾ ਭਾਗ ਗੋਲਾਕਾਰ ਹਨ ਭਾਵੇਂ ਹੇਠਾਂ ਆਦਿਤਲਾ ਭਾਗ ਕਾਟ ਵਿੱਚ ਵਰਗਾਕਾਰ ਹਨ। ਜਿਸ ਤਰ੍ਹਾਂ ਕਿ ਉੱਚੇ ਅਤੇ ਖੰਭੇ-ਵਾਂਗ ਦ੍ਵੀਤਲਾ ਰੂਪ ਜਾਂ ਵੇਸਰਾ ਵਿਮਾਨਾ ਦੇ ਦੋ-ਮੰਜ਼ਿਲੇ ਅਸਲੀ ਰੂਪ, ਨੀਂਹ ਤੋਂ ਸਿਖਰ ਤੱਕ ਕਾਟ ਵਿੱਚ ਗੋਲਾਕਾਰ ਜਾਪਦੇ ਹਨ, ਗਣੇਸ਼ ਰਥ ਦੇ ਛਕੜੇ ਦੀ ਟੀਸੀ ਵਰਗੇ ਸਿਖਰ ਦੇ ਦੋਹਾਂ ਸਿਰਿਆਂ ਉੱਤੇ ਇਕ ਇਕ ਕਰਕੇ ਟਿਕੇ ਅਜਿਹੇ ਹੀ ਨੱਕਾਸ਼ੇ ਹੋਏ ਚਿਤਰ ਮਿਲਦੇ ਹਨ।

ਮਹਾਬਲੀਪੁਰਮ ਵਿਖੇ ਤ੍ਰੀਮੂਰਤੀ ਗੁਫ਼ਾ-ਮੰਦਰ, ਮਹਿੰਦਰਾ ਜਾਂ ਮਾਮੱਲਾ ਸ਼੍ਰੇਣੀ ਦੇ ਦੂਜੇ ਚਟਾਨ-ਕੱਟ ਮੰਡਪਾ ਕਿਸਮ ਦੇ ਗੁਫ਼ਾ-ਮੰਦਰਾਂ ਨਾਲੋਂ ਇਸ ਗੱਲ ਵਿਚ ਭਿੰਨ ਹੈ ਕਿਉਂਕਿ ਇਹ ਕੇਵਲ ਤਿੰਨ ਨਾਲ ਲਗਵੇਂ ਮੰਦਰਾਂ ਦੇ ਵਿਮਾਨਾ ਜਾਂ ਮਠ-ਮੱਥਿਆਂ ਨੂੰ, ਮੂਹਰਲੇ ਮੰਡਪ ਦੇ ਭਾਗ ਤੋਂ ਬਿਨ੍ਹਾਂ, ਉਭਰਵੀਂ ਚਿਤਰਕਾਰੀ ਵਿੱਚ ਪੇਸ਼ ਕਰਦਾ ਹੈ। ਹਰ ਇਕ ਇਕਾਈ ਪੂਰੀ ਹੈ ਜਿਸ ਵਿੱਚ ਮੂਹਰਲੇ ਪੌੜੀਆਂ ਦੇ ਪੜਾਵੇ ਸਮੇਤ ਅਧਿਸਥਾਨਾ ਹੈ। ਖੁਦੇ ਹੋਏ ਮਠ-ਕਮਰਿਆਂ ਅਤੇ ਬਾਹਰਲੇ ਥੰਮ੍ਹਲਿਆਂ ਸਮੇਤ ਆਦਿਤਲਾ ਹੈ, ਕੰਧਾਂ ਅਤੇ ਆਲੇ ਹਨ, ਉਭਰਵੇਂ, ਕਪੋਟਾ ਸਮੇਤ ਪ੍ਰਸਤਾਰਾ ਹੈ, ਕਪੋਟਾ ਉੱਤੇ ਕੁੱਡੂ ਮਹਿਰਾਬ ਹਨ ਅਤੇ ਉਸ ਦੇ ਉਪਰ ਹਰਾ ਅੰਸ਼ ਹਨ ਤੇ ਇਸ ਪੜਾਅ ਉੱਤੇ ਚਟਾਨ ਦਾ ਸਿਖਰ ਆ ਜਾਂਦਾ ਹੈ। ਪ੍ਰਤੱਖ ਰੂਪ ਵਿੱਚ ਇਹਨਾਂ ਤਿੰਨ ਦ੍ਵੀਤਾਲਾ ਵਿਮਾਨਾਂ ਦੇ ਮੱਥਿਆਂ ਦਾ ਉਪਰ ਵਲ ਨੂੰ ਵਾਧੇ ਦਾ ਕ੍ਰਮ ਮੁਖ ਚਟਾਨ ਦੀ ਸੀਮਤ

ਉਚਾਈ ਕਾਰਨ ਰੁਕ ਜਾਂਦਾ ਹੈ। ਪੱਛਮ ਵੱਲ ਮੂੰਹ ਵਾਲੀਆਂ ਤਿੰਨ ਮਠ-ਕੋਠੜੀਆਂ ਦੀਆਂ ਪਿਛਲੀਆਂ ਕੰਧਾਂ ਉੱਤੇ ਮੁਖ ਦੇਵੀ-ਦੇਵਤਿਆਂ ਦੇ ਉਭਾਰ-ਚਿਤਰ ਹਨ। ਉਹ ਹਨ, ਦੱਖਣੀ ਕੋਠੜੀ ਵਿੱਚ ਸ਼ਰਧਾਲੂਆਂ ਸਮੇਤ ਖੜਾ ਹੋਇਆ ਵਿਸ਼ਨੂੰ, ਕੇਂਦਰੀ ਮਠ ਵਿੱਚ ਆਪਣੇ ਸ਼ਰਧਾਲੂਆਂ ਸਮੇਤ ਖੜਾ ਹੋਇਆ ਸ਼ਿਵ ਅਤੇ ਉਤਰੀ ਮਠ ਵਿੱਚ ਬ੍ਰਹਮਾ ਦੀ ਥਾਂ ਆਪਣੇ ਸ਼ਰਧਾਲੂਆਂ ਨਾਲ ਖੜਾ ਹੋਇਆ ਬ੍ਰਹਮਾਨੀਆ ਜਾਂ ਬ੍ਰਹਮਾਅਸਾਸਤਾ

ਇਸ ਵਿੱਚ ਮੰਡਾਗਾਪੱਟੂ ਗੁਫ਼ਾ-ਮੰਦਰ ਦੇ ਮੁਖ ਦੇਵ ਸਰੂਪ ਨਾਲੋਂ ਥੋੜ੍ਹਾ ਜਿਹਾ ਫ਼ਰਕ ਹੈ ਜਿਹੜਾ ਅਜਿਹਾ ਪਹਿਲਾ ਪੱਲਵ ਮੰਦਰ ਸੀ ਜਿਸ ਦੀ ਖੁਦਾਈ ਮਹਿੰਦਰਾ I ਨੇ ਕਰਵਾਈ ਅਤੇ ਜਿਹੜਾ ਉਸਦੇ ਸ਼ਿਲਾਲੇਖ ਅਨੁਸਾਰ ਤ੍ਰਿਮੂਰਤੀ — ਵਿਸ਼ਨੂੰ, ਸ਼ਿਵ ਅਤੇ ਬ੍ਰਹਮਾ ਨੂੰ ਸਮਰਪਿਤ ਸੀ। ਮੰਡਾਗਾਪੱਟੂ ਦੇ ਇਹ ਬੁੱਤ ਸ਼ਾਇਦ ਗੁਫ਼ਾ-ਮੰਦਰ ਦੇ ਤਿੰਨ ਆਲਿਆਂ ਵਰਗੇ ਮਠਾਂ ਦੀਆਂ ਕੰਧਾਂ ਉੱਤੇ ਚਿਤਰੇ ਹੋਏ ਸਨ। ਤਿੰਨ ਵਿਮਾਨਾਂ ਦੇ ਮੂਹਰਲੇ ਪ੍ਰਵੇਸ਼-ਦੁਆਰਾਂ ਉੱਤੇ ਢੁੱਕਵੇਂ ਦੁਆਰ ਪਾਲਾਂ ਦੀਆਂ ਮੂਰਤੀਆਂ ਹਨ ਜਿਹੜੀਆਂ ਆਲਿਆਂ ਵਿੱਚ ਖੁਣੀਆਂ ਹੋਈਆਂ ਹਨ। ਇਸ ਸਮੂਹ ਦੇ ਦੱਖਣ ਵੱਲ ਚਟਾਨ ਦੇ ਮੱਥੇ ਉੱਤੇ ਦੁਰਗਾ ਦਾ ਚਿਤਰ ਖੁਣਿਆ ਹੋਇਆ ਹੈ ਜਿਹੜੀ ਮੱਝ ਦੇ ਕੱਟੇ ਹੋਏ ਸਿਰ ਉੱਤੇ ਖੜੀ ਹੈ, ਜਿਹੜਾ ਮਹੀਸ਼ਅਸੁਰਾ ਰਾਖਸ਼ ਦਾ ਸਿਰ ਹੈ। ਇਹ ਤਰਾਸ਼ੇ ਹੋਏ ਅਧਿਸਥਾਨਾ ਜਿਸ ਦੇ ਸਾਹਮਣੇ ਪੌੜੀਆਂ ਦਾ ਪੜਾਵਾ ਹੈ, ਉੱਪਰ ਰੱਖੇ ਆਲੇ ਵਿੱਚ ਹੈ ਜਿਸ ਤਰ੍ਹਾਂ ਨਾਲ ਲਗਵੇਂ ਤ੍ਰੀਮੂਰਤੀ ਮੰਦਰ ਵਿੱਚ ਹੈ। ਤਾਕ ਦਾ ਪ੍ਰਵੇਸ਼-ਦੁਆਰ ਦੋ ਥੰਮ੍ਹਲਿਆਂ ਨਾਲ ਬਣਿਆ ਹੋਇਆ ਹੈ ਜਿਨ੍ਹਾਂ ਉੱਪਰ ਵਿਸਤ੍ਰਿਤ ਤੋਰਾਨਾ ਹੈ ਜਦ ਕਿ ਅਧਿਸਥਾਨਾ ਚਬੂਤਰੇ ਦੇ ਸਭ ਤੋਂ ਪਾਰਲੇ ਖੂੰਜਿਆਂ ਉੱਤੇ ਕੱਟੇ ਹੋਏ ਉੱਚੇ ਥੰਮ੍ਹਲੇ ਹਨ ਤੇ ਇਹ ਸਾਰੀ ਵਿਉਂਤ ਦਰੋਪਦੀ ਦੇ ਰਥ ਦੇ ਮੱਥੇ ਦੀ ਸਿਖਰ ਉੱਤੇ ਖੁਣੀ ਹੋਈ ਝੌਂਪੜੀ-ਨੁਮਾ ਤੱਤ ਤੋਂ ਬਿਨ੍ਹਾਂ ਉਚਾਈ ਦੀ ਪ੍ਰਤੀਕ੍ਰਿਤੀ ਜਾਪਦੀ ਹੈ।

ਮਹਾਬਲੀਪੁਰਮ ਦੇ ਦੱਖਣੀ ਸਿਰੇ 'ਤੇ ਪੰਜ ਰਥ ਆਪਣੇ ਆਪ ਵਿੱਚ ਇਕ ਜੁਟ ਬਣਾਉਂਦੇ ਹਨ। ਇਹਨਾਂ ਵਿਚੋਂ ਦਰੋਪਦੀ, ਅਰਜੁਨ, ਭੀਮ ਅਤੇ ਧਰਮਰਾਜਾ ਰਥ ਇਕ ਕਤਾਰ ਵਿੱਚ ਹਨ ਅਤੇ ਵੇਲ੍ਹ-ਮੱਛੀ ਦੀ ਪਿੱਠ ਵਰਗੀ, ਉਤਰ-ਦੱਖਣ ਵਿੱਚ ਫੈਲੀ ਇਕੋ ਚਟਾਨ ਵਿਚੋਂ ਕੱਟੇ ਗਏ ਹਨ ਅਤੇ ਤਿੰਨ ਸਰਲ ਭਾਗਾਂ ਵਿੱਚ ਵੰਡੇ ਹੋਏ ਹਨ। ਘਟ ਉਚਾਈ ਵਾਲਾ, ਧੁਰ ਉਤਰ ਵਾਲਾ ਭਾਗ ਛੋਟੇ ਦਰੋਪਦੀ ਰਥ ਅਤੇ ਮੰਜ਼ਿਲਾਂ ਵਾਲੇ ਅਰਜਨ ਰੱਥ ਦੀ ਕਟਾਈ ਲਈ ਵਰਤਿਆ ਗਿਆ ਹੈ, ਜਿਨ੍ਹਾਂ ਦੋਹਾਂ ਦਾ ਸਾਂਝਾ ਚਬੂਤਰਾ ਜਾਂ ਉਪ-ਪਿਥਾ ਹੈ, ਜਿਹੜਾ ਉਹਨਾਂ ਦੇ ਆਪਣੇ ਆਪਣੇ ਅਧਿਸਥਾਨਾ ਦੇ ਹੇਠ ਹੈ। ਕੇਂਦਰ ਦਾ ਲੰਬਾ ਭਾਗ ਜਿਸ ਦਾ ਉਪਰਲਾ ਟਿੱਬਾ ਕਾਫੀ ਹੱਦ ਤਕ ਲੇਟਵਾਂ ਹੈ, ਯੋਗ ਤਰ੍ਹਾਂ ਨਾਲ ਚੌਰਸ ਭੀਮ ਰਥ ਲਈ ਵਰਤਿਆ ਗਿਆ ਹੈ ਅਤੇ ਉਤਰ ਵਾਲਾ ਉੱਚਾ ਭਾਗ, ਜਿਸ ਦੀ ਨੀਂਹ ਵੀ ਚੌੜੀ ਹੈ, ਤਿੰਨ ਮੰਜ਼ਿਲੇ ਧਰਮਰਾਜ ਰਥ ਲਈ ਹੈ ਤੇ ਸਭ ਦਾ ਮੂੰਹ ਪੱਛਮ ਵਲ ਹੈ। ਪੰਜਵਾਂ ਰਥ-ਨਕੁਲ ਸਹਿਦੇਵ ਰਥ, ਜਿਹੜਾ ਮਹਿਰਾਬਦਾਰ ਜਾਂ ਗਜ-ਪ੍ਰਿਸ਼ਥਾ (ਹਾਥੀ ਦੀ ਪਿੱਠ) ਰੂਪ ਦਾ ਹੈ ਅਤੇ ਨਾਲ ਲਗਾਵਾਂ ਹਾਥੀ ਦਾ ਬੁੱਤ, ਜਿਨ੍ਹਾਂ ਦੋਹਾਂ ਦੇ ਮੂੰਹ ਦੱਖਣ ਵੱਲ ਹਨ, ਇਕ ਹੋਰ ਛੋਟੀ ਚਟਾਨ ਤੋਂ ਖੁਣੇ ਗਏ ਹਨ ਜਿਹੜੀ ਦਰੋਪਦੀ ਅਤੇ ਅਰਜੁਨ ਰਥਾਂ ਦੇ ਪੱਛਮ ਵਿੱਚ ਐਨ ਸਾਹਮਣੇ, ਸੁਤੰਤਰ ਰੂਪ ਵਿੱਚ ਖੜੀ ਸੀ। ਇਕ ਹੋਰ ਚਟਾਨ ਨੂੰ ਜਿਹੜੀ ਦਰੋਪਦੀ ਅਤੇ ਅਰਜਨ ਰਥਾਂ ਦੇ ਐਨ ਪਿੱਛੇ ਪੂਰਬ ਵਲ ਖੜੀ ਸੀ, ਜ਼ਮੀਨੀ ਤਲ ਤਕ ਕਟਿਆ ਗਿਆ ਤਾਂ ਜੋ ਇਹਨਾਂ ਦੋ ਰਥਾਂ ਦੇ ਪਿਛਲੇ ਪਾਸੇ ਦੇ ਪਹਿਲੂਆਂ ਨੂੰ ਪੂਰੀ ਤਰ੍ਹਾਂ ਦੇਖਿਆ ਜਾ ਸਕੇ। ਵਿਚਕਾਰਲੇ ਆਕਾਰ ਨੂੰ ਜਿਹੜਾ ਦੋ ਰਥਾਂ

ਵਿਚਕਾਰ ਸੀ, ਰੱਖ ਲਿਆ ਗਿਆ ਅਤੇ ਆਰਾਮ ਕਰ ਰਹੇ ਨੰਦੀ ਦੇ, ਜਿਸਦਾ ਮੂੰਹ ਪੱਛਮ ਵੱਲ ਹੈ, ਵੱਡੇ ਬੁੱਤ ਦੇ ਰੂਪ ਵਿੱਚ ਕੱਟਿਆ ਗਿਆ। ਇਕ ਛੋਟੀ, ਸਿੱਧੀ ਤੇ ਸੁੰਤਤਰ ਰੂਪ ਵਿਚ ਖੜੀ ਚਟਾਨ, ਦਰੋਪਦੀ ਰਥ ਦੇ ਐਨ ਸਾਹਮਣੇ, ਜਿਹੜੀ ਇਸ ਦੇ ਮੂਹਰਲੇ ਪਾਸੇ ਨੂੰ ਛੁਪਾ ਸਕਦੀ ਸੀ, ਨੂੰ ਇਕ ਖੜੇ ਹੋਏ ਸ਼ੇਰ, ਜਿਸ ਦਾ ਮੂੰਹ ਉਤਰ ਵੱਲ ਹੈ, ਦੇ ਬੁੱਤ ਵਿਚ ਢਾਲਿਆ ਗਿਆ ਹੈ।

ਬਾਕੀ ਚਾਰ ਰਥਾਂ ਵਿਚੋਂ, ਗਣੇਸ਼ ਰਥ, ਮਹਾਬਲੀਪੁਰਮ ਵਿਚ ਮੁਖ ਪਹਾੜੀ ਵਿਚਲੀ ਗੋਲ ਚਟਾਨ ਵਿਚੋਂ ਕਟਿਆ ਗਿਆ ਹੈ ਅਤੇ ਦੋ ਪਿਦਾਰੀ ਰਥ (ਉੱਤਰੀ ਅਤੇ ਦੱਖਣੀ, ਇਹਨਾਂ ਨੂੰ ਪਿਦਾਰੀ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਉਹ ਪਿੰਡ ਦੀ ਪਿਦਾਰੀ ਦੇਵੀ ਦੇ ਅਜੋਕੇ ਮੰਦਰ ਦੇ ਕੋਲ ਹਨ) ਅਤੇ ਵਲਾਈਯਨਕੁਟਾਈ ਰੱਥ (ਵਲਾਈਯਨਕੁਟੀ ਤਾਲਾਬ ਦੇ ਸਾਹਮਣੇ ਖੜਾ ਹੈ), ਮੁਖ ਪਹਾੜੀ ਦੇ ਪੱਛਮੀ ਪਾਸੇ ਦੇ ਕੁਝ ਫਾਸਲੇ ਉੱਤੇ ਸੁਤੰਤਰ-ਰੂਪ ਨਾਲ ਖੜੀਆ ਗੋਲ ਚਟਾਨਾਂ ਵਿਚੋਂ ਕੱਟੇ ਗਏ ਹਨ।

ਛੋਟਾ ਜਿਹਾ ਦਰੋਪਦੀ ਰਥ ਇਕ ਬਹੁਤ ਹੀ ਸਾਧਾਰਨ ਝੌਂਪੜੀ-ਨੁਮਾ ਵਿਮਾਨਾ ਦੀ ਕਿਸਮ ਨੂੰ ਪ੍ਰਗਟਾਉਂਦਾ ਹੈ, ਵਿਉਂਤ ਵਿੱਚ ਵਰਗਾਕਾਰ ਹੈ, ਜਿਸ ਵਿੱਚ ਵਿਮਾਨਾ ਦੇ ਆਮ ਛੇ ਅੰਗਾਂ ਵਿੱਚੋਂ ਕੇਵਲ ਚਾਰ ਹਨ ਅਰਥਾਤ ਅਧਿਸਥਾਨਾ, ਪਦਾ ਅਤੇ ਭਿੱਤੀ, ਸਿਖਰ ਅਤੇ ਸਤੂਪੀ। ਜਿਹੜੇ ਦੋ ਅੰਗ ਨਹੀਂ ਹਨ, ਉਹ ਹਨ ਪ੍ਰਸਤਾਰਾ ਅਤੇ ਗ੍ਰਿਵਾ। ਇਹ ਚਤੁਰ-ਵਰਗਾ ਰਥ, ਕੁਟਾ ਕਿਸਮ ਨੂੰ ਪੇਸ਼ ਕਰਦਾ ਹੈ ਜਿਸ ਦੀ ਚਾਰ-ਬਾਹੀ ਗੁੰਬਦ-ਨੁਮਾ ਛੱਤ ਹੈ, ਜਿਸਦੇ ਉੱਪਰ ਇਕ ਹੀ ਸਤੂਪੀ ਜਾਂ ਕਲਸ ਹੈ। ਨੀਂਹ ਤੋਂ ਸਿਖਰ ਤਕ ਵਰਗਾਕਾਰ ਵਿਉਂਤ ਹੋਣ ਕਰਕੇ, ਇਹ ਸ਼ੁਧ ਨਗਾਰਾ ਸ਼੍ਰੇਣੀ ਦੀ ਉਦਾਹਰਣ ਪੇਸ਼ ਕਰਦਾ ਹੈ। ਇਹ ਦੁਰਗਾ ਨੂੰ ਸਮਰਪਿਤ ਹੈ ਜਿਸ ਦਾ ਨੱਕਾਸ਼ਿਆ ਹੋਇਆ ਖੜਵਾਂ ਬੁੱਤ, ਸੇਵਾਦਾਰਾਂ ਸਮੇਤ, ਪੂਜਾ ਸਥਾਨ ਦੀ ਪਿਛਲੀ ਕੰਧ ਉੱਤੇ ਖੁਣਿਆ ਹੋਇਆ ਹੈ। ਮੁਖ ਦੁਆਰ ਮਾਰਗ ਅਤੇ ਤਿੰਨ ਦੇਵਕੋਸ਼ ਥਾਂ ਵੀ ਇਕ ਵਧੀਆ ਤੋਰਾਨਾ ਨਾਲ ਬਣੇ ਹੋਏ ਹਨ, ਜਿਨ੍ਹਾਂ ਵਿੱਚ ਤਿੰਨ ਪਾਸਿਆਂ ਵਾਲੀਆਂ ਕੰਧਾਂ ਉੱਤੇ, ਦੁਰਗਾ ਦੇ ਨੱਕਾਸ਼ੇ ਹੋਏ ਬੁੱਤ ਹਨ। ਦੁਆਰ ਮਾਰਗ ਦੇ ਦੋਨੋਂ ਪਾਸੀਂ ਖੂੰਜੇ ਵਾਲੇ ਕੌਲੇ ਅਤੇ ਤੋਰਾਨਾ ਕੌਲੇ ਜਿਹੜੇ ਪ੍ਰਵੇਸ਼-ਦੁਆਰ ਬਣਾਉਂਦੇ ਹਨ ਵਿਚਕਾਰ ਬਣੇ ਆਲੇ ਵਿੱਚ, ਇਕ ਇਕ ਦੁਆਰਪਾਲਿਕਾ ਖੜੀ ਹੈ। ਦੂਸਰੇ ਰਥਾਂ ਦੇ ਟਾਕਰੇ ਉੱਤੇ ਇਸ ਰਥ ਵਿੱਚ ਮੁਖ ਜਾਂ ਅਰਧ-ਮੰਡਪ ਨਹੀਂ ਹੈ ਤੇ ਨਾ ਹੀ ਸਿਖਰ ਤੋਂ ਅਗੇ ਵਧੇ ਹੋਏ ਨਾਸਿਕਾ ਹਨ।

ਇਕ ਦ੍ਵੀਤਲਾ ਅਤੇ ਏਸੇ ਲਈ ਅਸ਼ਟਅੰਗਾ ਜਾਂ ਉਸੇ ਨਗਾਰਾ ਸ਼੍ਰੇਣੀ ਦਾ ਅਸ਼ਟਵਰਗਾ ਵਿਮਾਨਾ, ਜਿਹੜਾ ਨੀਂਹ ਤੋਂ ਚੋਟੀ ਤਕ ਵਰਗਾਕਾਰ ਹੈ, ਅਧੂਰੇ ਵਲਾਈਯਨਕੁਟਾਈ ਰਥ, ਜਿਹੜਾ ਪੂਰਬ-ਮੁਖੀ ਹੈ, ਵਿੱਚ ਦਿਖਾਈ ਦਿੰਦਾ ਹੈ। ਇਸ ਦਾ ਇਕ ਛੋਟਾ ਜਿਹਾ ਅਰਧ-ਮੰਡਪਾ ਹੈ ਅਤੇ ਆਦਿਤਲਾ ਦੀ ਇਕ ਹੀ ਕੰਧ ਹੈ, ਏਸੇ ਲਈ ਇਹ ਨਿਰਅੰਧਾਰਾ ਹੈ। ਦੋਨੋਂ ਹੀ ਤਲਾਂ ਦੇ ਪ੍ਰਸਤਾਰਾਂ ਉੱਤੇ ਅਰਪਿਤਾ ਹਰਾ ਹਨ, ਦੂਜੇ ਤਲ ਦੇ ਹਰਮਿਆ ਅਤੇ ਉਪੱਰ ਗ੍ਰਿਵਾ ਉੱਤੇ ਨੱਕਾਸ਼ੀ ਦਾ ਕੰਮ ਕੀਤਾ ਗਿਆ ਹੈ, ਅਤੇ ਖੂੰਜਿਆਂ ਉੱਤੇ ਚਾਰ ਕਰਨਾਕੁਟਾ ਦਾ ਬਣਿਆ ਹੋਇਆ ਹੈ, ਉਹਨਾਂ ਵਿਚਾਲੇ ਚਾਰ ਸਲਾ ਹਨ ਤੇ ਇਹ ਹਰ ਪਾਸੇ ਦੇ ਹਰ ਇਕ ਮੱਥੇ ਉੱਤੇ ਹੈ। ਗ੍ਰਿਵਾ ਸਿਖਰਾ ਖੇਤਰ ਦੇ ਚਾਰੇ ਬੰਨੀ ਨਾਸਿਕਾ ਹਨ। ਆਦਿਤਲਾ ਦੀ ਸਤਾਹ ਦਾ ਹਰਾ ਅਰਧਮੰਡਪਾ ਦੀ ਚੋਟੀ ਉੱਪਰ ਵੀ ਫੈਲਿਆ ਹੋਇਆ ਹੈ ਤੇ ਇਹ ਸਾਰੇ ਪਹਿਲੇ ਵਿਮਾਨਾਂ ਦੀ ਇਕ ਵਿਸ਼ੇਸ਼ਤਾ ਹੈ। ਆਮ ਵਾਂਗ, ਮੰਡਪਾ ਉੱਪਰ ਦੇ ਕੁਟਾ ਤੇ ਸਲਾ, ਆਦਿਤਲਾ ਦੇ ਕੁਟਾ ਤੇ ਸਲਾ

ਨਾਲੋਂ ਆਕਾਰ ਵਿੱਚ ਛੋਟੇ ਹਨ। ਇਹ ਛੇ ਅੰਗਾਂ ਵਾਲੇ ਏਕਤਲਾ ਰੂਪ ਵਿੱਚ ਇਕ ਮੰਜ਼ਿਲ ਦੇ ਵਾਧੇ ਨਾਲ ਹੋਏ ਤਲਾਛੰਦਾ ਦੇ ਵਿਸਤਾਰ ਦੀ ਇਕ ਉਦਾਹਰਣ ਹੈ ਜਿਸ ਦੀ ਪੇਸ਼ਕਾਰੀ ਵਿਮਾਨਾਂ ਦੇ ਉਭਾਰ-ਚਿਤਰਾਂ ਵਿੱਚ ਮਿਲਦੀ ਹੈ ਜਿਨ੍ਹਾਂ ਨੂੰ ਅਰਜਨ ਦੇ ਪਸ਼ਚਾਤਾਪ ਵਾਲੀ ਮੂਰਤੀ ਅਤੇ ਫੇਰ ਰਾਮਾਨੁਜ ਮੰਡਪਮ ਗੁਫ਼ਾ-ਮੰਦਰ ਦੇ ਮੱਥੇ ਦੇ ਦੋਨੋਂ ਪਾਸੀਂ ਦਿਖਾਇਆ ਗਿਆ ਹੈ। ਜੁੜਵੇਂ ਪਿਦਾਰੀ ਰਥਾਂ ਦਾ ਉੱਤਰੀ ਰਥ, ਜਿਸ ਦਾ ਮੂੰਹ ਉਤਰ ਵੱਲ ਹੈ ਤੇ ਜਿਸ ਦਾ ਅਰਧ-ਮੰਡਪਾ ਹੈ, ਅਸਲੀ ਨਗਾਰਾ ਸ਼੍ਰੇਣੀ ਦਾ ਹੈ। ਫ਼ਰਕ ਹੈ ਤਾਂ ਇਹ ਕਿ ਦੂਜੇ ਤਲਾ ਉੱਤੇ ਕੋਈ ਹਰਾ ਨਹੀਂ ਹੈ, ਜਿਹੜਾ ਇਕ ਪੱਖ ਤੋਂ ਅੱਠਵੀਂ ਸਦੀ ਦੇ ਪਿਛਲੇ ਵਿਮਾਨਾਂ ਦਾ ਪੂਰਵ-ਗਿਆਨ ਦਿੰਦਾ ਹੈ। ਗ੍ਰਿਵਾ ਸਿਖਰ ਦੇ ਮੂਹਰਲੇ ਪਾਸਿਆਂ ਉੱਤੇ ਵਧੇ ਹੋਏ ਨਾਸਿਕਾ ਹਨ। ਦੋਨੋਂ ਹੀ ਰਥਾਂ ਦੇ ਆਦਿਤਲਾ ਦੀਆਂ ਕੰਧਾਂ ਉੱਤੇ ਮੂਰਤੀਆਂ ਨਹੀਂ ਹਨ ਅਤੇ ਇਹ ਅਧੂਰੀਆਂ ਹਨ।

ਅਧੂਰਾ ਦੱਖਣੀ ਪਿਦਾਰੀ ਰਥ ਜਿਸ ਦਾ ਮੂੰਹ ਪੂਰਬ ਵਲ ਹੈ ਅਤੇ ਇਸ ਤੋਂ ਵਧੇਰੇ ਸੰਪੂਰਨ ਅਰਜਨ ਰਥ, ਦੋਨੋਂ ਹੀ ਦੋ-ਮੰਜ਼ਿਲੇ ਹਨ। ਦੋਨੋਂ ਤਲਾਂ ਵਿੱਚ ਕਾਟ ਵਿੱਚ ਵਰਗਾਕਾਰ ਹਨ ਅਤੇ ਦੋਨੋਂ ਸਤਰਾਂ ਉੱਤੇ ਚਾਰ ਕਰਨਾਕੂਟਾ ਵਾਲੇ ਨੱਕਾਸ਼ੇ ਹੋਏ ਹਰਾ ਅਤੇ ਚਾਰ ਸਲਾ ਹਨ। ਗ੍ਰਿਵਾ ਅਤੇ ਸਿਖਰ, ਕਾਟ ਵਿੱਚ ਅੱਠ-ਕੋਣੇ ਹਨ ਜਿਸ ਨਾਲ ਦੋਨੋਂ ਅਸ਼ਟ-ਅੰਗਾ ਬਣਦੇ ਹਨ ਤੇ ਇਹ ਦਰਾਵੜ ਸ਼੍ਰੇਣੀ ਦੇ ਨਿਰਅੰਧਾਰਾ ਵਿਮਾਨਾਂ ਦੀ ਮਿਸ਼੍ਰਿਤ ਕਿਸਮ ਵਾਂਗ ਹੈ। ਗ੍ਰਿਵਾ ਸਿਖਰਾ ਦਿਆਂ ਚਾਰ ਮੁਖ ਪਾਸਿਆਂ ਤੋਂ ਵਧੇ ਹੋਏ ਨਾਸਿਕਾ ਹਨ। ਦੋਨੋਂ ਵਿਮਾਨਾਂ ਦੇ ਅਰਧ-ਪੰਡਪਾਂ ਵਿੱਚ ਕੂਟਾ ਦੇ ਹਰਾ ਤੇ ਸਲਾ, ਆਦਿਤਲਾ ਦੇ ਕੂਟਾ ਦੇ ਹਰਾ ਤੇ ਸਲਾ ਨਾਲੋਂ ਆਕਾਰ ਵਿੱਚ ਛੋਟੇ ਹਨ। ਉਤਰੀ ਪਿਦਾਰੀ ਰਥ ਦੀਆਂ ਕੰਧਾਂ ਉਤੇ ਕੋਈ ਬੁੱਤ ਨਹੀਂ ਹਨ ਜਦ ਕਿ ਅਰਜਨ ਰਥ ਵਿੱਚ ਅਧੀਸਥਾਨਾ ਤੋਂ ਪ੍ਰਸਤਾਰਾ ਤੱਕ, ਆਦਿਤਲਾ ਦੇ ਮੂਹਰਲੇ ਪਾਸਿਆਂ ਉੱਤੇ ਤਿੰਨ ਵਧਾਣ ਹਨ, ਦੋ ਖੂੰਜਿਆਂ ਉੱਤੇ ਤੇ ਇਕ ਵਿਚਕਾਰ ਅਤੇ ਚਿਤਰਾਂ ਵਿੱਚ ਸਾਦਾ ਆਲੇ ਹਨ ਜਿਨ੍ਹਾਂ ਵਿੱਚ ਸੁੰਦਰ ਬੁੱਤ-ਮੂਰਤੀਆਂ ਹਨ। ਦੂਜੇ ਤਲਾ ਦੇ ਹਰ ਇਕ ਮੱਥੇ ਦੇ ਖੂੰਜੇ ਵਾਲੇ ਥੰਮ੍ਹਲੇ ਦੇ ਅੰਦਰਲੇ ਪਾਸੇ ਵਾਲੀਆਂ ਕੰਧਾਂ ਉੱਤੇ ਵੀ ਬੁੱਤਕਾਰੀ ਹੈ, ਤੇ ਇਨ੍ਹਾਂ ਨੂੰ (ਕੰਧਾਂ ਨੂੰ) ਮੂਹਰਲੇ ਹਰਾ ਦੇ ਕੇਂਦਰੀ ਸਲਾ ਦੇ ਦੋਨੋਂ ਪਾਸਿਆਂ ਤੋਂ ਦੇਖਿਆ ਜਾ ਸਕਦਾ ਹੈ। ਮੰਡਪਾ ਮੱਥੇ ਦੇ ਦੋ ਥੰਮ੍ਹ ਅਤੇ ਦੋ ਕੋਨੇ ਵਿਆਲਾ-ਆਧਾਰਿਤ ਹਨ। ਉਪਰਲੀਆਂ ਸਾਰੀਆਂ ਹਾਲਤਾਂ ਵਾਂਗ, ਹਰਾ, ਮੰਡਪਾ ਉੱਪਰ ਫੈਲਿਆ ਹੋਇਆ ਹੈ।

ਧਰਮ-ਰਾਜ ਰਥ ਤਿੰਨ-ਮੰਜ਼ਿਲਾ ਹੈ, ਆਪਣੇ ਤਲਾਂ ਵਿੱਚ ਵਰਗਾਕਾਰ ਹੈ ਅਤੇ ਗ੍ਰਿਵਾ-ਸਿਖਰ ਖੇਤਰ ਵਿੱਚ ਅਠ-ਕੋਣਾ ਹੈ ਪਰ ਸਾਰੀਆਂ ਤਿੰਨੇ ਮੰਜ਼ਿਲਾਂ ਸਮਾਰੋਹਾਂ ਲਈ ਬਣਾਈਆਂ ਗਈਆਂ ਹਨ। ਇਸ ਤਰ੍ਹਾਂ ਵਿਮਾਨਾ ਨੂੰ ਇਸ ਤਰ੍ਹਾਂ ਵਿਉਂਤਿਆ ਗਿਆ ਹੈ ਤਾਂ ਜੋ ਤਿੰਨ ਗਰਭਾ-ਗ੍ਰਹਿ ਇਕ ਦੂਜੇ ਦੇ ਉੱਪਰ ਆ ਸਕਣ ਤੇ ਇਹ ਵਿਉਂਤ ਦੂਜੇ ਰਥਾਂ ਤੇ ਬਹੁਤ ਸਾਰੇ ਪਿਛਲੇਰੇ ਬਣੇ ਹੋਏ ਨਮੂਨਿਆਂ ਦੇ ਕੰਮ ਨਾ ਆਉਣ ਵਾਲੇ ਪ੍ਰਤੀਕਾਤਮਕ ਉਪਰਲੇ ਤਲਾਂ ਦੇ ਉਲਟ ਹੈ। ਇਹ ਉਸਾਰੀ ਦੀ ਜਾਲੀਦਾਰ ਵਿਧੀ ਰਾਹੀਂ ਪ੍ਰਾਪਤ ਕੀਤਾ ਗਿਆ ਹੈ ਜਿਸ ਵਿੱਚ ਤਿੰਨ ਇਕੋ ਕੇਂਦਰ ਨਾਲ ਜੁੜੇ, ਵਧ ਰਹੀ ਉਚਾਈ ਦੇ ਕੰਧਾਂ ਵਾਲੇ ਵਰਗ ਹਨ, ਇਕ ਦੂਜੇ ਦੇ ਅੰਦਰ ਉਤਾਂਹ ਨੂੰ ਉਠ ਰਹੇ ਅਤੇ ਸੰਬੰਧਿਤ ਤਲਾਂ ਦੀਆਂ ਸਿਲਸਿਲੇ ਵਾਰ ਉਚਾਈਆਂ ਤੱਕ ਪੁਜਦੇ ਹੋਏ ਤੇ ਇਸ ਤਰ੍ਹਾਂ ਵਿਚਕਾਰ ਵਿੱਥਾਂ ਛਡਦੇ ਹੋਏ। ਸਭ ਤੋਂ ਬਾਹਰਲੀ ਕੰਧ ਆਦਿਤਲਾ ਪ੍ਰਸਤਾਰਾ ਦੀ ਉੱਚਾਈ ਤਕ ਜਾਂਦੀ ਹੋਈ, ਕੁਝ ਹਿੱਸਿਆਂ ਵਿੱਚ ਕੇਵਲ ਚਾਰੇ ਖੂੰਜਿਆਂ ਦੇ ਦੁਆਲੇ ਸਥਿਤ ਹੈ। ਵਿਚਕਾਰਲੀਆਂ ਖੁਲੀਆਂ ਬਾਹੀਆਂ ਦੇ ਹਰ ਇਕ ਦੇ ਮੂਹਰੇ

ਦੋ ਥੰਮ੍ਹ ਤੇ ਦੋ ਥੰਮ੍ਹਲੇ ਹਨ ਜਿਹੜੇ ਵਿਆਲਾ-ਆਧਾਰਿਤ ਹਨ। ਤਿੰਨ ਤਲਾਂ ਦੇ ਪ੍ਰਸਤਾਰਾਂ ਉਪਰਲੇ ਹਰਾ ਇਸ ਤਰ੍ਹਾਂ ਤਲਾਂ ਦੀਆਂ ਕੰਧਾਂ ਨਾਲੋਂ ਵੱਖਰੇ ਹਨ ਅਤੇ ਏਸੇ ਲਈ ਅਨਾਰ-ਪਿਟਾ ਹਨ। ਪੱਛਮ ਵਲ ਆਦਿਤਲਾ ਦੇ ਸਾਹਮਣੇ, ਛੋਟੇ ਮੁਖ-ਮੰਡਪਾ ਦਾ ਇਕ ਹਰਾ ਹੈ ਜਿਸ ਦੀ ਬਣਤਰ ਵਿੱਚ ਪਹਿਲੀ ਵਾਰ ਕੁਟਾ ਤੇ ਸਲਾ ਦੇ ਨਾਲ, ਨਿੰਦਾ ਜਾਂ ਪੰਜਾਰਾ ਹੈ। ਅੱਠਕੋਣੇ ਗ੍ਰਿਵਾ ਸਿਖਰਾ ਦੇ ਖੇਤਰ ਦੀਆਂ ਚਾਰ ਪ੍ਰਧਾਨ ਬਾਹੀਆਂ ਉਤੇ ਚਾਰ ਵਧੇ ਹੋਏ ਨਾਸਿਕਾ ਹਨ। ਜਦ ਕਿ ਹੇਠਲੇ ਤਲ, ਉਹਨਾਂ ਦੇ ਬਾਹਰਲੇ ਪਾਸੇ ਨੂੰ ਛੱਡ ਕੇ, ਅਧੂਰੇ ਪਏ ਹਨ, ਸਭ ਤੋਂ ਉਪਰਲੇ ਤਲ ਵਿੱਚ ਇਕ ਉਪਾਸਨਾ-ਸਥਾਨ ਖੁਣਿਆ ਹੋਇਆ ਹੈ ਜਿਸ ਵਿੱਚ ਸ਼ਿਵ ਦਾ ਸੋਮਸਕਾਂਡਾ ਰੂਪ ਹੈ, ਜਿਸ ਦੀ ਹਾਜ਼ਰੀ ਵਿੱਚ, ਪਿਛਲੀ ਕੰਧ ਉੱਤੇ , ਵਿਸ਼ਨੂੰ ਤੇ ਬ੍ਰਹਮਾ ਵੀ ਹਨ। ਦੋ ਹੇਠਲੀਆਂ ਤਲਾ ਕੰਧਾਂ ਵਾਂਗ, ਇਹ ਤਲ ਵੀ, ਪ੍ਰਵੇਸ਼-ਦੁਆਰ ਦੇ ਦੋਨੋਂ ਪਾਸਿਆਂ ਦੇ ਦੁਆਰ-ਪਾਲਾਂ ਤੋਂ ਬਿਨ੍ਹਾਂ ਆਪਣੇ ਆਲਿਆਂ ਵਿੱਚ ਭਿੰਨ ਭਿੰਨ ਦੇਵਤਿਆਂ ਦੀਆਂ ਸੁੰਦਰ ਮੂਰਤੀਆਂ ਰਖਦਾ ਹੈ ਜਿਨ੍ਹਾਂ ਤੋਂ ਪਹਿਲੀ ਪੱਲਵ ਮੂਰਤੀਕਲਾ ਦੇ ਭਿੰਨ ਭਿੰਨ ਪੱਖ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸ ਨੂੰ ਸ਼ਾਇਦ ਮਾਮੱਲਾ ਨੇ ਸ਼ੁਰੂ ਕੀਤਾ ਸੀ ਜਿਸ ਤਰ੍ਹਾਂ ਕਿ ਦੂਜੇ ਤਲ ਦੀ ਪੂਰਬੀ ਪਾਸੇ ਉਤੇ ਉੱਕਰੀ ਪੱਟੀ ਤੋਂ ਪਤਾ ਲਗਦਾ ਹੈ ਅਤੇ ਉਪਰਲੇ ਤਲਾ ਦੇ ਪਵਿੱਤਰੀ ਕਰਨ ਪਿਛੋਂ ਇਸ ਨੂੰ ਪੂਰਨਤਾ ਦੇ ਅਜੋਕੇ ਪੜਾਅ ਉੱਤੇ ਪਰਮੇਸ਼ਵਰਾ-ਵਰਮਨ ਨੇ ਲਿਆਂਦਾ ਜਿਵੇਂ ਉਪਰਲੇ ਤਲ ਦੀਆਂ ਚਿੱਪੀਆਂ ਤੋਂ ਪਤਾ ਲਗਦਾ ਹੈ।

ਧਰਮਰਾਜਾ ਰਥ ਵਿੱਚ ਜਿਹੜੀ ਆਦਿਤਲਾ ਦੀ ਬਾਹਰਲੀ ਕੰਧ ਲਗਦਾ ਹੈ ਜਿਸ ਨੇ ਖੂੰਜਿਆਂ ਨੂੰ ਵੰਡਿਆ ਹੋਇਆ ਹੈ, ਤੇ ਵਿਚਕਾਰ, ਜਿਸ ਨਾਲ ਚਾਰ ਮੁਖ ਪਾਸਿਆਂ ਉੱਤੇ ਥੰਮ੍ਹਾਂ ਵਾਲੇ ਖੁਲ੍ਹੇ ਪ੍ਰਵੇਸ਼-ਦੁਆਰ ਬਣਦੇ ਹਨ, ਵਾਸਤਵ ਵਿੱਚ ਉਹ ਘੇਰੇ ਉਤਲੇ ਬਾਹਰਲੇ ਤੰਗ ਮੰਡਪਾ ਦੀ ਕੰਧ ਹੈ ਜਿਸ ਨੇ ਆਦਿਤਲਾ ਜਾਂ ਜ਼ਮੀਨੀ ਤਲ ਦੇ ਮਠ ਨੂੰ ਘੇਰ ਰੱਖਿਆ ਹੈ। ਵਾਸਤਵ ਵਿੱਚ ਇਹ ਵੰਨਗੀ ਉਹ ਹੈ ਜਿਥੇ ਆਦਿਤਲਾ ਗਰਭਾ-ਗ੍ਰਹਿ ਜਾਂ ਮਠ-ਕੋਠੜੀ ਦੀ ਕੰਧ, ਦੂਜੇ ਤਲ ਦੇ ਪੂਜਾ ਸਥਾਨ ਦੀ ਬਾਹਰਲੀ ਕੰਧ ਦੇ ਰੂਪ ਵਿੱਚ ਉੱਪਰ ਨੂੰ ਜਾਂਦੀ ਹੈ, ਜਿਸ ਨੂੰ ਅੰਦਰਲੀ ਕੰਧ ਦੇ ਵਾਧੇ ਨਾਲ ਸੰਧਾਰਾ ਦਾ ਰੂਪ ਦਿੱਤਾ ਜਾਂਦਾ ਹੈ, ਇਸ ਤੋਂ ਬਿਨ੍ਹਾਂ, ਜਿਹੜਾ, ਤੀਜੇ ਤਲ ਦੀ ਕੰਧ ਦੇ ਰੂਪ ਵਿੱਚ ਹੋਰ ਉਪਰ ਜਾਂਦਾ ਹੈ, ਜਿਹੜਾ ਹੇਠਲੇ ਤਲਾਂ ਨਾਲੋਂ ਆਕਾਰ ਵਿੱਚ ਘੱਟ ਹੈ। ਇਸ ਤਰ੍ਹਾਂ ਧਰਮ ਰਾਜਾ ਰਥ ਆਪਣੇ ਹੇਠਲੇ ਫ਼ਰਸ਼ ਜਾਂ ਆਦਿਤਲਾ ਉੱਤੇ ਕੇਵਲ ਇਕ ਨਕਲੀ ਸੰਧਾਰਾ ਹੈ।

ਭੀਮ ਅਤੇ ਗਣੇਸ਼ ਰਥ ਚੌਕੋਰ ਹਨ ਜਾਂ ਆਇਤਸਰਾ ਵਿਮਾਨਾਂ ਦੀ ਕੋਸ਼ਥਾ ਜਾਂ ਸਲਾ ਕਿਸਮ ਨੂੰ ਪ੍ਰਗਟਾਉਂਦੇ ਹਨ ਜਿਨ੍ਹਾਂ ਦੀਆਂ ਛੱਤਾਂ ਛਕੜੇ ਦੇ ਉਪਰਲੇ ਹਿੱਸੇ ਵਾਂਗ (ਸਲਾ ਸਿਖਰਾ) ਹੁੰਦੀਆਂ ਹਨ ਜਿਨ੍ਹਾਂ ਦਿਆਂ ਟਿੱਲਿਆਂ ਉੱਤੇ ਸਤੂਪੀਆਂ ਜਾਂ ਬੁਰਜ ਹੁੰਦੇ ਹਨ ਤੇ ਇਹ ਵਿਉਂਤ ਦੂਜਿਆਂ ਰੱਥਾਂ ਵਿਚਲੇ ਕੁਟਾ ਜਾਂ ਝੁਕਵੀਂ ਕਿਸਮ ਦੇ ਸਿਖਰ ਜਿਸ ਵਿੱਚ ਇਕ ਹੀ ਕਲਸ ਹੁੰਦਾ ਹੈ, ਨਾਲੋਂ ਵੱਖਰੀ ਹੈ। ਧਰਮਰਾਜਾ ਰਥ ਦੀ ਤਰ੍ਹਾਂ ਅਧੂਰਾ ਭੀਮ ਰਥ ਵੀ ਨਕਲੀ ਸੰਧਾਰਾ ਦਿਖਾਈ ਦਿੰਦਾ ਹੈ ਕਿਉਂਕਿ ਇਸ ਦਾ ਚੌਕੋਰ ਆਦਿਤਲਾ ਇਕ ਤੰਗ ਮੰਡਪਾ ਨਾਲ ਘਿਰਿਆ ਹੋਇਆ ਹੈ ਜਿਸ ਦੀਆਂ ਨੁੱਕਰਾਂ ਦੁਆਲੇ ਕੰਧਾਂ ਹਨ ਅਤੇ ਲੰਬੀਆਂ ਤੇ ਛੋਟੀਆਂ ਬਾਹੀਆਂ ਉਤਲੇ ਦੋ ਥੰਮ੍ਹਾਂ ਅਤੇ ਦੋ ਕੌਲਿਆਂ ਵਿਚਕਾਰ ਖੁਲ੍ਹੇ ਸਾਹਮਣਲੇ ਬੰਨੇ ਹਨ ਜਦ ਕਿ ਥੰਮ੍ਹ ਅਤੇ ਕੌਲੇ ਵਿਆਲਾ-ਆਧਾਰਿਤ ਹਨ। ਮੰਡਪਾ ਦੇ ਪ੍ਰਸਤਾਰਾ ਉੱਤਰ, ਚਾਰੇ ਖੂੰਜਿਆਂ ਉੱਤੇ, ਕੁਟਾਂ ਦਾ ਇਕ ਹਰਾ ਹੈ ਤੇ ਪਾਸਿਆਂ ਉੱਤੇ ਵਿਚਕਾਰ ਸਲਾ ਹੈ। ਪੱਛਮ-ਮੁਖ ਚੌਕੋਰ

ਪੂਜਾ-ਸਥਾਨ ਸ਼ਾਇਦ ਵਿਸ਼ਨੂੰ ਦੇ ਲੇਟਵੇਂ ਰੂਪ ਲਈ, ਜਿਸ ਦਾ ਸਿਰ ਦੱਖਣ ਵੱਲ ਤੇ ਲੱਤਾਂ ਉਤਰ ਵਲ ਹਨ, ਚਿਤਰਿਆ ਗਿਆ ਸੀ। ਚੌਕੋਰ ਗ੍ਰਿਵਾ, ਜਿਹੜਾ ਗਰਭਾ-ਗ੍ਰਹਿ ਦੀਆਂ ਕੰਧਾਂ ਦੇ ਉਪਰਲੇ ਕ੍ਰਮ ਦੇ ਰੂਪ ਵਿੱਚ ਉਪਰ ਨੂੰ ਜਾਂਦਾ ਹੈ, ਸਗੋਂ ਉੱਚਾ ਹੈ। ਗ੍ਰਿਵਾ ਸਿਖਰ ਦੀਆਂ ਦੋ ਲੰਬੀਆਂ ਬਾਹੀਆ ਉੱਤੇ, ਤਿੰਨ ਆਕਾਰ ਦੇ ਪੰਜ ਕਾਫੀ ਵਧੇ ਹੋਏ ਨਾਸਿਕਾ ਹਨ, ਵਿਚਕਾਰਲਾ ਸਭ ਤੋਂ ਵੱਡਾ ਹੈ, ਧੁਰ ਸਿਰਿਆਂ ਵਾਲੇ ਵਿਚਕਾਰਲੇ ਮੇਲ ਦੇ ਹਨ ਅਤੇ ਵਿਚਕਾਰਲਾ ਸਭ ਤੋਂ ਛੋਟਾ ਹੈ। ਵੱਡੇ ਤਿੰਨ, ਪੂਰੇ ਨਾਸਿਕਾਂ ਨੂੰ ਪੇਸ਼ ਕਰਦੇ ਹਨ ਜਿਨ੍ਹਾਂ ਦੀ ਬਣਤਰ ਵਿੱਚ ਪ੍ਰਸਤਾਰਾ ਤੱਤ ਹੈ। ਛੋਟੇ ਦੋਹਾਂ ਵਿੱਚ ਪ੍ਰਸਤਾਰਾ ਭਾਗ ਨਹੀਂ ਹੈ। ਹਰਾ ਦਾਇਰੇ ਦੇ ਕੂਟਾ ਤੇ ਸਲਾ ਵਿਚਕਾਰਲੇ ਹਰਨਤਰਾ ਭਾਗਾਂ ਦੇ ਨਾਸਿਕਾ, ਦੂਜੇ ਰਥਾਂ ਦੇ ਸਾਧਰਨ ਨਾਸਿਕਾਂ ਨਾਲੋਂ ਹੋਰ ਵੀ ਛੋਟੇ ਹਨ। ਇਸ ਤਰ੍ਹਾਂ ਕੇਵਲ ਇਹ ਇਕੱਲਾ ਰਥ ਨਾਸਿਕਾ ਦੇ ਭਿੰਨ ਭਿੰਨ ਰੂਪ ਪ੍ਰਗਟ ਕਰਦਾ ਹੈ ਜਿਸ ਤਰ੍ਹਾਂ ਸੂਤਰਾਂ ਵਿੱਚ ਵਰਣਿਤ ਕੀਤੇ ਗਏ ਹਨ। ਦੋ ਮੰਜ਼ਿਲਾ ਗਣੇਸ਼ ਰਥ ਨਿਰਅੰਧਾਰਾ ਹੈ, ਇਕ ਕੰਧ ਵਾਲਾ, ਅਤੇ ਇਸ ਦੇ ਮੂਹਰੇ ਇਕ ਤੰਗ ਮੁਖ-ਮੰਡਪਾ ਹੈ, ਜਿਸ ਦੀ ਲੰਬਾਈ ਓਨੀ ਹੈ ਜਿੰਨੀ ਆਦਿਤਲਾ ਦੀ ਹੈ। ਮੰਡਪਾ ਦੀਆਂ ਛੋਟੀਆਂ ਬਾਹੀਆਂ ਅਤੇ ਸਾਹਮਣੇ ਵਾਲੇ ਖੂੰਜਿਆਂ ਦੁਆਲੇ ਕੰਧ ਹੈ ਜਿਸ ਨਾਲ ਮੂਹਰੇ ਮੱਥਾ ਖੁਲ੍ਹਾ ਰਹਿੰਦਾ ਹੈ। ਥੰਮ੍ਹ ਅਤੇ ਕੌਲੇ ਵਿਆਲਾ-ਆਧਾਰਿਤ ਹਨ। ਦੋਹਾਂ ਤਲਾਂ ਉੱਤੇ ਅਤੇ ਮੰਡਪਾ ਦੇ ਉਪਰਲੇ ਤਲ ਉੱਤੇ ਵੀ ਕੇਵਲ ਕੂਟਾ ਅਤੇ ਸਲਾ ਹਨ। ਗ੍ਰਿਵਾ ਸਿਖਰ ਖੇਤਰ ਦੀਆਂ ਦੋ ਲੰਬੀਆਂ ਬਾਹੀਆਂ ਉੱਤੇ, ਤਿੰਨ ਵਧੇ ਹੋਏ ਨਾਸਿਕਾ ਹਨ ਜਿਨ੍ਹਾਂ ਵਿਚੋਂ ਕੇਂਦਰੀ ਵੱਡਾ ਹੈ, ਜਿਸ ਦੀ ਬਣਤਰ ਵਿੱਚ ਪ੍ਰਸਤਾਰਾ ਤੱਤ ਹੈ ਅਤੇ ਪਾਸਿਆਂ ਵਾਲੇ ਦੋ ਛੋਟੇ ਹਨ ਅਤੇ ਬਿਨ੍ਹਾਂ ਉਸ ਤੱਤ ਦੇ ਹਨ। ਸਤੂਪੀ ਅਖੰਡ ਹਨ ਅਤੇ ਉਥੇ ਕੱਟੇ ਗਏ ਹਨ ਜਿਥੇ ਵਿਮਾਨਾ ਪੂਰਾ ਹੁੰਦਾ ਹੈ ਜਿਹੜੇ ਟਿੱਲੇ ਉੱਤੇ ਬਚੇ ਹਿੱਸੇ ਵਿਚੋਂ ਕੱਟੇ ਗਏ ਹਨ ਤੇ ਇਹ ਦੂਜੇ ਰਥਾਂ ਨਾਲੋਂ ਉਲਟ ਹੈ ਜਿੱਥੇ ਉਹ ਅਲੱਗ ਤਰ੍ਹਾਂ ਨਾਲ ਜੋੜੇ ਗਏ ਹਨ। ਇਸ ਤੋਂ ਬਿਨ੍ਹਾਂ, ਸਿਖਰਾ ਦੇ ਦੋਨੋਂ ਸਿਰਿਆਂ ਦੇ ਮਹਿਰਾਬਾਂ ਦੀ ਚੋਟੀ ਉੱਤੇ, ਦੋਨੋਂ ਪਾਸੀਂ ਤ੍ਰਿਸ਼ੂਲ ਵਾਲਾ ਇਕ ਇਕ ਕਲਸ ਹੈ ਜਿਹੜਾ ਤਿੰਨ ਸਿੰਗਾਂ ਵਾਲੇ ਸੁਲਾ ਦੇਵਾ ਦਾ ਸਿਰ ਹੈ ਜਿਸ ਦਾ ਪਤਾ ਉਸ ਦੇ ਮੂੰਹ ਤੋਂ ਹੀ ਲਗਦਾ ਹੈ। ਸਤੂਪੀਆਂ ਵਾਂਗ ਅਜਿਹੇ ਸੁਲਾ ਦੇਵਾ ਕਲਸ ਭੀਮ ਰਥ ਵਿੱਚ ਵੀ ਜੜੇ ਗਏ ਸਨ। ਇਸ ਰਥ ਵਿੱਚ ਦੁਆਰ ਪਾਲਾਂ ਤੋਂ ਬਿਨ੍ਹਾਂ ਹੋਰ ਕੋਈ ਮੂਰਤੀ ਨਹੀਂ ਹੈ। ਇਸ ਰਥ ਦੇ ਅਗਾੜੀ ਪਾਸੇ ਵਿਆਲਾ-ਆਧਾਰਿਤ ਥੰਮ੍ਹਾਂ ਤੋਂ ਬਿਨ੍ਹਾਂ, ਮੱਥੇ ਵਾਲੇ ਥੰਮ੍ਹਲੇ ਇਸ ਲਈ ਭਿੰਨ ਹਨ ਕਿਉਂਕਿ ਇਕ ਹੋਰ ਕਿਸਮ ਦਾ ਮਿਥਿਹਾਸਕ ਜਾਨਵਰ, ਵਿਆਲਾ ਵਰਗੀ ਸ਼ਕਲ ਜਿਸ ਦਾ ਚਿਹਰਾ ਚੁੰਝ ਵਾਂਗ ਮੁੜਿਆ ਹੋਇਆ ਹੈ, ਨੂੰ ਥੰਮ੍ਹ ਦੀ ਨੀਹ ਉੱਤੇ ਪ੍ਰਸਤੁਤ ਕੀਤਾ ਗਿਆ ਹੈ। ਸ਼ਿਲਾਲੇਖ ਅਨੁਸਾਰ ਇਹ ਰਥ ਮੂਲ ਰੂਪ ਵਿੱਚ ਸ਼ਿਵ ਨੂੰ ਸਮਰਪਿਤ ਕੀਤਾ ਗਿਆ ਸੀ। ਗਣੇਸ਼ ਦੀ ਮੂਰਤੀ ਜਿਹੜੀ ਹੁਣ ਮਠ ਵਿੱਚ ਰਖੀ ਹੋਈ ਹੈ, ਬਹੁਤ ਹੀ ਆਧੁਨਿਕ ਸਮੇਂ ਦਾ ਪ੍ਰਸਤੁਤੀਕਰਨ ਹੈ।

ਦ੍ਵੀਤਲਾ ਅਤੇ ਪੂਰੀ ਤਰ੍ਹਾਂ ਨਾਲ ਗੁੰਬਦ-ਨੁਮਾ ਅਤੇ ਨਿਰਅੰਧਾਰਾ ਨਕੁਲ-ਸਹਿਦੇਵ ਰਥ ਦ੍ਵੈਸਰਾ ਨੂੰ (ਦੋ-ਬਾਹੀਆਂ ਜਿਸ ਦਾ ਸਿਰਾ ਗੁੰਬਦਨੁਮਾ ਹੈ) ਜਾਂ ਚਪਾ (ਕਮਾਨ ਦਾ ਵਲ) ਰੂਪ ਨੂੰ ਪੂਰੀ ਤਰ੍ਹਾਂ ਪ੍ਰਗਟਾਉਂਦਾ ਹੈ ਜਿਸ ਨੂੰ ਗਜ ਜਾਂ ਹਸਤੀ-ਪ੍ਰਿਸ਼ਥਾ ਵੀ ਕਿਹਾ ਜਾਂਦਾ ਹੈ ਕਿਉਂਕਿ ਇਹ ਖੜੇ ਹੋਏ ਹਾਥੀ ਦੀ ਪਿੱਠ ਦੇ ਅਨੁਰੂਪ ਹੈ ਜਿਸ ਦਾ ਇਕ ਵੱਡਾ ਬੁੱਤ ਪਾਸੇ ਉੱਤੇ ਸਮਰੂਪਤਾ ਉੱਤੇ ਬਲ ਦੇਣ ਲਈ ਖੁਣਿਆ ਹੋਇਆ ਹੈ। ਨਕੁਲ-ਸਹਿਦੇਵ ਦੇ ਚਪਾ ਰੂਪ ਦਾ ਸ਼ਿਲਪੀ ਨਾਮ ਚਪਾ ਇਸ ਤੱਥ ਉੱਤੇ ਪਿਆ ਕਿਉਂਕਿ ਵਿਉਂਤ ਵਿੱਚ ਵਿਮਾਨਾ ਦੀ ਸ਼ਕਲ,

ਪੂਰੀ ਤਰ੍ਹਾਂ ਨਾਲ ਖਿੱਚੀ ਹੋਈ ਕਮਾਨ ਜਾਂ ਚਪਾ ਦੀ "ਯੂ" ਸ਼ਕਲ ਵਰਗੀ ਗੋਲਾਈ ਨਾਲ ਮਿਲਦੀ ਜੁਲਦੀ ਹੈ। ਇਸ ਦੀ ਅੰਡਾਕਾਰ ਸ਼ਕਲ ਦੇ ਕਾਰਨ, ਭਾਵੇਂ ਸਾਹਮਣੇ ਸਿਰੇ ਉੱਤੇ ਛਾਂਗਿਆ ਹੋਇਆ ਹੈ, ਇਸ ਨੂੰ ਵੇਸਰਾ ਸ਼੍ਰੇਣੀ ਵਿੱਚ ਵੀ ਰੱਖਿਆ ਜਾਂਦਾ ਹੈ। ਅਗਾੜੀ ਪਾਸੇ ਉੱਤੇ ਇਸ ਦਾ ਇਕ ਛੋਟਾ ਖੁਲ੍ਹਾ ਮੁਖ-ਮੰਡਪਾ ਹੈ ਜਿਸ ਦੀ ਚੌੜਾਈ ਲਗਭਗ ਆਦਿਤਲਾ ਦੀ ਚੌੜਾਈ ਜਿੰਨੀ ਹੈ। ਸਾਹਮਣੇ ਵਾਲੇ ਦੋ ਥੰਮ੍ਹ ਵਿਆਲਾ-ਆਧਾਰਿਤ ਹਨ ਅਤੇ ਪਿਛਲੇ ਦੋ ਥੰਮ੍ਹਲੇ ਹਾਥੀ-ਆਧਾਰਿਤ ਹਨ। ਆਦਿਤਲਾ ਉਪਰਲੇ ਪ੍ਰਸਤਾਰਾ ਦਾ ਇਕ ਹਰਾ ਹੈ ਜਿਸ ਦੀਆਂ ਦੋਨੋਂ ਸਾਹਮਣੇ ਵਾਲੀਆਂ ਨੁਕਰਾਂ ਉੱਤੇ ਦੋ ਕਰਨਾਕੁਟਾ ਹਨ, ਜਦ ਕਿ ਪਾਸਿਆਂ ਉਤੇ ਅਤੇ ਪਿਛਲੇ ਗੁੰਬਦ ਦੁਆਲੇ ਸਲਾਂ ਦੀ ਇਕ ਕਤਾਰ ਹੈ। ਮੰਡਪਾ ਉਪਰਲੇ ਹਰਾ ਦੇ ਵੀ ਕੇਵਲ ਕੁਟਾ ਤੇ ਸਲਾ ਹਨ। ਐਪਰ ਦੂਜੇ ਤਲਾ ਦਾ ਹਰਾ ਦੋ ਨਿਦਾਂ ਜਾਂ ਪੰਜਾਰਾਂ ਨੂੰ ਪ੍ਰਗਟਾਉਂਦਾ ਹੈ, ਜਿਹੜੇ ਅਗਲੇ ਮੱਥੇ ਵਾਲੇ ਦੋ ਕਰਨਾਕੁਟਾ ਵਿਚਕਾਰ ਹਨ (ਜਿਹੜੇ ਮੁਖ ਵਿਮਾਨਾ ਦੇ ਏਕਤਲਾ ਦਾ ਲਘੂ ਰੂਪ ਹਨ), ਜਦ ਕਿ ਪਾਸਿਆਂ ਉੱਤੇ ਅਤੇ ਮੋੜ ਦੁਆਲੇ, ਬਾਕੀ ਦਾ ਹਰਾ, ਸਲਾਂ ਦਾ ਬਣਿਆ ਹੋਇਆ ਹੈ। ਇਹ ਤਬਦੀਲੀ, ਅਰਥਾਤ ਹਰਾ ਦੀ ਬਣਤਰ ਵਿੱਚ ਤੀਜੇ ਤੱਤ ਪੰਜਾਰਾ ਜਾਂ ਨਿਦਾ ਦਾ ਵਾਧਾ, ਪਹਿਲੀ ਵਾਰ ਏਥੇ ਕੀਤੀ ਗਈ ਜਾਪਦੀ ਹੈ ਜਿਵੇਂ ਧਰਮਰਾਜ ਰਥ ਦੇ ਮੁਖ-ਮੰਡਪਾ, ਤੇ ਜਿਸ ਦੀ ਸਮਾਪਤੀ ਦਾ ਪੜਾਅ ਇਸ ਗੁੰਬਦਦਾਰ ਰਥ ਦੇ ਸਮੇਂ ਦੇ ਨੇੜ-ਤੇੜ ਹੀ ਹੋਣਾ ਚਾਹੀਦਾ ਹੈ। ਇਸ ਰਥ ਵਿੱਚ ਕੋਈ ਮੂਰਤੀ ਨਹੀਂ ਹੈ, ਨਾ ਹੀ ਪੂਜਾ-ਸਥਾਨ ਦੇ ਅੰਦਰ ਅਤੇ ਨਾ ਹੀ ਥੰਮ੍ਹਲਿਆਂ ਵਿਚਕਾਰ ਢਲਾਂ ਦੀਆਂ ਕੰਧਾਂ ਉੱਤੇ।

ਇਕ-ਪੱਥਰੇ ਮੰਦਰ-ਰੂਪਾਂ ਨੂੰ ਘੜ ਕੇ ਉਸਾਰਨ ਦੀ ਪੱਲਵ-ਪ੍ਰਥਾ ਨੂੰ ਜਲਦੀ ਹੀ, ਨਾ ਕੇਵਲ ਦੱਖਣੀ ਭਾਰਤ ਵਿੱਚ ਪੱਲਵਾਂ ਦੇ ਪੜੋਸੀਆਂ ਨੇ ਅਪਣਾਇਆ, ਸਗੋਂ ਬਹੁਤ ਸਾਰੇ ਦੂਜਿਆਂ ਨੇ ਇਸ ਤੋਂ ਪਰੇ ਵੀ ਅਪਣਾਇਆ ਅਤੇ ਭਾਰਤ ਦੇ ਵੱਖ ਵੱਖ ਹਿੱਸਿਆਂ ਵਿੱਚ ਦੱਖਣੀ ਤੇ ਉਤਰੀ ਕਿਸਮ ਦੇ ਕਾਫੀ ਇਕ-ਪੱਥਰੇ ਮੰਦਰ ਉਸਾਰੇ ਗਏ। ਪ੍ਰਾਇਦੀਪ ਦੇ ਧੁਰ ਦੱਖਣੀ ਸਿਰੇ ਦੇ ਤਿਰੁਨੇਲਵੇਲੀ ਜ਼ਿਲ੍ਹੇ ਤੋਂ ਲੈ ਕੇ, ਉਤਰ ਵਿੱਚ ਹਿਮਾਲੀਆ ਦੀ ਢੱਕੀ ਵਿਚਲੇ ਕਾਂਗੜੇ ਜ਼ਿਲ੍ਹੇ ਤੱਕ, ਪੂਰਬ ਵਿੱਚ ਬਿਹਾਰ ਤੋਂ ਲੈ ਕੇ ਪੱਛਮ ਵਿੱਚ ਮੰਡਸੌਰ ਤਕ ਅਤੇ ਕੇਂਦਰੀ ਭਾਰਤ ਦੇ ਗਵਾਲੀਅਰ ਤਕ ਤੇ ਇਹ ਸਭ ਆਉਣ ਵਾਲੀਆਂ ਦੋ ਸਦੀਆਂ ਵਿੱਚ ਹੋਇਆ।[1]

---

1. ਪ੍ਰਾਇਦੀਪ ਦੀ ਸੀਮਾ ਤੋਂ ਪਰੇ, ਇਕ-ਪੱਥਰੇ ਮੰਦਰਾਂ ਦੀ ਖੁਣਾਈ ਦੀ ਇਸ ਵਿਧੀ ਦਾ ਫੈਲਾਉ ਭਾਵੇਂ ਉਤਰੀ ਰੇਖਾ-ਪਰਾਨਦਾ ਕਿਸਮ ਦਾ ਹੈ, ਪੱਛਮ ਵਿੱਚ ਇਹ ਪ੍ਰਗਟਾਉ ਵੈਸ਼ਨਵ ਮੰਦਰ-ਸਮੂਹ ਜਿਸ ਵਿੱਚ ਸੱਤ ਪਰੀਵਾਰਾ ਮਠ ਹਨ, ਦੀ ਉਦਾਹਰਣ ਨਾਲ ਹੀ ਕੀਤਾ ਗਿਆ ਹੈ ਜਿਹੜੇ ਅੱਠਵੀਂ-ਨੌਵੀਂ ਸਦੀਆਂ ਦੀਆਂ ਧਮਨਾਰ (ਮੰਡਸੌਰ ਜ਼ਿਲਾ) ਦੀਆਂ ਕਾਲੇ-ਭੂਰੇ ਪੱਥਰ ਦੀਆਂ ਪਹਾੜੀਆਂ ਵਿੱਚ ਘਿਰੇ ਹੋਏ ਹਨ। ਉਤਰ ਵਿੱਚ ਮਸਰੂਰ (ਕਾਂਗੜਾ ਜ਼ਿਲ੍ਹਾ) ਵਿਖੇ ਇਕ ਪੱਥਰੇ ਮੰਦਰਾਂ ਦੇ ਪਰੀਵਾਰਾ ਮਠਾਂ ਦਾ ਸਮੂਹ ਹੈ ਜਿਹੜੇ ਧਰਤੀ ਉਪਰਲੀ ਬਲੂਆ-ਪੱਥਰ ਦੀ ਚਟਾਨ ਵਿੱਚ ਕੱਟੇ ਗਏ ਹਨ ਅਤੇ ਨੌਵੀਂ ਸਦੀ ਨਾਲ ਸਬੰਧ ਰਖਦੇ ਹਨ। ਮੱਧ-ਭਾਰਤ ਵਿੱਚ ਗਵਾਲੀਅਰ ਦੀ ਬਲੂਆ-ਪੱਥਰ ਪਹਾੜੀ ਉੱਤੇ ਚਤੁਰਭੁਜਾ ਜੀ ਮੰਦਰ ਹੈ ਜਿਸ ਵਿੱਚ ਪ੍ਰਸਾਦਾ ਅਤੇ ਮੁਖ-ਮੰਡਪਾ ਹੈ ਜਿਸ ਨੂੰ ਨੌਵੀਂ ਸਦੀ ਦੇ ਪ੍ਰਤੀਹਾਰਾਂ ਨਾਲ ਨਿਰਧਾਰਿਤ ਕੀਤਾ ਜਾ ਸਕਦਾ ਹੈ ਅਤੇ ਦਸਵੀਂ ਸਦੀ ਦਾ ਇਕ ਅਧੂਰਾ ਇਕ-ਪਥਰਾ ਮੰਦਰ ਵੀ ਹੈ ਜਿਹੜਾ ਪੂਰਬ ਉੱਤੇ, ਕੋਲਗੋਂਗ (ਜ਼ਿਲਾ ਭਾਗਲਪੁਰ) ਵਿਖੇ, ਗੰਗਾ ਵਿਚਲੇ ਇਕ ਚਟਾਨੀ ਦੀਪ ਦੀ ਚੋਟੀ ਦੇ ਨੇੜੇ ਇਕ ਕੰਜ਼ੂਰ ਚਟਾਨ ਵਿੱਚ ਖੁਣਿਆ ਗਿਆ ਹੈ। ਇਸ ਵਿੱਚ ਪ੍ਰਸਤਾਰਾ ਅਤੇ ਗ੍ਰਿਵਾ ਸਮੇਤ ਸਲਾ ਸਿਖਰਾ ਹੈ ਅਤੇ ਉੜੀਸਾ ਮੰਦਰਾਂ ਦੀ ਸ਼ੈਲੀ ਵਿੱਚ ਸ਼ਿਲਪੀ ਕੰਧ-ਚਿਤਰ ਹਨ।

ਪੱਲਵਾਂ ਦੇ ਇਸ ਸੰਸਥਾਪਕਾਂ ਵਾਲੇ ਕੰਮ ਦੇ ਪਿਛੋਂ, ਉਸੇ ਸਦੀ ਵਿੱਚ ਜਾਂ ਆਉਣ ਵਾਲੀਆਂ ਸਦੀਆਂ ਵਿੱਚ ਟੋਂਡੇਮੰਡਲਮ ਦੇ ਪੱਲਵੀ ਇਲਾਕੇ ਦੇ ਉਤਰ ਵਿੱਚ, ਪੂਰਬੀ ਚਾਲੂਕਿਆਂ ਦੇ ਖੇਤਰ ਵਿੱਚ, ਇਕ-ਪਥਰੇ ਵਿਮਾਨ ਰੂਪਾਂ ਨੂੰ ਘੜਣ ਦੇ ਕੁਝ ਜਤਨ ਵਰਣਨਯੋਗ ਹਨ। ਉਨਡਾਵੱਲੀ ਵਿਖੇ, ਪ੍ਰਸਿੱਧ ਚਾਰ-ਮੰਜ਼ਿਲੇ ਗੁਫ਼ਾ-ਮੰਦਰ ਅਨੰਨਤਾ ਸਿਆਨਾਗੁੜੀ ਦੇ ਐਨ ਪੱਛਮ ਵਿੱਚ, ਚਟਾਨ ਦੇ ਇਕ ਵਧੇ ਹੋਏ ਭਾਗ ਨੂੰ ਇਕ ਮੰਦਰ ਦੇ ਰੂਪ ਵਿੱਚ ਕੱਟਿਆ ਗਿਆ ਹੈ ਜਿਸ ਦਾ ਵਿਮਾਨਾ ਹੈ ਅਤੇ ਮੂਹਰਲੇ ਮੰਡਪ ਵੀ ਹਨ। ਮੰਡਪ ਪੂਰੀ ਤਰ੍ਹਾਂ ਨਾਲ ਕੱਟੇ ਹੋਏ ਹਨ ਅਤੇ ਵਿਮਾਨਾ ਨੂੰ ਮੂਹਰਲੀ ਉਚਾਣ ਉੱਤੇ ਬਾਹਰ ਪੇਸ਼ ਕੀਤਾ ਗਿਆ ਹੈ। ਮੂਹਰਲੇ ਮੰਡਪਾਂ ਦੀ ਉਪਰਲੀ ਕਤਾਰ ਉਪਰਲੀ ਮੁਖ ਪਹਾੜੀ ਦੇ ਮੱਥੇ ਉੱਤੇ ਪੰਕਤੀ-ਗਤ ਉਪਰ-ਉਸਾਰੀ, ਉਪਰ ਨੂੰ ਜਾਂਦੀ ਹੈ। ਅੰਦਰ ਦਾ ਕੰਮ ਇਕ ਖੁਣੇ ਹੋਏ ਗੁਫ਼ਾ-ਮੰਦਰ ਦੇ ਪੂਰੇ ਸਰੂਪ ਨੂੰ ਪੇਸ਼ ਕਰਦਾ ਹੈ ਜਿਸ ਵਿੱਚ ਮੂਹਰਲੇ ਪਾਸੇ 'ਤੇ ਕਮਰੇ ਹਨ ਅਤੇ ਪਿੱਛੇ ਮਠ-ਕੋਠੜੀ ਹੈ। ਮੰਡਪਾ ਦੇ ਮੂਹਰਲੇ ਪਾਸੇ ਦੋ ਥੰਮ੍ਹ ਅਤੇ ਦੋ ਥੰਮ੍ਹਲੇ ਹਨ ਅਤੇ ਸਾਰੇ ਹੀ ਸਾਦਾ ਕਿਸਮ ਦੇ ਹਨ। ਇਸ ਦੇ ਨੱਕਾਸ਼ੇ ਹੋਏ ਮਹਿਰਾਬ ਉੱਤੇ ਪੂਰੀ ਤਰ੍ਹਾਂ ਨਾਲ ਉਲੀਕਿਆ ਹੋਇਆ ਕਪੋਟਾ ਹੈ ਜਿਹੜਾ ਕੁੱਡੂ ਮਹਿਰਾਬਾਂ ਨਾਲ ਸਜਾਇਆ ਹੋਇਆ ਹੈ। ਅੰਦਰ ਮੁਖ-ਮੰਡਪਾ ਦੀ ਪਾਸੇ ਵਾਲੀ ਕੰਧ ਵਿੱਚ ਦੇਵਾਕੋਸ਼ਥਾਂ ਹਨ ਜਿਹੜੇ ਹੁਣ ਖਾਲੀ ਹਨ। ਅਜਿਹੇ ਹੀ ਆਲੇ, ਜਿਨ੍ਹਾਂ ਉਪਰ ਤੋਰਾਨਾ ਹਨ, ਅਰਧ-ਮੰਡਪਾ ਦੀ ਪਿਛਲੀ ਕੰਧ ਉੱਤੇ, ਮਠ ਦੇ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੀਂ ਮਿਲਦੇ ਹਨ। ਮਠ-ਕੋਠੜੀ ਖਾਲੀ ਹੈ। ਨਾਲ ਦੀਆਂ ਚਟਾਨਾਂ ਦਿਆਂ ਮਥਿਆਂ ਵਿੱਚ, ਲਘੂ ਵਿਮਾਨਾਂ ਦੇ ਉਭਾਰ-ਚਿਤਰ ਕੱਟੇ ਹੋਏ ਹਨ ਜਿਹੜੇ ਗਿਣਤੀ ਵਿੱਚ ਛੇ ਹਨ ਅਤੇ ਜਿਨ੍ਹਾਂ ਦੇ ਆਕਾਰ ਭਿੰਨ ਭਿੰਨ ਹਨ ਅਤੇ ਅਰਜਨ ਪਸ਼ਚਾਤਾਪ ਮੂਰਤੀ ਵਿੱਚ ਉਪਲੱਬਧ ਉਭਾਰ ਚਿਤਰਾਂ ਦੇ ਨਮੂਨਿਆਂ ਅਤੇ ਮਹਾਬਲੀਪੁਰਮ ਵਿਖੇ ਰਾਮਾਨੁਜ ਮੰਡਪਮ ਦੇ ਦੋਨੋਂ ਪਾਸਿਆਂ ਦੇ ਨਮੂਨਿਆਂ ਨਾਲ ਮਿਲਦੇ ਹਨ। ਉਹ ਏਕਤਲਾ ਨਗਾਰਾ ਵਿਮਾਨਾਂ ਦੀਆਂ ਪ੍ਰਤੀਕ੍ਰਿਤੀਆਂ ਹਨ, ਜਿਹੜੇ ਨੀਂਹ ਤੋਂ ਸਿਖਰ ਤੱਕ ਕਾਟ ਵਿੱਚ ਵਰਗਾਕਾਰ ਹਨ।

ਇਕ-ਪਥਰੇ ਵਿਮਾਨਾਂ ਦੀਆਂ ਬੁਰੀ ਤਰ੍ਹਾਂ ਨਾਲ ਤਬਾਹ ਹੋਈਆਂ ਨਿਸ਼ਾਨੀਆਂ ਵਿਜੇਵਾੜਾ ਵਿੱਚ, ਅੱਕਾਨਾ-ਮੱਦਨਾ ਸ਼੍ਰੇਣੀ ਦੇ ਉੱਚੇ ਗੁਫ਼ਾ-ਮੰਦਰ ਦੇ ਸਾਹਮਣੇ ਮਿਲਦੀਆਂ ਹਨ। ਚੇਜੇਰਲਾ ਵਿਖੇ, ਕਪੋਤੇਸਵਰਾ ਦੇ ਮਹਿਰਾਬਦਾਰ ਇੱਟਾਂ ਦੇ ਮੰਦਰ ਦੇ ਅਹਾਤੇ ਵਿੱਚ, ਮਠਾਂ ਦੇ ਕਈ ਛੋਟੇ ਨਮੂਨੇ ਮਿਲਦੇ ਹਨ, ਜਿਹੜੇ ਬਣਤਰ ਵਿੱਚ ਇਕ-ਪੱਥਰੇ ਹਨ ਤੇ ਜਿਹੜੇ ਸਪਸ਼ਟ ਰੂਪ ਵਿੱਚ ਮੰਨਤ-ਪੂਰਤੀ ਲਈ ਬਣਾਏ ਗਏ ਹਨ। ਇਹਨਾਂ ਤੋਂ ਅਜਿਹੇ ਨਮੂਨੇ ਯਾਦ ਆ ਜਾਂਦੇ ਹਨ ਜਿਹੜੇ ਲਾਗਵੇਂ ਕਰਨੂਲ ਜ਼ਿਲ੍ਹੇ ਦੇ ਸਤਿਆਵੋਲੂ, ਮਹਾਨੰਦੀ ਅਤੇ ਆਲਮਪੁਰ ਦੇ ਮੰਦਰਾਂ ਦੇ ਅਹਾਤਿਆਂ ਵਿੱਚ ਮਿਲਦੇ ਹਨ। ਚੇਜੇਰਲਾ ਨਮੂਨਿਆਂ ਵਿਚੋਂ ਇਕ ਏਸ ਲਈ ਦਿਲਚਸਪ ਹੈ ਕਿਉਂਕਿ ਇਸ ਵਿੱਚ ਮਠ ਦੇ ਅਗਲੇ ਪਾਸੇ ਲਈ ਬਣਾਏ ਪੂਰੀ ਤਰ੍ਹਾਂ ਸੁਤੰਤਰ ਥੰਮ੍ਹਲਿਆਂ ਦੇ ਖੜਵੇਂ ਜੋੜੇ ਨੂੰ ਦਿਖਾਇਆ ਗਿਆ ਹੈ।

ਜਦ ਕਿ ਬਾਦਾਮੀ ਦੇ ਸਮਕਾਲੀ ਪੱਛਮੀ ਚਾਲੂਕਿਆਂ ਨੇ ਜਿਹੜੇ ਆਪਣੇ ਪੱਥਰ ਨਾਲ ਬਣਾਏ ਮੰਦਰਾਂ ਨਾਲ ਅੱਗੇ ਵਧ ਰਹੇ ਸਨ, ਪੱਲਵਾਂ ਦੀ ਖੁਣਨ ਵਾਲੀ ਇਕ-ਪੱਥਰੀ ਵਿਧੀ ਨੂੰ ਨਹੀਂ ਅਪਣਾਇਆ, ਰਾਸ਼ਟਰਕੂਟਾ ਨੇ ਜਿਨ੍ਹਾਂ ਨੇ ਚਾਲੂਕਿਆਂ ਦੀ ਉਹਨਾਂ ਦੇ ਆਪਣੇ ਖੇਤਰ ਵਿੱਚ ਹੀ ਥਾਂ ਲਈ, ਇਸ ਨੂੰ ਬੜੇ ਜੋਸ਼ ਨਾਲ ਅਪਣਾਇਆ ਅਤੇ ਦੂਜਿਆਂ ਸਮੇਤ, ਐਲੋਰਾ ਵਿਖੇ, ਦੱਖਣੀ ਮੰਦਰਾਂ ਦੇ ਸਮੂਹ ਦੇ ਸਭ ਤੋਂ ਮਹਾਨ ਤੇ ਸਭ ਤੋਂ ਵੱਡੇ ਇਕ-ਪਥਰੇ ਰੂਪ ਨੂੰ ਬਣਾਇਆ ਜਿਸ ਨੂੰ ਆਮ ਤੌਰ 'ਤੇ ਕੈਲਾਸ਼ ਕਿਹਾ ਜਾਂਦਾ ਹੈ।

ਰਾਸ਼ਟਰਕੂਟਾ ਕ੍ਰਿਸ਼ਨਾ ਪਹਿਲੇ ਦੀ ਰਚਨਾ (756-775) ਇਕ ਤਰ੍ਹਾਂ ਨਾਲ ਮਿਸਾਲੀ ਹੈ। ਢਲਵੀਂ ਪਹਾੜੀ ਦੇ ਚੁਣੇ ਹੋਏ ਖੇਤਰ ਦੇ ਸਾਰੇ ਪਾਸੀਂ 90 ਡਿਗਰੀ ਦੇ ਕੋਣਾਂ ਤੇ ਚਟਾਨ ਦੀ ਨੀਂਹ ਤੱਕ ਕੀਤੀ ਖੜਵੀਂ ਖੁਦਾਈ ਨਾਲ, ਇਕ ਖੜਵੇਂ ਰੂਪ ਵਿੱਚ ਚੌਕੋਰ ਕੇਂਦਰੀ ਆਕਾਰ (ਲਗਭਗ 60 ਮੀਟਰ X30 ਮੀਟਰ) ਵਖੱਰਾ ਹੋ ਗਿਆ ਅਤੇ ਇਸ ਦੇ ਸਾਹਮਣੇ, ਸਾਹਮਣੇ ਵਾਲੀ ਚੌੜੀ ਖਾਈ ਤੋਂ ਪਰੇ, ਇਕ ਹੋਰ ਖਾਈ ਨੇ ਛੋਟੇ ਆਡੇ-ਦਾਅ ਚੌਕੋਰ ਆਕਾਰ ਨੂੰ ਵੱਖਰਾ ਕੀਤਾ, ਜਿਹੜਾ ਕੰਧ ਦੀ ਤਰ੍ਹਾਂ ਫੈਲਿਆ ਹੋਇਆ ਹੈ। ਵੱਡੇ ਚੌਰਸ ਆਕਾਰ ਨੇ, ਜਿਹੜਾ ਪਾਸੇ ਤੋਂ ਪਾਸ ਤਕ ਫੈਲਣ ਦੀ ਥਾਂ, ਅੱਗੇ ਤੋਂ ਪਿਛੇ ਤੱਕ ਫੈਲਿਆ ਹੋਇਆ ਹੈ, ਮੁਖ ਵਿਮਾਨ-ਸਮੂਹ ਦੇ ਘੜਣ ਲਈ ਅਤੇ ਇਸ ਦੇ ਧੁਰੈਵੀ ਮੰਡਪਾਂ ਲਈ ਸਾਮਗਰੀ ਦੇ ਰੂਪ ਵਿੱਚ ਕੰਮ ਦਿੱਤਾ ਅਤੇ ਸਾਹਮਣੇ ਦੋਨੋਂ ਪਾਸੀਂ ਦੋ ਉੱਚੇ ਤੇ ਸ਼ਕਤੀਸ਼ਾਲੀ ਸੁਤੰਤਰ ਰੂਪ ਵਿੱਚ ਖੜੇ ਇਕ-ਪਥਰੇ ਥੰਮ੍ਹਾਂ ਲਈ ਵੀ ਕੰਮ ਆਇਆ, ਜਿਨ੍ਹਾਂ ਦੁਆਲੇ ਇਕ ਖੁੱਲ੍ਹਾ ਸਿਹਨ ਹੈ ਜਿਹੜਾ ਸਾਰੇ ਪਾਸਿਆਂ ਤੇ ਬਣੀਆਂ ਖਾਈਆਂ ਨਾਲ ਬਣਿਆ ਹੋਇਆ ਹੈ। ਮੂਹਰਲੋ ਪਾਸੇ ਦਾ ਅਗਲਾ ਸਿਹਣ ਜਿਸ ਦਾ ਮਾਪ 90 ਮੀਟਰ X 60 ਮੀਟਰ ਹੈ, ਪਾਸਿਆਂ ਨਾਲੋਂ ਚੌੜਾ ਕੱਟਿਆ ਗਿਆ ਸੀ ਅਤੇ ਇਸ ਦੇ ਦੋਨੋਂ ਬੰਨਿਆਂ ਉੱਤੇ ਦੋ ਇੱਕ-ਪਥਰੇ ਸੁਤੰਤਰ ਰੂਪ ਵਿੱਚ ਖੜੇ ਥੰਮ੍ਹ ਨੱਕਾਸ਼ੇ ਹੋਏ ਹਨ। ਸਾਹਮਣੇ ਵਾਲਾ ਆਡੇ-ਦਾਅ ਬਹੁਤ ਹੀ ਤੰਗ ਚੌਕੋਰ ਆਕਾਰ ਮੂਹਰਲੇ ਗੋਪੁਰਾ ਪ੍ਰਵੇਸ਼-ਦੁਆਰ ਦੇ ਘੜਣ ਦੇ ਕੰਮ ਆਇਆ, ਜਿਸ ਦੇ ਹਰ ਇਕ ਪਾਸੇ ਪਰਾਕਾਰਾ ਕੰਧਾਂ ਦੀਆਂ ਦੋ ਦੋ ਬਾਹੀਆਂ ਹਨ। ਗੋਪੁਰਾ ਦੋ-ਛੱਤਾ ਹੈ, ਜਿਸ ਦੇ ਸਿਖਰ ਉੱਤੇ ਸਲਾ ਸਿਖਰਾ ਹੈ ਅਤੇ ਇਸਦੇ ਹੇਠਲੇ ਹਿੱਸੇ ਵਿਚੋਂ ਇਕ ਰਾਹ ਸਾਹਮਣੇ ਵਾਲੇ ਸਿਹਣ ਦੇ ਅਗਲੇ ਹਿੱਸੇ ਤਕ ਪਹੁੰਚਣ ਲਈ ਕਢਿਆ ਗਿਆ ਹੈ ਅਤੇ ਮੁਖ ਵਿਮਾਨ-ਸਮੂਹ ਦੀ ਨੀਂਹ ਦੁਆਲੇ ਇਕ ਪ੍ਰਦੱਖਣਾ ਰਾਹ ਹੈ। ਉਪਰਲੀ ਮੰਜ਼ਿਲ ਨੰਦੀ-ਮੰਡਪਾ ਦੇ ਫ਼ਰਸ਼ ਨਾਲ ਜੁੜੀ ਹੋਈ ਹੈ। ਇਸ ਨੂੰ ਦੋ-ਮੰਜ਼ਿਲੀ ਬਣਤਰ ਦੀ ਤਰ੍ਹਾਂ ਸਮਝਿਆ ਜਾ ਸਕਦਾ ਹੈ, ਜਿਸ ਦੀ ਹੇਠਲੀ ਮੰਜ਼ਿਲ ਠੋਸ ਅਤੇ ਕੰਮ ਵਿੱਚ ਨਾ-ਆਉਣ ਵਾਲੀ ਹੈ ਅਤੇ ਕੇਵਲ ਇਕ ਉਚੇ ਚਬੂਤਰੇ ਦਾ ਕੰਮ ਦਿੰਦੀ ਹੈ। ਭਾਵੇਂ ਇਸ ਵਿੱਚ ਇਕ ਆਦਿਤਲਾ ਦੀਆਂ ਸਾਰੀਆਂ ਸ਼ਿਲਪੀ ਵਿਸ਼ੇਸ਼ਤਾਵਾਂ ਦੇ ਬਾਹਰਮੁਖੀ ਚਿੰਨ੍ਹ ਹਨ ਅਤੇ ਉਪਰਲੀ ਮੰਜ਼ਿਲ ਕੰਮ ਆਉਣ ਵਾਲੀ ਹੈ, ਜਿਸ ਦੇ ਅੰਦਰ ਨੰਦੀ ਹੈ। ਪਰੇ, ਮੰਦਰ ਦੇ ਮੁਖ ਭਾਗ ਵਿੱਚ, ਮੂਲ ਰੂਪ ਵਿੱਚ ਵਿਮਾਨਾ ਸ਼ਾਮਲ ਹੈ ਜਿਸ ਵਿੱਚ ਅੰਤਰਾਲ ਜਾਂ ਅਰਧ-ਮੰਡਪਾ ਸਮੇਤ ਪੂਜਾ-ਸਥਾਨ ਹੈ ਅਤੇ ਸਾਹਮਣੇ ਧੁਰੇ ਉੱਤੇ ਇਕ ਬੰਦ ਮਹਾ-ਮੰਡਪਾ ਹੈ। ਸਾਰੀ ਧੁਰੈਵੀ ਲੜੀ ਇਕ ਬਹੁਤ ਹੀ ਸਜੀ ਹੋਈ ਕੁਰਸੀ ਉੱਤੇ ਬਣੀ ਹੋਈ ਹੈ, ਜਿਸ ਦਾ ਉਪਰਲਾ ਚਬੂਤਰਾ, ਹਾਥੀਆਂ, ਸ਼ੇਰਾਂ ਅਤੇ ਕਈ ਮਿਥਿਹਾਸਕ ਜਾਨਵਰਾਂ ਦੇ ਉਭਰਵੇਂ ਨੱਕਾਸ਼ੇ ਹੋਏ ਮੱਥਿਆਂ ਦੀ ਸਜਾਵਟੀ ਪਟੀ ਉਤੇ ਟਿਕਿਆ ਹੋਇਆ ਹੈ। ਮਹਾਂ-ਮੰਡਪਾ ਆਪਣੇ ਪਿਛਲੇ ਦੋ ਖੂੰਜਿਆਂ ਉੱਤੇ ਕੂਟਾ-ਕਸਮ ਦੇ ਦ੍ਵੀਤਲਾ ਵਿਮਾਨਾਂ ਨਾਲ ਵੰਡਿਆ ਹੋਇਆ ਹੈ ਅਤੇ ਇਸ ਦੇ ਦੱਖਣੀ, ਪੱਛਮੀ ਤੇ ਉੱਤਰੀ ਪਾਸਿਆਂ ਦੇ ਮਧ ਵਿੱਚ ਤਿੰਨ ਵਧੇ ਹੋਏ ਡਿਉਢੀ-ਰਾਹ ਹਨ, ਜਿਨ੍ਹਾਂ ਉਪਰ ਵੱਡੇ ਤੇ ਹੋਰ ਉੱਚੇ ਸਲਾ ਦੇ ਗੋਪੁਰਾ ਵਰਗੇ ਪ੍ਰਵੇਸ਼-ਦੁਆਰ ਉਭਾਰਨ ਲਈ ਰਖੇ ਗਏ ਹਨ। ਮੰਡਪ ਦੀ ਚੋਟੀ ਲਗਭਗ ਚਪਟੀ ਹੈ, ਬਹੁ-ਪੱਤੀਆਂ ਕੰਵਲ ਨਾਲ ਜਿਸ ਦੇ ਕਲਸ ਨੇ ਨੀਂਹ ਨੂੰ ਘੇਰਿਆ ਹੋਇਆ ਹੈ, ਜਿਹੜਾ ਇਸ ਦੇ ਕੇਂਦਰ ਉੱਤੇ ਕੱਟਿਆ ਹੋਇਆ ਹੈ। ਮਹਾ-ਮੰਡਪਾ ਅਤੇ ਅੰਤਰਾਲ ਦੇ ਪਿੱਛੇ ਮੁਖ ਵਿਮਾਨਾ ਖੜਾ ਹੈ, ਜਿਸ ਦੇ ਤਰਾਸ਼ੇ ਹੋਏ ਵਰਗਾਕਾਰ ਅਧਿਸਥਾਨਾ ਦੀਆਂ ਬਾਹੀਆਂ, ਹੇਠਲੇ ਚਬੂਤਰੇ ਦੀਆਂ ਬਾਹੀਆਂ ਨਾਲੋਂ ਛੋਟੀਆਂ ਹਨ, ਜਿਸਨੇ ਉਪਾ-ਪਿਥਾ ਦੇ ਕੇਂਦਰ ਨੂੰ ਮੱਲਿਆ ਹੋਇਆ ਹੈ, ਜਦ ਕਿ ਪੰਜ ਅੱਡਰੇ ਉਪ-ਮਠ ਚਬੂਤਰੇ ਦੇ ਸਿਰੇ ਉੱਤੇ ਖਾਲੀ ਥਾਵਾਂ ਤੇ ਕੱਟੇ

ਗਏ ਹਨ। ਉਪਾ-ਪਿਥਾ ਦੀਆਂ ਤਿੰਨ ਪ੍ਰਧਾਨ ਬਾਹੀਆਂ ਉੱਤੇ ਤਿੰਨ ਛੁਟੇਰੇ ਵਿਮਾਨ, ਦ੍ਵੀਤਲਾ ਸਲਾ ਵਿਮਾਨ ਹਨ, ਜਦ ਕਿ ਪਿਛਲੀਆਂ ਨੁਕਰਾਂ ਵਾਲੇ ਦੋ, ਤ੍ਰੀਤਲਾ ਕੁਟਾ ਵਿਮਾਨ ਹਨ। ਇਹ ਪੰਜੇ ਅਤੇ ਦੋ ਨਕਲੀ ਦ੍ਵੀਤਲਾ ਕੁਟਾ ਵਿਮਾਨ ਜਿਹੜੇ ਮਹਾ-ਮੰਡਪਾ ਦੀਆਂ ਪਿਛਲੀਆਂ ਨੁਕਰਾਂ ਨੂੰ ਘੇਰੇ ਵਿੱਚ ਲੈਂਦੇ ਹਨ ਅਤੇ ਮੂਹਰਲਾ ਨੰਦੀ ਮਠ, ਸਭ ਅਸ਼ਟ-ਪਰਿਵਾਰਾ ਜਾਂ ਮੁਖ ਵਿਮਾਨਾ ਦੁਆਲੇ ਅੱਠ ਸਹਾਇਕ ਦੇਵਤਿਆਂ ਦਿਆਂ ਮਠਾਂ ਦੀ ਗਿਣਤੀ ਨੂੰ ਪੂਰਾ ਕਰਦੇ ਹਨ। ਇਸ ਸੰਕਲਪ ਦਾ ਦੂਰ ਦੱਖਣ ਦੇ ਬਣਾਏ ਗਏ ਮੰਦਰਾਂ ਵਿੱਚ ਪਹਿਲਾਂ ਹੀ ਵਿਕਾਸ ਹੋ ਚੁਕਾ ਸੀ। ਮੁਖ ਵਿਮਾਨਾ ਚਾਰ-ਛੱਤਾ (ਚਤੁਸ਼ਤਲਾ) ਹੈ। ਆਦਿਤਲਾ ਉਪਰਲੀ ਉਪਰ-ਉਸਾਰੀ ਦਾ ਸਭ ਤੋਂ ਹੇਠਲਾ ਤਲ ਜਿਸ ਵਿੱਚ ਪੂਜਾ-ਸਥਾਨ ਹੈ, ਅੰਤਰਾਲ ਉਪਰ ਮੂਹਰਲੇ ਪਾਸੇ 'ਤੇ ਵਧਿਆ ਹੋਇਆ ਹੈ, ਜਿਸ ਨਾਲ ਚੰਦੋਈ ਵਰਗਾ ਵਾਧਾ ਜਿਸ ਨੂੰ ਸੁਕਾਨਾਸਿਕਾ ਕਿਹਾ ਜਾਂਦਾ ਹੈ, ਬਣ ਜਾਂਦਾ ਹੈ, ਜਿਹੜੀ ਚਾਲੂਕੀਆਂ ਸ਼੍ਰੇਣੀ ਦੇ ਦੱਖਣੀ ਮੰਦਰਾਂ ਅਤੇ ਉਹਨਾਂ ਦੇ ਉੱਤਰੀ ਪ੍ਰਸਾਦਾ ਮੰਦਰਾਂ ਦੀ ਵੀ ਇਕ ਵਿਸ਼ੇਸ਼ਤਾ ਹੈ। ਭਾਵੇਂ ਤਲਾ ਵਰਗਾਕਾਰ ਹਨ, ਗ੍ਰਿਵਾ ਅਤੇ ਸਿਖਰ ਅੱਠ-ਕੋਣੇ ਹਨ ਤੇ ਇਸ ਤਰ੍ਹਾਂ ਵਿਮਾਨਾ ਨੂੰ ਦ੍ਰਾਵੜ ਸ਼੍ਰੇਣੀ ਦੇ ਮਿਲੇ-ਜੁਲੇ ਰੂਪ ਦੇ ਅਨੁਕੂਲ ਬਣਾਉਂਦੇ ਹਨ। ਸਤੂਪੀ, ਜਿਹੜਾ ਹੁਣ ਗਾਇਬ ਹੈ, ਇੱਕ-ਪਥਰੀ ਮੰਦਰਾਂ ਦਾ ਹਿੱਸਾ ਨਹੀਂ ਸੀ। ਸਭ ਤੋਂ ਉਪਰਲੇ ਤਲ ਦੇ ਚਾਰ ਕੋਨਿਆਂ ਉੱਤੇ, ਜਿਸ ਵਿੱਚ ਹਰਾ ਨਹੀਂ ਹੈ, ਚਾਰ ਬਲਦ ਰਖੇ ਹੋਏ ਹਨ, ਜਿਹੜੇ ਲੰਚਣਾਂ ਦੇ ਪਛਾਣ-ਚਿੰਨ੍ਹ ਹਨ। ਇਮਾਰਤ ਵੱਖਰੀਆਂ ਵੱਖਰੀਆਂ ਮੂਰਤੀਆਂ ਦੇ ਬੁੱਤਾਂ ਨਾਲ ਭਰੀ ਪਈ ਹੈ। ਇਸ ਦੇ ਪਿੱਛੇ, ਪਹਾੜੀ ਉੱਤੇ, ਇਕ ਅਧੂਰੀ ਸਲਾ-ਕਿਸਮ ਦੀ ਇਮਾਰਤ ਦੇ ਨਿਸ਼ਾਨ ਹਨ, ਜਿਹੜੇ ਉਸੇ ਤਰ੍ਹਾਂ ਨਾਲ ਇੱਕ-ਪਥਰੇ ਹਨ ਅਤੇ ਪੱਲਵਾਂ ਦੇ ਭੀਮ ਤੇ ਗਣੇਸ਼ ਰਥਾਂ ਦੇ ਨਾਲ ਮਿਲਦੇ ਹਨ।

ਐਲੋਰਾ ਵਿਖੇ ਗੁਫ਼ਾ 15 ਦੇ ਸਾਹਮਣੇ ਇਕ-ਪੱਥਰਾ ਨੰਦੀ-ਮੰਡਪਾ ਹੈ, ਜਿਸ ਉੱਤੇ ਰਾਸ਼ਟਰਕੂਟਾ ਦਾਂਤੀਦੁਰਗਾ ਦਾ ਸ਼ਿਲਾਲੇਖ ਹੈ, ਜਿਹੜੀ ਸ਼ਾਇਦ ਇਸ ਖੇਤਰ ਦੀ ਕੁਝ ਪਹਿਲਾਂ ਦੀ ਖੁਣੀ ਹੋਈ ਇਕ-ਪੱਥਰੀ ਇਮਾਰਤ ਹੈ।

ਛੁਟੇਰੀ ਅਤੇ ਕਾਫ਼ੀ ਪਿਛਲੇ ਸਮੇਂ ਦੀ, ਕੈਲਾਸ਼ ਵਿਮਾਨਾ ਦੀ ਜੈਨੀ ਇੱਕ-ਪਥਰੀ ਨਕਲ, ਜਿਹੜੀ ਐਲੋਰਾ ਵਿਖੇ ਹੈ ਅਤੇ ਰਾਸ਼ਟਰਕੂਟਾ ਸਮੇਂ ਦੀ ਹੀ ਹੈ, ਨੂੰ ਆਮ ਤੌਰ 'ਤੇ ਛੋਟਾ ਕੈਲਾਸ਼ ਕਿਹਾ ਜਾਂਦਾ ਹੈ। ਗੁਫ਼ਾ ਤੱਤ ਦੇ ਸਾਹਮਣੇ ਵਾਲੇ ਵਿਹੜੇ ਵਿੱਚ ਇੱਕ ਹੋਰ ਚੌਮੁਖ ਇਮਾਰਤ ਖੜੀ ਹੋਈ ਹੈ। ਇਹ ਤ੍ਰੀਤਲਾ ਵਿਮਾਨਾ ਹੈ, ਜਿਸ ਦੇ ਤਲ ਵਰਗਾਕਾਰ ਹਨ ਅਤੇ ਜਿਸ ਦਾ ਆਦਿਤਲਾ ਵਧਿਆ ਹੋਇਆ ਹੈ ਤੇ ਚਾਰ ਪ੍ਰਮੁੱਖ ਪਾਸਿਆਂ ਉੱਤੇ ਡਿਉਢੀ-ਨੁਮਾ ਪ੍ਰਵੇਸ਼-ਦੁਆਰ ਹਨ। ਪੂਜਾ ਸਥਾਨ ਦੇ ਕੇਂਦਰ ਉਤੇ ਇਕ ਖੜਵਾਂ ਪੱਥਰ ਰਖਿਆ ਗਿਆ ਹੈ, ਜਿਹੜਾ ਚਾਰੇ ਪਾਸਿਆਂ 'ਤੋਂ ਦਰਵਾਜ਼ਿਆਂ ਰਾਹੀਂ ਦੇਖਿਆ ਜਾ ਸਕਦਾ ਹੈ। ਡਿਉਢੀ ਦੇ ਵਾਧਿਆਂ ਦੇ ਸਿਖਰ ਉਤੇ, ਆਮ ਸਲਾਂ ਤੇ ਹਰਾਂ ਦੀ ਥਾਂ, ਪੰਜਾਰਾ-ਨੁਮਾ ਨਾਸਿਕਾ ਦੇ ਮੱਥੇ ਹਨ। ਕੋਨਿਆਂ ਉੱਤੇ, ਆਮ ਵਾਂਗ, ਕਰਨਾਕੁਟਾ ਹਨ। ਦੂਜੇ ਤਲ ਉੱਤੇ, ਮੂਲ ਰੂਪ ਵਿੱਚ ਵਧੇ ਹੋਏ ਨਾਸਿਕਾ ਹਨ ਅਤੇ ਕੋਈ ਕਰਨਾਕੁਟਾ ਨਹੀਂ ਹੈ। ਸਿਖਰਲੇ ਤਲ ਉੱਤੇ ਕੋਈ ਹਰਾ ਨਹੀਂ ਹੈ। ਪਰ ਚਾਰ ਸ਼ੇਰ ਹਨ, ਕੋਨਿਆਂ ਉੱਤੇ ਲੰਚਣਾਂ ਦੇ ਪਛਾਣ-ਚਿੰਨ ਹਨ। ਗ੍ਰਿਵਾ ਅਤੇ ਸਿਖਰਾ ਅੱਠ-ਕੋਣੇ ਹਨ, ਜਿਹੜੇ ਵਿਮਾਨਾ ਨੂੰ ਦ੍ਰਾਵੜ ਦੀ ਮਿਲੀ-ਜੁਲੀ ਕਿਸਮ ਬਣਾਉਂਦੇ ਹਨ। ਇਕ-ਪੱਥਰਾ ਮੰਦਰ-ਸਮੂਹ ਜਿਸ ਨੂੰ ਛੋਟਾ ਕੈਲਾਸ਼ ਕਿਹਾ ਜਾਂਦਾ ਹੈ, ਇੰਦਰ-ਸਭਾ ਸਿਹਣ ਦੇ ਅਗਲੇ ਪਾਸੇ ਵਾਲਾ ਇਕ-ਪੱਥਰਾ ਚੌਮੁਖ ਵਿਮਾਨਾ ਨਹੀਂ ਹੈ। ਛੋਟਾ ਕੈਲਾਸ਼ਾ ਦੂਰ ਪਰ੍ਹੇ ਹੈ ਅਤੇ ਉਚੇਰਾ ਹੈ।

ਇਹ ਕੈਲਾਸ਼ਾ ਦੀ ਜੈਨੀ ਪ੍ਰਤਿਕ੍ਰਿਤੀ ਹੈ, ਜਿਸ ਵਿਚਲੇ ਦ੍ਵੀਤਲਾ ਵਿਮਾਨਾ ਦਾ ਅਠਕੋਣਾ ਸਿਖਰ ਸੁਕਾਨਾਸਿਕਾ ਹੈ, ਜਿਹੜਾ ਆਦਿਤਲਾ ਉਪਰਲੇ ਦੂਜੇ ਤਲ ਵਿਚਲੇ ਉਪਰਲੇ ਮਠ ਤੱਕ ਜਾਂਦਾ ਹੈ। ਤਲ ਪ੍ਰਸਤਾਰਾ ਵਿੱਚ, ਕੁਟਾ ਅਤੇ ਸਲਾ ਦਾ ਇਕ ਹਰਾ ਹੈ ਅਤੇ ਵਿਮਾਨਾ ਦੇ ਮੂਹਰੇ ਧੁਰੇ ਦੇ ਵਿਸਤਾਰ, ਮੁਖ ਅਤੇ ਮਹਾ-ਮੰਡਪਾਂ ਦੇ ਬਣੇ ਹੋਏ ਹਨ, ਜਿਨ੍ਹਾਂ ਦੇ ਤਿੰਨ ਪ੍ਰਦੇਸ਼-ਦੁਆਰ ਹਨ ਤੇ ਇਕ ਦੁਆਰ-ਮੰਡਪਾ ਹੈ, ਜਿਸ ਦੇ ਪ੍ਰਵੇਸ਼-ਦੁਆਰਾਂ ਉੱਤੇ ਬੁੱਤ ਹਨ, ਪ੍ਰੇਵਸ਼-ਦੁਆਰ ਖਾਈਆਂ ਨਾਲ ਘਿਰੇ ਸਿਹਣ ਤੱਕ ਜਾਂਦੇ ਹਨ।

ਪੱਲਵਾਂ ਤੇ ਰਾਸ਼ਟਰਕੂਟਾਂ ਦੀਆਂ ਇਹਨਾਂ ਰਚਨਾਵਾਂ ਦੇ ਉਲਟ, ਦੂਰ ਦੱਖਣ ਦੇ ਸਮਕਾਲੀ ਪਾਂਡਿਆਂ ਦੀ ਦੇਣ ਕਾਲੂਗੁਮਲਾਈ ਵਿਖੇ (ਜ਼ਿਲ੍ਹਾ ਤਿਰੂਨਲਵੇਲੀ), ਬਹੁਤ ਹੀ ਸੁੰਦਰ ਤਰ੍ਹਾਂ ਨਾਲ ਨੱਕਾਸ਼ੀ ਹੋਈ ਇੱਕ-ਪੱਥਰੀ ਵੇਟੂਵਨਕੋਵਿਲ ਇਮਾਰਤ ਹੈ। ਇਸ ਦਾ ਸਮਾਂ 800 ਈਸਵੀ ਦੇ ਨੇੜ ਤੇੜ ਹੈ, ਜੋ ਇਸ ਤੋਂ ਥੋੜ੍ਹਾ ਪਹਿਲਾਂ ਨਹੀਂ। ਪੱਲਵਾਂ ਦੀ ਸੁਤੰਤਰ ਰੂਪ ਵਿੱਚ ਖੜੇ ਗੋਲ ਪੱਥਰਾਂ ਦੀ ਨੱਕਾਸ਼ੀ ਦੀ ਤਕਨੀਕ ਦੇ ਉਲਟ, ਪਾਂਡਿਆਂ ਨੇ ਭਾਵੇਂ ਉਹ ਹਮੇਸ਼ਾ ਪੱਲਵਾਂ ਦੀ ਸਖਤ ਪਥਰਾਂ ਵਿੱਚ ਚਟਾਨੀ ਸ਼ਿਲਪ-ਕਲਾ ਦੀ ਪਰੰਪਰਾ ਪਿੱਛੇ ਤੁਰੇ, ਇਸ ਇਕ-ਪਥਰੀ ਇਮਾਰਤ ਦੀ ਉਸਾਰੀ ਵਿੱਚ ਰਾਸ਼ਟਰਕੂਟਾਂ ਦੀ ਖਾਈ-ਖੋਦਣ ਵਾਲੀ ਤਕਨੀਕ ਨੂੰ ਅਪਣਾਇਆ, ਜਿਵੇਂ ਐਲੋਰਾ ਵਿਖੇ ਹੈ। ਦ੍ਵੀਤਲਾ ਵਿਮਾਨਾ ਅਤੇ ਇਸ ਦਾ ਅਰਧ-ਮੰਡਪ ਦੋਨੋਂ ਹੀ, ਜਿਹੜੇ ਪਹਾੜੀ ਦੀ ਢਲਾਣ ਉੱਤੇ ਖਾਈਆਂ ਨਾਲ ਘਿਰੇ ਆਕਾਰ ਵਿਚੋਂ ਕੱਟੇ ਗਏ ਹਨ, ਅਧੂਰੇ ਹਨ, ਪਰ ਉਪਰਲੇ ਸੰਪੂਰਨ ਹਿੱਸੇ ਕਾਰੀਗਰੀ ਅਤੇ ਕਲਾ ਦਾ ਉੱਤਮ ਨਮੂਨਾ ਪ੍ਰਗਟਾਉਂਦੇ ਹਨ ਅਤੇ ਉਹਨਾਂ ਵਿੱਚ ਕੁਝ ਅਸਾਧਾਰਨ ਬੁੱਤ ਹਨ। ਤਲ ਵਿਉਂਤ ਵਿੱਚ ਵਰਗਾਕਾਰ ਹਨ ਅਤੇ ਗ੍ਰਿਵਾ ਤੇ ਸਿਖਰਾ ਅੱਠ ਕੋਣੇ ਹਨ। ਇਸ ਤਰ੍ਹਾਂ ਇਹ ਦ੍ਰਾਵੜੀ ਸ਼੍ਰੇਣੀ ਦੇ ਮਿਸਰਾ ਕਿਸਮ ਦੀ ਇਕ ਉਦਾਹਰਣ ਹੈ। ਸਿਖਰਲੇ ਤਲ ਦੀਆਂ ਨੁੱਕਰਾਂ ਉੱਤੇ, ਗ੍ਰਿਵਾ ਦੀ ਨੀਂਹ ਦੁਆਲੇ, ਚਾਰ ਨੰਦੀ ਮੰਦਰ ਦੇ ਸ਼ਿਵ ਨੂੰ ਸਮਰਪਣ ਅਤੇ ਇਸਦੇ ਸਮੇਂ ਬਾਰੇ ਸੰਕੇਤ ਦਿੰਦੇ ਹਨ। ਸਮੇਂ ਦੀ ਹੋਰ ਜਾਣਕਾਰੀ, ਗ੍ਰਿਵਾ-ਸਿਖਰਾ ਦੇ ਮੱਥਿਆਂ ਉੱਤੇ, ਦੱਖਣ, ਪੱਛਮ, ਉੱਤਰ ਅਤੇ ਪੂਰਬੀ ਨਾਸਿਕਾਂ ਦੇ ਹਿੱਸਿਆਂ ਉੱਤੇ ਕ੍ਰਮਵਾਰ ਦਕਸ਼ਿਨਾ ਮੂਰਤੀ, ਵਿਸ਼ਨੂੰ, ਬ੍ਰਹਮਾ ਅਤੇ ਸ਼ਿਵ ਦੇ ਬੁੱਤਾਂ ਤੋਂ ਮਿਲਦੀ ਹੈ, ਇੱਕ ਵਿਸ਼ੇਸ਼ਤਾ ਜਿਹੜੀ ਨੌਵੀਂ ਸਦੀ ਤੋਂ ਅੱਗੇ ਸਥਿਰ ਹੋ ਗਈ ਸੀ।

# 6. ਪੱਥਰਾਂ ਦੇ ਬਣੇ ਹੋਏ ਮੰਦਰ

## ਪਹਿਲਾ ਪੜਾਅ

### ਪੱਲਵ-ਪਾਂਡੇ ਸ਼੍ਰੇਣੀ

ਜਦ ਕਿ ਬਾਦਾਮੀ ਦੇ ਚਾਲੂਕਿਆਂ ਨੇ ਪੱਥਰ ਦੇ ਮੰਦਰਾਂ ਦੀ ਉਸਾਰੀ ਨੂੰ ਲਗਭਗ ਇਕੋ ਸਮੇਂ ਸ਼ੁਰੂ ਕੀਤਾ, ਜੋ ਉਹਨਾਂ ਦੇ ਗੁਫ਼ਾ ਨੂੰ ਕੱਟ ਕੇ ਬਣਾਏ ਮੰਦਰਾਂ ਦੇ ਪਿਛੋਂ ਨਹੀਂ, ਕਾਂਚੀ ਦੇ ਪੱਲਵਾਂ ਦੇ ਸੰਬੰਧ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਘੜ ਕੇ ਬਣਾਉਣ ਦੀ ਪ੍ਰਥਾ ਉਹਨਾਂ ਦੀਆਂ ਕੱਟ ਕੇ ਬਣਾਈਆਂ ਇਕ-ਪੱਥਰੀਆਂ ਇਮਾਰਤਾਂ ਪਿਛੋਂ ਨਰਸਿਮਹਾਵਰਮਨ II ਰਾਜਾ ਸਿਮਹਾ (700-728) ਦੇ ਸਮੇਂ ਤੋਂ ਸ਼ੁਰੂ ਹੋਈ। ਆਪਣੇ ਚਾਲੂਕੀਆ ਵਿਰੋਧੀਆਂ ਦੇ ਤਿੱਖੇ ਮੁਕਾਬਲੇ ਵਿੱਚ, ਜਿਨ੍ਹਾਂ ਨੇ ਹਮੇਸ਼ਾ ਸ਼ਿਲਪ-ਕਲਾ ਦੇ ਖੇਤਰ ਵਿੱਚ ਲਾਸਾਨੀ ਪ੍ਰਾਪਤੀਆਂ ਦੀ ਲਗਨ ਨੂੰ ਉਤਸਾਹਿਤ ਕੀਤਾ ਅਤੇ ਕੁਝ ਅਜਿਹੀਆਂ ਸਖਤ ਸਥਾਨਿਕ ਚਟਾਨਾਂ ਜਿਵੇਂ ਕੰਜ਼ੂਰ, ਪਰਿਵਰਤਨਸ਼ੀਲ ਚਟਾਨ ਅਤੇ ਸਖ਼ਤ ਚਟਾਨ ਦੀ ਖੁਦਾਈ ਅਤੇ ਨਪਾਈ ਵਿੱਚ ਮੁਕਾਬਲਤਨ ਵਡੇਰੀ ਕਠਿਨਾਈ ਦਾ ਸਾਹਮਣਾ ਕੀਤਾ — ਨਰਮ ਬਲੂਆ-ਪੱਥਰ ਦੇ ਉਲਟ ਜਿਸ ਨੂੰ ਆਸਾਨੀ ਤੇ ਲਾਭਦਾਇਕ ਢੰਗ ਨਾਲ ਚਾਲੂਕੀਆਂ ਨੇ ਵਰਤਿਆ — ਰਾਜਾ ਸਿਮਹਾ ਪੱਲਵ ਨੇ ਟੋਂਡੇ ਮੰਡਲਮ ਦੀਆਂ ਚਟਾਨਾਂ ਤੋਂ ਭਿੰਨ ਭਿੰਨ ਤਰ੍ਹਾਂ ਦੇ ਪੱਥਰਾਂ ਨਾਲ ਤਜਰਬੇ ਕੀਤੇ। ਇਸ ਤੋਂ ਬਿਨ੍ਹਾਂ, "ਚਟਾਨੀ ਸ਼ਿਲਪ-ਕਲਾ" ਦਾ ਅਰਥ ਸੀ, ਉਹਨਾਂ ਥਾਵਾਂ ਉੱਤੇ ਮੰਦਰਾਂ ਦੀ ਉਸਾਰੀ, ਜਿਥੇ ਪਹਾੜੀਆਂ ਜਾਂ ਚਟਾਨਾਂ ਸਨ। ਅਜਿਹੇ ਮੰਦਰ ਹੋਰ ਕਿਤੇ ਉਸਾਰੇ ਨਹੀਂ ਸੀ ਜਾ ਸਕਦੇ, ਉਦਾਹਰਣ ਦੇ ਤੌਰ ਤੇ ਪੱਲਵਾਂ ਦੀ ਰਾਜਧਾਨੀ ਕਾਂਚੀ ਵਿੱਚ। ਉਸ ਦੇ ਭਿੰਨ ਭਿੰਨ ਕਿਸਮਾਂ ਦੇ ਪੱਥਰਾਂ ਨਾਲ ਕੀਤੇ ਤਜਰਬੇ ਸ਼ੋਰ ਮੰਦਰ ਵਿੱਚ ਵਿਚਕਾਰਲੇ ਮੋਲ ਦੀ ਕਾਲੀ ਸਖ਼ਤ ਕਿਸਮ, ਮੁਕੁੰਦਾਨੇਨਾਰ ਮੰਦਰ ਵਿੱਚ ਲਾਲ ਸਖ਼ਤ ਪਰਿਵਰਤਨਸ਼ੀਲ ਚਟਾਨ ਅਤੇ ਓਲਕਾਨੇਸਵਰਾ ਮੰਦਰ ਵਿੱਚ ਵਰਤਿਆ ਕੁਝ ਬੱਗਾ-ਸਫੈਦ ਨਰਮ ਕੰਜ਼ੂਰ, ਇਹ ਸਾਰੇ ਮਹਾਬਲੀਪੁਰਮ ਵਿੱਚ ਹਨ ਅਤੇ ਪੰਨਾਮਲਾਈ ਵਿਖੇ ਤਲਾਗਿਰੀਸਵਰਾ ਮੰਦਰ ਦੀ ਗੁਲਾਬੀ ਸਖ਼ਤ ਪਰਿਵਰਤਨਸ਼ੀਲ ਚਟਾਨ। ਇਹ ਦੇਖਦਿਆਂ ਕਿ ਇਹਨਾਂ ਸਖ਼ਤ ਪੱਥਰਾਂ ਵਿੱਚ ਉਸਾਰੀ ਕਠਨ ਅਤੇ ਸਮਾਂ-ਗੁਆਉਣ ਵਾਲੀ ਸੀ, ਅਤੇ ਆਪਣੀ ਚਾਲ ਨੂੰ ਵਧਾਉਣ ਅਤੇ ਆਪਣੇ ਵਿਰੋਧੀਆਂ ਦੇ ਬਰਾਬਰ ਤੁਰਨ, ਜੋ ਉਹਨਾਂ ਤੋਂ ਅੱਗੇ ਨਿਕਲਣ ਲਈ ਨਹੀਂ ਸੀ, ਰਾਜ ਸਿਮਹਾ ਨੇ ਆਖਰ ਨੂੰ ਨਰਮ-ਪੱਥਰ ਪਰੰਪਰਾ ਨੂੰ ਅਪਣਾਇਆ ਅਤੇ ਪੱਥਰਾਂ ਨੂੰ ਜਿਹੜੇ ਬਹੁਤੀ ਪ੍ਰਸੰਸਾ-ਯੋਗ ਕਿਸਮ ਦੇ ਨਹੀਂ ਸਨ, ਵਰਤਣਾ ਪਿਆ। ਪਰ ਅਜਿਹੀਆਂ ਬਲੂਆ-ਪੱਥਰ ਦੀਆਂ ਉਸਾਰੀਆਂ ਵਿੱਚ ਸਖ਼ਤ ਪੱਥਰ ਦਾ ਪ੍ਰਯੋਗ, ਜਿਸ ਨੂੰ ਉਸ ਦੇ ਪੂਰਵਜਾਂ ਨੇ ਸ਼ੁਰੂ ਕੀਤਾ ਸੀ, ਉੱਕਾ ਹੀ ਤਿਆਗਿਆ ਨਾ ਗਿਆ। ਇਸ ਨੂੰ ਸਿਲਾਂ ਦੇ ਤੌਰ ਤੇ ਵਰਤਿਆ ਜਾਂਦਾ ਸੀ ਅਤੇ ਨੀਂਹ ਜਾਂ ਅਧਿਸਥਾਨ ਦੇ ਹੇਠਲੇ ਤੇ ਉਪਰਲੇ ਹਿੱਸਿਆਂ ਅਰਥਾਤ ਉਪਾਨਾ ਅਤੇ ਪਤੀਕਾ ਭਾਗਾਂ ਲਈ ਵਰਤਿਆ

ਜਾਂਦਾ ਸੀ। ਕਾਂਚੀ ਵਿਚਲਾ ਮਹਾਨ ਕੈਲਾਸ਼ਨਾਥ ਮੰਦਰ ਅਤੇ ਉਸੇ ਥਾਂ ਦੇ ਹੋਰ ਮੰਦਰ ਏਸੇ ਕਿਸਮ ਦੇ ਹਨ। ਭਾਵੇਂ ਇਸ ਪੱਖੋਂ ਪੱਲਵ ਕਿੰਨੇ ਵੀ ਚਾਲੂਕਿਆਂ ਨਾਲੋਂ ਪਛੜੇ ਹੋਏ ਸਨ ਪਰ ਉਹਨਾਂ ਦੇ ਇਕ-ਪੱਥਰੇ ਜਾਂ ਵਿਚਲੇ ਸਮੇਂ ਦੇ ਕੱਟ ਕੇ ਬਣਾਏ ਰਥ ਨੇ ਕਈ ਨਿਸਚਿਤ ਲਾਭ ਦਿੱਤੇ ਕਿਉਂਕਿ ਏਸ ਨੇ ਉਹਨਾਂ ਨੂੰ ਰੂਪ, ਤਨਾਸਬ ਅਤੇ ਰੂਪ-ਰੇਖਾ ਦੇ ਚੰਗੇ ਵਿਚਾਰ ਦਿੱਤੇ, ਜਿਨ੍ਹਾਂ ਨੇ ਉਹਨਾਂ ਦੀਆਂ ਬਣੀਆਂ ਹੋਈਆਂ ਇਮਾਰਤਾਂ ਨੂੰ, ਚਾਲੂਕਿਆਂ ਦੀਆਂ ਬਣੀਆਂ ਹੋਈਆਂ ਇਮਾਰਤਾਂ ਨਾਲੋਂ ਵਧੇਰੇ ਸ਼ਾਨਦਾਰ ਬਣਾਇਆ ਅਤੇ ਚੰਗੀ ਤਰ੍ਹਾਂ ਨਾਲ ਵਿਉਂਤਣ ਅਤੇ ਵਿਸਤਾਰਣ ਵਿੱਚ ਸਹਾਇਤਾ ਦਿੱਤੀ।

ਮਹਾਬਲੀਪੁਰਮ ਦਾ ਸ਼ੋਰ ਮੰਦਰ ਤਿੰਨ ਮਠਾਂ ਦਾ ਸਮੂਹ ਹੈ, ਜਿਸ ਦੇ ਸਹਾਇਕ ਮੰਡਪ, ਪਰਾਕਾਰਾ ਚਾਰਦੀਵਾਰੀ ਅਤੇ ਗੋਪੁਰਾ ਪ੍ਰਵੇਸ਼-ਦੁਆਰ ਹਨ। ਤਿੰਨਾਂ ਵਿਚੋਂ ਵਡੇਰੇ ਵਿਮਾਨਾ ਨੂੰ, ਜਿਸ ਦੇ ਪੂਰਬ ਉੱਤੇ ਸਾਗਰ ਹੈ, ਕਸ਼ੱਤਰੀਆ ਸਿਮ੍ਹਏਸ਼ਵਰਾ ਕਿਹਾ ਜਾਂਦਾ ਹੈ ਅਤੇ ਇਸ ਦੇ ਪਿੱਛੇ ਛੁਟੇਰੇ ਵਿਮਾਨਾ ਨੂੰ, ਜਿਸ ਦੇ ਪੱਛਮ ਉੱਤੇ ਪਿੰਡ ਹੈ, ਰਾਜਾ ਸਿਮ੍ਹਏਸ਼ਵਰਾ ਕਿਹਾ ਜਾਂਦਾ ਹੈ। ਇਹ ਦੋਨੋਂ ਸ਼ਿਵ ਨੂੰ ਸਮਰਪਿਤ ਹਨ ਅਤੇ ਇਹਨਾਂ ਦੋਹਾਂ ਵਿਚਕਾਰ ਬਿਨ੍ਹਾਂ ਉਪਰ-ਉਸਾਰੀ ਦੇ ਇਕ ਆਇਤਾਕਾਰ ਮੰਡਪਾ-ਮਠ ਹੈ, ਜਿਸ ਨੂੰ ਨਰਪਤੀ ਸਿਮਹਾ-ਪੱਲਵਾਂ-ਵਿਸ਼ਨੂੰ ਗ੍ਰਿਹਾ ਕਿਹਾ ਜਾਂਦਾ ਹੈ। ਇਹ ਪਹਿਲਾਂ ਤੋਂ ਹੀ ਮੌਜੂਦ ਲੇਟਵੇਂ ਵਿਸ਼ਨੂੰ ਉਪਰ ਬਣਿਆ ਹੋਇਆ ਹੈ, ਜਿਹੜਾ ਚਟਾਨ ਦੀ ਨੀਵੀਂ ਪਰਤ ਉੱਤੇ ਖੁਣਿਆ ਹੋਇਆ ਹੈ। ਇਸ ਢਾਂਚੇ ਉੱਤੇ ਖੁਣੇ ਇਹ ਨਾਂ ਸਭ ਰਾਜਾ ਸਿਮਹਾ ਦੀਆਂ ਉਪਾਧੀਆਂ ਹਨ, ਜਿਸ ਨੇ ਇਸ ਸਮੂਹ ਨੂੰ ਬਣਾਇਆ। ਧੁਰੇ ਉਤਲੇ ਮੰਡਪ ਅਤੇ ਗੋਪੁਰਾ ਛੋਟੇ ਵਿਮਾਨਾ ਦੇ ਸਾਹਮਣੇ ਬਣੇ ਹੋਏ ਹਨ ਅਤੇ ਇਸ ਸਭ ਨੂੰ ਇਕ ਸਾਂਝੀ ਪਰਾਕਾਰਾ ਕੰਧ ਨੇ ਵਲਿਆ ਹੋਇਆ ਹੈ। ਪੂਰਬ ਦੇ ਵੱਡੇ ਵਿਮਾਨਾ ਦੀ ਆਪਣੀ ਇਕ ਵਾਧੂ ਪਰਾਕਾਰਾ ਹੈ, ਜਿਸ ਨੇ ਇਸ ਨੂੰ ਪੂਰਬ, ਦੱਖਣ ਅਤੇ ਉੱਤਰ ਉੱਤੇ ਘੇਰਿਆ ਹੋਇਆ ਹੈ ਅਤੇ ਪੱਛਮ ਵਾਲਾ ਪਾਸਾ ਖੁੱਲ੍ਹਾ ਹੈ। ਛੁਟੇਰਾ ਵਿਮਾਨਾ ਤਿੰਨ-ਛੱਤਾ ਹੈ। ਸਾਰੀਆਂ ਛੱਤਾਂ ਵਿਉਂਤ ਵਿੱਚ ਵਰਗਾਕਾਰ ਹਨ ਪਰ ਗ੍ਰਿਵਾ, ਸਿਖਰਾ ਅਤੇ ਉਪਰਲਾ ਸਤੂਪੀ ਅਠ-ਕੋਣੇ ਹਨ। ਜਦ ਕਿ ਆਦਿਤਲਾ ਦੇ ਸਿਖਰ ਉੱਤੇ ਹਰਾ ਤੱਤ ਨਹੀਂ ਹਨ। ਇਸ ਵਿੱਚ, ਸਿਖਰਲੇ ਤਲ ਵਾਂਗ ਚਾਰੇ ਖੂੰਜਿਆਂ ਉੱਤੇ ਬੈਠੇ ਹੋਏ ਭੂਤ ਹਨ, ਜਿਹੜੇ ਸੰਖ ਵਜਾ ਰਹੇ ਹਨ। ਹਰਾ ਤੱਤ ਦੂਜੇ ਤਲਾ ਉਪਰ ਚਾਰੇ ਪਾਸੀਂ ਉਪਲਬਧ ਹਨ ਅਤੇ ਫੇਰ ਆਦਿਤਲਾ ਦੇ ਸਾਹਮਣੇ ਅਰਧ-ਮੰਡਪਾ ਉਪਰ ਮਿਲਦੇ ਹਨ। ਭੂਤਾਂ ਦੀਆਂ ਸ਼ਕਲਾਂ ਨੰਦੀ ਜਾਂ ਬਲਦਾਂ ਦੀ ਥਾਂ ਲੈਂਦੀਆਂ ਹਨ ਜਿਹੜੀਆਂ ਪਿਛਲੇਰੇ ਸ਼ਿਵ ਮੰਦਰਾਂ ਦੇ ਸਭ ਤੋਂ ਉਪਰਲੇ ਤਲ ਉੱਤੇ ਸਥਿਰ ਰੂਪ ਵਿੱਚ ਮਿਲਦੀਆਂ ਹਨ। ਤਲ ਨਿਸਬਤਨ ਉੱਚੇ ਹਨ, ਸਿਖਰਲਾ ਤਲ, ਹੇਠਲੇ ਤਲ ਦੇ ਹਰਾ ਤੱਤਾਂ ਉਪਰੋਂ ਉੱਚਾ ਉਠ ਰਿਹਾ ਸਪਸ਼ਟ ਦਿਖਾਈ ਦਿੰਦਾ ਹੈ, ਅਠਕੋਣੇ ਗ੍ਰਿਵਾ ਅਤੇ ਸਿਖਰਾ ਉਪਰਲਾ ਸਤੂਪੀ ਚਮਕਦਾਰ ਕਾਲੇ ਅਗਨੀ-ਪੱਥਰ ਦਾ ਬਣਿਆ ਹੋਇਆ ਹੈ। ਕੰਧਾਂ ਦਿਆਂ ਕੋਨਿਆਂ ਦੀਆਂ ਨੀਹਾਂ ਉੱਤੇ ਸੁਖੜ ਖੜੇ ਸ਼ੇਰ ਹਨ, ਜਿਸ ਤਰ੍ਹਾਂ ਕਿ ਰਾਜਾ ਸਿਮਹਾ ਮੰਦਰਾਂ ਦੀ ਵਿਸ਼ੇਸ਼ਤਾ ਹੈ। ਚਾਰ-ਛੱਤਾ ਪੂਰਬੀ ਵਿਮਾਨਾ ਵੀ ਗ੍ਰਿਵਾ ਤੱਕ ਵਿਉਂਤ ਵਿੱਚ ਵਰਗਾਕਾਰ ਹੈ ਜਿਹੜਾ (ਗ੍ਰਿਵਾ) ਸਿਖਰ ਅਤੇ ਉਪਰਲੇ ਅਗਨੀ ਪੱਥਰ ਦੇ ਸਤੂਪੀ ਸਮੇਤ ਅਠਕੋਣਾ ਹੈ। ਕੂਟਾ ਅਤੇ ਸਲਾ ਦੇ ਹਰਾ, ਦੂਜੇ ਅਤੇ ਤੀਜੇ ਤਲਾਂ ਦੀਆਂ ਚੋਟੀਆਂ ਅਤੇ ਆਦਿਤਲਾ ਦੇ ਸਾਹਮਣੇ ਵਾਲੇ ਅਰਧ-ਮੰਡਪਾ ਦੀ ਚੋਟੀ ਤਕ ਸੀਮਿਤ ਹਨ, ਜਿਸ ਦੇ ਚਾਰ ਖੂੰਜਿਆਂ ਉੱਤੇ ਬੈਠੇ ਹੋਏ ਸ਼ੇਰਾਂ ਦੀਆਂ ਮੂਰਤੀਆਂ ਹਨ। ਉਪਰਲੇ ਤਲ ਉੱਤੇ ਸੰਖ ਵਜਾ ਰਹੇ ਚਾਰ ਬੈਠੇ ਹੋਏ ਭੂਤ ਹਨ, ਸ਼ਿਵ ਮੰਦਰ ਨੂੰ ਦਰਸਾਉਂਦੇ

ਹੋਏ, ਜਿਸ ਤਰ੍ਹਾਂ ਛੁਟੇਰੇ ਵਿਮਾਨਾ ਵਿੱਚ ਹੈ। ਬਹੁਤ ਹੀ ਨਾਲ ਬਣਿਆ ਪਰਾਕਾਰਾ, ਜਿਹੜਾ ਇਸ ਵਿਮਾਨਾ ਦੀ ਵਿਸ਼ੇਸ਼ਤਾ ਹੈ, ਆਦਿਤਲਾ ਨਾਲੋਂ ਘੱਟ ਉਚਾ ਹੈ ਅਤੇ ਇਸ ਦੇ ਖੂੰਜਿਆਂ ਉੱਤੇ ਕਰਨਾਕੁਟਾ ਹਨ ਅਤੇ ਪਾਸਿਆਂ ਦੀਆਂ ਲੰਬਾਈਆਂ ਉੱਤੇ ਸਲਾ ਹਨ। ਪਿਛਲੇ ਪਾਸੇ ਪੱਛਮ ਉਤਲੇ ਖਾਲੀ ਥਾਂ ਨੂੰ, ਉਸੇ ਸਤਾਹ ਦੇ ਵਿਸ਼ਨੂੰ ਮੰਡਪਾ ਦੇ ਸਿਖਰ ਉਪਰਲੇ ਹਰਾ ਤੱਤਾਂ ਨੇ ਆਂਸ਼ਿਕ ਰੂਪ ਵਿੱਚ ਭਰਿਆ ਹੋਇਆ ਹੈ। ਇਸ ਪਰਾਕਾਰਾ ਦੇ ਪੂਰਬੀ ਪਾਸੇ ਉੱਤੇ ਸਾਗਰ-ਮੁਖ ਪ੍ਰਵੇਸ਼-ਦੁਆਰ ਉਪਰਲਾ ਕੇਂਦਰੀ-ਸਲਾ ਦੂਜਿਆ ਨਾਲੋਂ ਵੱਡਾ ਬਣਾਇਆ ਗਿਆ ਹੈ ਤਾਂ ਜੋ ਇਹ ਦੁਆਰਸਲਾ ਜਾਂ ਛੁਟੇਰੀ ਗੋਪੁਰਾ ਵਿਉਂਤ ਨੂੰ ਉਭਾਰ ਸਕੇ। ਨਿਸਬਤਨ ਉੱਚੀਆਂ ਛੱਤਾਂ ਅਤੇ ਸਭ ਤੋਂ ਹੇਠਲੇ ਤੇ ਸਭ ਤੋਂ ਉਪਰਲੇ ਤਲਾਂ ਉੱਤੇ ਹਰਾ ਤੱਤਾਂ ਦਾ ਲੋਪ ਇਸ ਦੁਬਲੀ ਰਚਨਾ ਨੂੰ ਸ਼ਾਨ ਤੇ ਸੁੰਦਰਤਾ ਦਿੰਦੇ ਹਨ, ਜਦ ਕਿ ਆਦਿਤਲਾ ਦੁਆਲੇ ਘੱਟ-ਉਚੀ ਨਾਲ-ਲਗਵੀਂ ਪਰਾਕਾਰਾ, ਇਸ ਦੇ ਛਜੇ ਉਪਰਲੇ ਹਰਾ ਤਤਾਂ ਸਮੇਤ, ਬਾਹਰੋਂ ਇਸ ਨੂੰ ਇਕ ਵਾਧੂ ਤਕ ਦੀ ਸ਼ਕਲ ਦਿੰਦੇ ਹਨ। ਸਪਸ਼ਟ ਰੂਪ ਵਿੱਚ ਇਹ ਇਸ ਦੀ ਨੀਂਹ ਵਾਲੇ ਖੇਤਰ ਨੂੰ, ਪੂਰੀ ਉਚਾਈ ਦੀ ਉਚਿੱਤ ਨਿਸਬਤ ਵਿੱਚ ਵੱਡਾ ਬਣਾਉਂਦੀ ਹੈ। ਦੋਹਾਂ ਵਿਮਾਨਾਂ ਦੇ ਪੂਜਾ-ਸਥਾਨਾ ਦੀਆਂ ਪਿਛਲੀਆਂ ਕੰਧਾਂ ਉੱਤੇ, 16 ਬਾਹੀਆਂ ਵਾਲੇ, ਬੰਸਰੀ ਵਜਾ ਰਹੇ, ਚਮਕਦਾਰ ਅਗਨੀ-ਪੱਥਰ ਦੇ ਲਿੰਗ, ਜਿਹੜਾ ਆਮ ਟੇਕ ਤੋਂ ਬਿਨ੍ਹਾਂ ਗਰਭਾ-ਗ੍ਰਹਿ ਦੇ ਫਰਸ਼ ਦੇ ਕੇਂਦਰ ਉੱਤੇ ਗੱਡਿਆ ਹੋਇਆ ਹੈ, ਤੋਂ ਬਿਨ੍ਹਾਂ ਆਮ ਸੋਮਸਕਾਂਡਾਂ ਨੱਕਾਸ਼ੇ ਹੋਏ ਚਿਤਰਾਂ ਦੀਆਂ ਪਟੀਆਂ ਮਿਲਦੀਆਂ ਹਨ। ਭਾਵੇਂ ਇਸ ਮੰਦਰ-ਸਮੂਹ ਦੀਆਂ ਕੰਧਾਂ ਉੱਤੇ ਬਣੀਆਂ ਮੂਰਤਾਂ, ਸਾਗਰ ਦੀਆਂ ਸਿੱਲੀਆਂ ਤੇ ਨਮਕੀਲੀਆਂ ਹਵਾਵਾਂ ਨਾਲ ਕਾਫੀ ਖੁਰ ਗਈਆਂ ਹਨ, ਪਰ ਸ਼ਿਲਪੀ ਤਨਾਸਬ ਅਤੇ ਰੰਗ-ਰੂਪ ਅਤੇ ਸਾਗਰ ਉੱਤੇ ਇਸ ਦਾ ਕੁਦਰਤੀ ਸਥਾਪਨ ਇਸ ਇਮਾਰਤ ਨੂੰ ਭਾਰਤ ਦੀਆਂ ਬੇਹਤਰੀਨ ਯਾਦਗਾਰਾਂ ਵਿਚੋਂ ਇੱਕ ਬਣਾਉਂਦੇ ਹਨ। ਆਮ ਵਾਂਗ, ਪਿਛਲੀਆਂ ਲੱਤਾਂ ਤੇ ਖੜੇ ਸ਼ੇਰਾਂ ਵਾਲੀਆਂ ਨੀਂਹ ਵਾਲੇ ਥੰਮ੍ਹਲਿਆਂ ਤੋਂ ਬਿਨ੍ਹਾਂ, ਵਡੇਰੇ ਵਿਮਾਨਾ ਦੀਆਂ ਆਪਣੀਆਂ ਕੰਧਾਂ ਅਤੇ ਇਸ ਦੇ ਪਰਾਕਾਰਾਂ ਦੀਆਂ ਕੰਧਾਂ ਦੀਆਂ ਨੀਂਹਾਂ ਉੱਤੇ ਦੂਜੀਆਂ ਕਿਸਮਾਂ ਜਿਵੇਂ ਹਾਥੀ, ਮੇਢਾ, ਨਾਗ, ਨਾਗਦੇਵਾ ਅਤੇ ਭੂਤਾਂ ਦੀਆਂ ਸ਼ਕਲਾਂ ਹਨ। ਚਮਕਦਾਰ ਪਹਾੜੀ ਦੀ ਟੀਸੀ ਉਤਲੀ ਓਲਕਾਨੇਸਵਰਾ ਇਮਾਰਤ ਵਿੱਚ, ਜਿਸ ਦੀ ਉਪਰ ਉਸਾਰੀ ਦੇ ਮੌਲਿਕ ਤਲਾ ਨਹੀਂ ਹਨ ਅਤੇ ਜਿਸ ਦੇ ਆਦਿਤਲਾ ਅਤੇ ਅਰਧ-ਮੰਡਪਾ ਦੀ ਕੇਵਲ ਬਾਹਰਲੀ ਪਰਤ ਸੁਰੱਖਿਅਤ ਹੈ (ਇਸ ਦੀ ਪਹਿਲੀ ਤਬਦੀਲੀ ਕਰਕੇ ਅਤੇ ਇਸਦੇ ਚਾਨਣ-ਮੁਨਾਰੇ ਦੇ ਰੂਪ ਵਿੱਚ ਵਰਤਣ ਕਰਕੇ, 1900 ਵਿੱਚ ਹੋਈ ਮੌਜੂਦਾ ਉਸਾਰੀ ਤੋਂ ਪਹਿਲਾਂ), ਬਾਹਰਲੀਆਂ ਕੰਧਾਂ ਉੱਤੇ ਬੁੱਤ, ਆਲੇ ਅਤੇ ਥੰਮ੍ਹਲੇ ਬਚੇ ਹੋਏ ਹਨ। ਇਸ ਦਾ ਸਭ ਤੋਂ ਵੱਧ ਦਿਲਚਸਪ ਪਹਿਲੂ ਦੱਖਣੀ ਪਾਸੇ ਵਾਲੇ ਕੇਂਦਰੀ ਆਲੇ ਵਿਚ ਦਕਸ਼ਿਨਾ ਮੂਰਤੀ ਦੇ ਚਿਤਰ ਦਾ ਹੋਣਾ ਹੈ, ਜਿਹੜਾ ਦੱਖਣੀ ਵਿਮਾਨਾਂ ਦੀ ਆਮ ਵਿਸ਼ੇਸ਼ਤਾ ਨੂੰ ਪ੍ਰਗਟਾਉਂਦਾ ਹੈ, ਜਿਹੜੀ ਪਿਛੋਂ ਆਈ। ਇੱਕ ਮਹੱਤਵਪੂਰਨ ਵਿਸ਼ੇਸ਼ਤਾ ਜਿਸ ਕਾਰਨ ਓਲਕਾਨੇਸਵਰਾ ਮੰਦਰ ਨੂੰ ਰਾਜ ਸਿਮਹਾ ਪੱਲਵ ਨਾਲ ਜੋੜਿਆ ਜਾ ਸਕਦਾ ਹੈ, ਵਿਆਨਾ-ਆਧਾਰਿਤ ਥੰਮ੍ਹਲਿਆਂ ਦੀ ਮੌਜੂਦਗੀ ਹੈ, ਜਿਨ੍ਹਾਂ ਨੇ ਮਠ ਦੇ ਬਾਹਰਲੇ ਕੋਨਿਆਂ ਅਤੇ ਅਰਧ-ਮੰਡਪ ਨੂੰ ਘੇਰਿਆ ਹੋਇਆ ਹੈ।

ਪੱਨਾ ਮਲਾਈ ਚਟਾਨ (ਦੱਖਣੀ ਅਰਕਾਟ ਜ਼ਿਲ੍ਹਾ) ਉਪਰਲੇ ਤਲਾਗਿਰੀਸਵਰਾ ਮੰਦਰ ਦੀ, ਜਿਹੜਾ ਓਹੋ ਜਿਹੇ ਗੁਲਾਬੀ-ਨੁਮਾ-ਲਾਲ ਸਖਤ ਕੰਜੂਰ ਦਾ ਬਣਿਆ ਹੋਇਆ ਹੈ, ਇਕ ਦਿਲਚਸਪ ਵਿਉਂਤ ਹੈ। ਇਹ ਆਪਣੀ ਨੀਂਹ ਅਤੇ ਤਲਾਂ ਉੱਤੇ ਮੂਲ ਰੂਪ ਵਿੱਚ ਵਰਗਾਕਾਰ

ਹੈ ਪਰ ਪੂਰਬ-ਮੁਖ ਆਦਿਤਲਾ ਦੇ ਛੋਟੇ ਚੌਰਸ ਕੋਠੜੀਆਂ ਵਾਲੇ ਮਠ ਹਨ, ਜਿਹੜੇ ਇਸ ਦੇ ਦੱਖਣੀ, ਪੱਛਮੀ ਤੇ ਉਤਰੀ ਪਾਸਿਆਂ ਦੇ ਮੱਧ ਨਾਲ ਜੁੜੇ ਹੋਏ ਹਨ ਤੇ ਇਹ ਪਾਸੇ ਅਧਿਸਥਾਨਾ ਦੇ ਨਾਲ ਲਗਵੇਂ ਖੜਵੇਂ ਵਿਸਤਾਰਾਂ ਤੋਂ ਉੱਪਰ ਹਨ। ਪੂਰਬ ਉੱਤੇ ਨਾਲ ਲਗਵਾਂ ਚੌਰਸ ਥਾਂ, ਜਿਸ ਵਿੱਚ ਰਾਹ ਬਣਿਆ ਹੋਇਆ ਹੈ, ਮੁਖ ਪੂਜਾ-ਸਥਾਨ ਦਾ ਅੰਤਰਾਲ ਪ੍ਰਵੇਸ਼-ਦੁਆਰ ਬਣਦਾ ਹੈ। ਪਾਸਿਆਂ ਦੇ ਦੋ ਪੂਰਬ-ਮੁਖ ਮਠ, ਤੇ ਇਸ ਤੋਂ ਬਿਨ੍ਹਾਂ ਪਿਛਲਾ ਪੱਛਮ-ਮੁਖ ਮਠ ਵੀ, ਮੁਖ ਪੂਜਾ-ਸਥਾਨ ਵਾਂਗ ਸ਼ਿਵ ਨੂੰ ਸਮਰਪਿਤ ਹਨ। ਮੁਖ ਉਪਾਸਨਾ-ਗ੍ਰਹਿ ਵਿੱਚ ਸੋਮਸਕਾਡਾ ਉਭਰਵੀਂ ਨੱਕਾਸ਼ੀ ਵਾਲੀ ਪੱਟੀ ਹੈ, ਜਿਹੜੀ ਇਸਦੀ ਪਿਛਲੀ ਕੰਧ ਉੱਤੇ ਉੱਚੀ ਥਾਂ ਬਣੇ ਵਿਸ਼ੇਸ਼ ਆਲੇ ਵਿੱਚ ਹੈ ਅਤੇ ਉਸ ਖੜਵੇਂ ਪੱਥਰ ਦੀ ਚੋਟੀ ਉਪਰ ਵੀ ਦੇਖੀ ਜਾ ਸਕਦੀ ਹੈ, ਜਿਸ ਵਿੱਚ ਬੰਸਰੀ ਵਜਾ ਰਿਹਾ ਲਿੰਗ ਹੈ, ਜਿਹੜਾ ਉਪਾਸਨਾ ਗ੍ਰਹਿ ਦੇ ਫ਼ਰਸ਼ ਉੱਤੇ ਬਿਨ੍ਹਾਂ ਪਿਥਾ ਤੋਂ ਜੜਿਆ ਹੋਇਆ ਹੈ ਤੇ ਇਹ ਰਾਜਾ ਸਿਮਾਹਾ ਦੇ ਦੂਜੇ ਮੰਦਰਾਂ ਦੇ ਉਲਟ ਹੈ, ਜਿਥੇ ਲਿੰਗ ਲਗਭਗ ਸੋਮਸਕਾਂਡਾ ਪਟੀ ਨੂੰ ਛੁਪਾ ਲੈਂਦਾ ਹੈ, ਜਿਹੜੀ ਪਿਛਲੀ ਕੰਧ ਦੇ ਮੱਧ ਵਿਚ ਲੱਗੀ ਹੋਈ ਹੈ। ਵਿਮਾਨਾ ਚਾਰ-ਮੰਜ਼ਿਲਾ ਹੈ ਅਤੇ ਪਾਸੇ ਵਾਲੇ ਦੋ-ਛੱਤੇ ਚੌਰਸ ਮਠਾਂ ਦੀਆਂ ਸਲਾ-ਉਪਰ ਉਸਾਰੀਆਂ ਇਸ ਨਿਪੁੰਨਤਾ ਨਾਲ ਬਣਾਈਆਂ ਗਈਆਂ ਹਨ, ਤਾਂ ਜੋ ਕਰਨਾਕੂਟਾ ਦੇ ਹਰਾ ਅਤੇ ਆਦਿਤਲਾ ਦੇ ਦੂਜੇ ਤੱਤਾਂ ਵਿੱਚ ਵਿਲੀਨ ਹੋ ਸਕਣ। ਹਰਾ ਸਭ ਤੋਂ ਉਪਰਲੀ ਮੰਜ਼ਿਲ ਨੂੰ ਛੱਡ ਕੇ, ਬਾਕੀ ਉਪਰਲੀ ਮੰਜ਼ਿਲਾਂ ਉੱਤੇ ਉਪਲਬਧ ਹੈ। ਗ੍ਰਿਵਾ ਅਤੇ ਸਿਖਰਾ ਜਿਹੜੀਆਂ ਇੱਟ-ਗਾਰੇ ਵਿੱਚ ਬਣੀਆਂ ਆਧੁਨਿਕ ਪੁਨਰ-ਸਥਾਪਨਾਵਾਂ ਹਨ, ਮੌਲਿਕ ਵਿਉਂਤ ਅਨੁਸਾਰ ਅਠ-ਕੋਣੇ ਹਨ। ਆਦਿਤਲਾ ਅਤੇ ਨਾਲ ਲਗਵੇਂ ਮਠਾਂ ਦੀਆ ਕੰਧਾਂ ਦੇ ਕੋਨੇ, ਉਪਰਵੇਂ ਸੁਖੜ-ਖੜੇ ਵਿਮਾਨਾ ਵਾਲੇ ਥੰਮ੍ਹਾਂ ਨਾਲ ਘਿਰੇ ਹੋਏ ਹਨ, ਜਿਵੇਂ ਕਿ ਰਾਜਾ ਸਿਮਹਾ ਮੰਦਰਾਂ ਦੀ ਵਿਸ਼ੇਸ਼ਤਾ ਹੈ। ਉਪਰਲੇ ਤਲਾ ਦੇ ਕੋਨਿਆਂ ਉੱਤੇ ਭੂਤਾਂ ਦੀਆਂ ਸ਼ਕਲਾਂ ਹਨ। ਅਥਵਾ, ਮੁਕੁੰਦਾਨੇਨਾਰ ਮੰਦਰ ਵਾਂਗ ਇਸ ਦੀਆ ਕੰਧਾਂ ਉੱਤੇ ਕੋਈ ਮੂਰਤੀ ਨਹੀਂ ਹੈ, ਸਪਸ਼ਟ ਰੂਪ ਵਿੱਚ ਇਸ ਦਾ ਕਾਰਨ ਨਿਰਮਾਣ ਲਈ ਸਖਤ ਸਾਮਗਰੀ ਹੈ। ਕੇਵਲ ਦੁਆਰਪਾਲ ਹਨ ਅਤੇ ਅੰਤ੍ਰਾਲਾ ਦੀਆਂ ਅੰਦਰਲੀਆਂ ਕੰਧਾਂ ਉੱਤੇ ਬ੍ਰਹਮਾ ਤੇ ਵਿਸ਼ਨੂੰ ਦੇ ਬੁੱਤ ਹਨ, ਜਿਹੜੀ ਗੱਲ ਕਿ ਤ੍ਰੀਮੂਰਤੀ ਸੰਕਲਪ ਦੀ ਮੌਲਿਕਤਾ ਨੂੰ ਕਾਇਮ ਰਖਦੀ ਹੈ ਪਰ ਬ੍ਰਹਮਾ ਤੇ ਵਿਸ਼ਨੂੰ ਘੱਟ ਮਹੱਤਵਪੂਰਨ ਸਥਿਤੀਆਂ ਵਿੱਚ ਰਖ ਦਿੱਤੇ ਗਏ ਹਨ। ਬਾਹਰਲੇ ਉੱਤਰੀ ਮਠ ਵਿੱਚ ਪੱਲਵਾਂ ਦੇ ਕੰਧ-ਚਿਤਰਾਂ ਦੇ ਅਵਿਸ਼ੇਸ਼ ਹਨ, ਜਿਨ੍ਹਾਂ ਵਿੱਚ ਸ਼ਿਵ ਨੂੰ ਪਾਰਬਤੀ ਨਾਲ ਨੱਚਦਿਆਂ ਦਿਖਾਇਆ ਗਿਆ ਹੈ।

ਮਹਾਬਲੀਪੁਰਮ ਵਿੱਚ ਮੁਕੁੰਦਾਨੇਨਾਰ ਮੰਦਰ ਵੀ, ਜਿਹੜਾ ਲਾਲ ਕੰਜੂਰ ਦਾ ਬਣਿਆ ਹੋਇਆ ਹੈ, ਇਕ ਵਧੇਰੇ ਸਾਦਾ ਤੇ ਕਰੜੀ ਰਚਨਾ ਹੈ, ਜਿਸ ਦਾ ਇਕ ਦ੍ਵੀਤਲਾ ਵਿਮਾਨਾ ਹੈ, ਜਿਹੜਾ ਹੇਠੋਂ ਵਰਗਾਕਾਰ ਹੈ ਅਤੇ ਜਿਸ ਦਾ ਗ੍ਰਿਵਾ-ਸਿਖਰਾ ਅੱਠ-ਕੋਣਾ ਹੈ ਅਤੇ ਇਸ ਤਰ੍ਹਾਂ ਦ੍ਵਾਵੜੀ ਹੈ। ਇਹ ਵਿਮਾਨਾ ਅਤੇ ਸਾਹਮਣਲੇ ਮੰਡਪ ਦਾ ਬਣਿਆ ਹੋਇਆ ਹੈ। ਸਿਖਰ ਅਤੇ ਸਤੂਪੀ ਦੇ ਉਪਰਲੇ ਭਾਗ ਨਸ਼ਟ ਹੋ ਗਏ ਹਨ। ਕੰਧਾਂ ਸਾਦਾ ਹਨ, ਥੰਮ੍ਹਲੇ ਸਾਧਾਰਨ, ਭੈੜੀ ਤਰ੍ਹਾਂ ਨਾਲ ਬਣੇ ਹੋਏ ਅਤੇ ਵਿਆਲਾ ਨੀਹਾਂ ਤੋਂ ਬਿਨ੍ਹਾਂ ਹਨ। ਇਸ ਵਿੱਚ ਮੁਖ ਦੇਵਤੇ ਦੇ ਰੂਪ ਵਿੱਚ ਸੋਮਸਕਾਂਡਾਂ ਚਿਤਰ ਹੈ, ਜਿਹੜਾ ਉਪਾਸਨਾ-ਗ੍ਰਹਿ ਦੀ ਪਿਛਲੀ ਕੰਧ ਉੱਤੇ ਹੈ।

ਕਾਂਚੀ ਵਿਖੇ ਕੈਲਾਸ਼ਨਾਥ ਸਮੂਹ ਰਾਜਾ ਸਿਮਹਾ ਅਤੇ ਉਸਦੇ ਪੁੱਤਰ ਮਹਿੰਦਰ ।।। ਦਾ ਜੁੜਵਾਂ ਸਾਹਸੀ ਪ੍ਰਯਤਨ ਹੈ। ਮੁਖ ਵਿਮਾਨਾ, ਰਾਜਾਸਿਮ੍ਹਵੇਸਵਰਾ (ਜਿਸ ਨੂੰ ਹੁਣ ਕੈਲਾਸ਼ਨਾਥ

ਕਿਹਾ ਜਾਂਦਾ ਹੈ), ਜਿਸ ਦਾ ਮੂੰਹ ਪੂਰਬ ਵੱਲ ਹੈ, ਚਾਰ-ਮੰਜ਼ਿਲਾ ਹੈ ਅਤੇ ਮੂਲ ਰੂਪ ਵਿੱਚ ਗ੍ਰਿਵਾ ਤੱਕ ਵਰਗਾਕਾਰ ਰਚਨਾ ਹੈ। ਇਹ ਤੇ ਉਸਦੇ ਉਪਰ ਸਿਖਰ ਅਠ-ਕੋਨੇ ਹਨ। ਆਦਿਤਲਾ ਦੂਹਰੀ ਕੰਧ ਵਾਲਾ ਹੈ ਅਤੇ ਇਸ ਦਾ ਘੜਿਆ ਹੋਇਆ ਹੈ, ਕਿਉਂਕਿ ਇਹਨਾਂ ਉਪਰ ਕੋਠੜੀ ਵਾਲੇ ਛੁਟੇਰੇ ਮਠ ਹਨ, ਜਿਨ੍ਹਾਂ ਦੀਆਂ ਹੱਦਾਂ ਸਾਂਝੀਆਂ ਹਨ ਅਤੇ ਜਿਹੜੇ ਮੁਖ ਆਦਿਤਲਾ ਦੀ ਬਾਹਰਲੀ ਕੰਧ ਵਿੱਚ ਸੰਮਿਲਤ ਹੁੰਦੇ ਹਨ। ਇਹ ਪਨਾਮਲਾਈ ਮੰਦਰ ਵਿੱਚ ਉਪਲਬਧ ਵਿਸ਼ੇਸ਼ਤਾ ਦਾ ਵਿਸਤਾਰ ਹੈ। ਜਦ ਕਿ ਚਾਰੇ ਖੂੰਜਿਆਂ ਦੇ ਅਧਿਸਥਾਨ ਵਧਾਣ ਵਰਗਾਕਾਰ ਹਨ ਅਤੇ ਉਹਨਾਂ ਉਪਰ ਵਰਗਾਕਾਰ ਵਿਉਂਤ ਦੇ ਦੋ-ਮੰਜ਼ਿਲੇ ਛੋਟੇ ਵਿਮਾਨ ਹਨ, ਜਿਨ੍ਹਾਂ ਦੀਆਂ ਚਾਰ ਬਾਹੀਆਂ ਵਾਲੀਆਂ ਕੁਟਾ-ਸਿਖਰਾਂ ਹਨ। ਚਾਰਾਂ ਪਾਸਿਆਂ ਵਾਲੇ ਵਧਾਣ ਚੌਕੋਰ ਹਨ ਅਤੇ ਉਹਨਾਂ ਉੱਪਰ ਚੌਕੋਰ ਵਿਉਤ ਦੇ ਛੋਟੇ ਦੁੀਤਲਾ ਵਿਮਾਨਾਂ ਹਨ, ਜਿਨ੍ਹਾਂ ਦੇ ਦੱਖਣ, ਪੱਛਮ ਤੇ ਉਤਰ ਉੱਤੇ ਸਲਾ ਸਿਖਰਾ ਹਨ। ਪੂਰਬ ਉੱਤੇ ਨਾਲ ਲਗਵਾਂ ਵੀ ਚੌਕੋਰ ਹੈ, ਜਿਸ ਦੀ ਸਲਾ ਉਪਰ ਉਸਾਰੀ ਵਿੱਚ ਕੋਠੜੀ ਦੀ ਥਾਂ ਇੱਕ ਰਾਹ ਹੈ ਅਤੇ ਮੁਖ ਉਪਾਸਨਾ-ਗ੍ਰਹਿ ਲਈ ਅੰਤਰਾਲ ਰਾਹ ਦਾ ਕੰਮ ਦਿੰਦਾ ਹੈ। ਸਾਂਝੀਆਂ ਹੱਦਾਂ ਵਾਲੇ ਮਠਾਂ ਦੇ ਕੁਟਾ ਤੇ ਸਲਾ ਸਿਖਰ ਬੜੀ ਚਤੁਰਾਈ ਨਾਲ ਹਰਾ ਵਿਉਂਤ ਅਨੁਸਾਰ, ਆਦਿਤਲਾ ਦੀ ਬਾਹਰਲੀ ਕੰਧ ਦੇ ਪ੍ਰਸਤਾਰਾ ਉਪਰ ਸੰਮਿਲਤ ਕੀਤੇ ਗਏ ਹਨ, ਜਿਵੇਂ ਪਨਾਮਲਾਈ ਵਿੱਚ ਹੈ। ਇਹਨਾਂ ਸਾਂਝੀਆਂ ਹੱਦਾਂ ਵਾਲੇ ਵਿਮਾਨਾ ਦੀਆਂ ਹੇਠਲੀਆਂ ਮੰਜ਼ਿਲਾਂ ਦੇ ਕਮਰਿਆਂ ਵਿੱਚ ਸ਼ਿਵ ਦੀਆਂ ਮੂਰਤੀਆਂ ਰਖੀਆਂ ਗਈਆਂ ਹਨ। ਦੱਖਣੀ-ਪੂਰਬੀ, ਦੱਖਣੀ-ਉੱਤਰੀ ਅਤੇ ਉਤਰੀ-ਪੂਰਬੀ ਥਾਂਵਾਂ ਉੱਤੇ ਸਾਂਝੀਆਂ ਹੱਦਾਂ ਵਾਲੇ ਵਿਮਾਨਾਂ ਦੇ ਮੂੰਹ, ਮੁਖ ਉਪਾਸਨਾ-ਗ੍ਰਹਿ ਵਾਂਗ, ਪੂਰਬ ਵੱਲ ਹਨ, ਜਦ ਕਿ ਜਿਹੜੇ ਦੱਖਣ-ਪੱਛਮ, ਪੱਛਮ ਅਤੇ ਉਤਰ-ਪੱਛਮ ਉੱਤੇ ਹਨ, ਉਹਨਾਂ ਦੇ ਮੂੰਹ ਪੱਛਮ ਵੱਲ ਹਨ। ਮੁਖ ਉਪਾਸਨਾ-ਗ੍ਰਹਿ ਵਿੱਚ ਇੱਕ ਵੱਡੀ ਬੰਸਰੀ ਵਜਾ ਰਿਹਾ, ਸੋਲ੍ਹਾਂ-ਮੂੰਹਾਂ, ਚਮਕਦਾਰ ਅਗਨੀ ਪੱਥਰ ਦਾ ਲਿੰਗ ਹੈ ਜਿਸ ਦਾ ਇਕ ਬਹੁਤ ਵੱਡਾ ਗੋਲਾਕਾਰ ਲਿੰਗਾ-ਪਿਥਾ ਹੈ, ਜਿਸ ਨੇ ਉਪਾਸਨਾ-ਗ੍ਰਹਿ ਦਾ ਲਗਭਗ ਸਾਰਾ ਫ਼ਰਸ਼ ਘੇਰ ਰਖਿਆ ਹੈ। ਪਿਛਲੀ ਕੰਧ ਉਤੇ, ਇੱਕ ਵਿਸ਼ੇਸ਼ ਆਲੇ ਵਿੱਚ ਆਮ ਵਾਂਗ ਸੋਮਸਕਾਂਡਾ ਪੱਟੀ ਖੁਣੀ ਹੋਈ ਹੈ ਜਿਸ ਵਿੱਚ ਸ਼ਿਵ ਅਤੇ ਓਮਾ, ਛੋਟੇ ਸਕੰਦਾ ਨਾਲ ਓਮਾ ਦੀ ਗੋਦੀ ਵਿੱਚ ਬੈਠੇ ਹਨ ਅਤੇ ਬ੍ਰਹਮਾ ਤੇ ਵਿਸ਼ਨੂੰ ਪਿੱਛੇ ਦੋਨੋਂ ਪਾਸਿਆਂ ਉੱਤੇ ਖੜੇ ਹਨ। ਗਰਭਾ-ਗ੍ਰਹਿ ਦੀ ਅੰਦਰਲੀ ਕੰਧ ਸਾਦਾ ਤੇ ਵਰਗਾਕਾਰ ਹੈ ਜਦ ਕਿ ਬਾਹਰਲੀ ਕੰਧ ਜਿਸ ਦੇ ਕੁਝ ਹਿੱਸੇ ਜੁੜੇ ਹੋਏ ਵਿਮਾਨਾਂ ਵਿਚਦੀ ਦੇਖੇ ਜਾ ਸਕਦੇ ਹਨ, ਦੇਵੀ-ਦੇਵਤਿਆਂ ਦਿਆਂ ਚਿਤਰਾਂ ਨਾਲ ਪੂਰੀ ਤਰ੍ਹਾਂ ਨੱਕਾਸ਼ੀ ਹੋਈ ਹੈ ਅਤੇ ਏਸੇ ਤਰ੍ਹਾਂ ਸਾਂਝੀਆਂ ਹੱਦਾਂ ਵਾਲੀਆਂ ਇਮਾਰਤਾਂ ਦੀਆਂ ਕੰਧਾਂ ਵੀ ਨੱਕਾਸ਼ੀਆਂ ਹੋਈਆਂ ਹਨ। ਦੋ ਕੰਧਾਂ ਵਿਚਕਾਰ, ਅੰਦਰ ਵਾਰ, ਇਕ ਤੰਗ ਢੱਕਿਆ ਹੋਇਆ ਪ੍ਰਦਖਣਾ ਰਾਹ ਹੈ। ਇਮਾਰਤ ਦੇ ਉਪਰ ਬਣੇ ਤਲ, ਸਿਲਾਂ ਦੇ ਇੱਕ ਪੁਲ ਉੱਤੇ ਬਣੇ ਹੋਏ ਹਨ ਜਿਹੜੀਆਂ ਆਦਿਤਲਾ ਦੀਆਂ ਦੋ ਭਾਰੀਆਂ ਕੰਧਾਂ ਦੀਆਂ ਚੋਟੀਆਂ ਉੱਤੇ ਤਣੀਆਂ ਹੋਈਆਂ ਹਨ। ਦੋਹਰੀ ਕੰਧ ਅਤੇ ਪਾਸਿਆਂ ਤੇ ਖੂੰਜਿਆਂ ਉੱਤੇ ਛੋਟੇ ਵਿਮਾਨਾ ਦੁਆਰਾ ਵਧੇਰੇ ਆਸਰਾ ਸਪਸ਼ਟ ਰੂਪ ਵਿੱਚ, ਇਸ ਵਿਮਾਨਾ ਦੀ ਉਪਰ-ਉਸਾਰੀ ਦੇ ਭਾਰ ਦੀ ਟੇਕ ਲਈ ਜੁਗਤਾਂ ਹਨ, ਵਿਮਾਨਾ, ਜਿਹੜਾ ਇਸ ਸਮੇਂ ਸਭ ਤੋਂ ਵੱਡਾ ਵਿਮਾਨਾ ਹੈ ਅਤੇ ਇਕੋ ਸਮੇਂ ਉੱਚਾਈ ਦੇ ਤਨਾਸਬ ਅਨੁਸਾਰ ਇਕ ਉਚਿੱਤ ਨੀਂਹ ਦੇਣੀ ਅਤੇ ਇਮਾਰਤ ਨੂੰ ਇਕ ਸੰਤੁਲਿਤ ਅਨੁਪਾਤ ਦੇਣਾ ਹੈ। ਜਦ ਕਿ ਆਦਿਤਲਾ ਪ੍ਰਸਤਾਰਾ ਉਪਰਲੇ ਹਰਾ ਤੱਤਾਂ ਵਿਚੋਂ ਪੰਜਾਰਾ ਗਾਇਬ ਹਨ, ਆਦਿਤਲਾ ਖੂੰਜੇ ਵਾਲੇ ਕੁਟਾ ਅਤੇ ਸਾਂਝੀ ਹੱਦ ਵਾਲੇ ਮਠਾਂ ਦੇ ਪਾਸੇ ਵਾਲੇ ਸਲਾ ਸਿਖਰਾਂ ਤੋਂ ਬਿਨ੍ਹਾਂ, ਆਦਿਤਲਾ ਦੀ ਬਾਹਰਲੀ ਕੰਧ ਦੇ ਮੱਧਵਰਤੀ ਭਾਗਾਂ

ਉਪਰਲੇ ਸਲਾਂ ਨੂੰ ਵੀ ਸੰਭਾਲੀ ਬੈਠਾ ਹੈ। ਦੂਜੇ ਤਲ ਦੇ ਹਰਾ ਦੇ ਕੂਟਾਂ, ਸਲਾਂ ਅਤੇ ਪੰਜਾਰਾਂ ਦੀ ਗਿਣਤੀ ਪੂਰੀ ਹੈ। ਤੀਜੀ ਮੰਜ਼ਿਲ ਉੱਤੇ ਫੇਰ ਕੂਟਾ ਤੇ ਉਪਰਲੇ ਸਲਾਂ ਦਾ ਇਕ ਹਰਾ ਹੈ। ਅਤੇ ਚੌਥੀ ਮੰਜ਼ਿਲ ਦੀ ਚੋਟੀ ਦੇ ਚਾਰੇ ਕੋਨਿਆਂ ਉੱਤੇ ਕੇਵਲ ਚਾਰ ਨੰਦੀ ਹਨ। ਆਦਿਤਲਾ ਕੰਧ ਦੁਆਲੇ ਦੇ ਥੰਮ੍ਹਲੇ ਅਤੇ ਸਾਂਝੀ ਹੱਦ ਵਾਲੇ ਮਠਾਂ ਦੇ ਥੰਮ੍ਹਲਿਆਂ ਦੇ ਆਧਾਰ ਸੁਖੜ-ਖੜੇ ਵਿਆਲਾ ਵਾਲੇ ਹਨ ਜਿਹੜੀ ਗੱਲ ਕਿ ਰਾਜਾ ਸਿਮਹਾ ਮੰਦਰਾਂ ਵਿੱਚ ਵਿਸ਼ੇਸ਼ ਹੈ। ਸਾਹਮਣੇ ਬਹੁਤੇ ਥੰਮ੍ਹਾਂ ਵਾਲਾ ਇਕ ਵੱਖਰਾ ਚੌਰਸ ਮੰਡਪਾ ਹੈ ਜਿਹੜਾ ਆਪਣੇ ਉੱਤਰੀ-ਦੱਖਣੀ ਧੁਰਿਆਂ ਉੱਤੇ ਵਧੇਰੇ ਲੰਬਾ ਹੈ ਤੇ ਇਸ ਦੇ ਦੁਆਲੇ ਦੇ ਥੰਮ੍ਹਲੇ ਵਿਆਲਾ-ਆਧਾਰਿਤ ਹਨ ਅਤੇ ਬਾਕੀ ਦੇ ਥੰਮ੍ਹਲੇ ਸਾਦਾ ਕਿਸਮ ਦੇ ਹਨ ਜਿਨ੍ਹਾਂ ਦੇ ਨੀਂਹ ਵਾਲੇ ਤੇ ਚੋਟੀ ਵਾਲੇ ਭਾਗ ਵਰਗਾਕਾਰ ਹਨ ਅਤੇ ਵਿਚਕਾਰਲੇ ਹਿੱਸੇ ਅਠਕੋਣੇ ਹਨ। ਇਸ ਸਭ ਨੂੰ ਇਕ ਪਰਾਕਾਰਾ ਨੇ ਘੇਰਿਆ ਹੋਇਆ ਹੈ, ਜਿਸ ਦੇ ਪੂਰਬੀ ਪਾਸੇ ਦੇ ਮੱਧ ਵਿੱਚ ਇੱਕ ਖੱਪਾ ਹੈ ਜਿਸ ਨੇ ਇਕ ਖੁੱਲ੍ਹੇ ਵਿਹੜੇ ਨੂੰ ਸਭ ਪਾਸਿਉਂ ਘੇਰਿਆ ਹੋਇਆ ਹੈ। ਪੂਰਬ ਉੱਤੇ ਇੱਕ ਵੱਡੇ ਖੱਪੇ ਨੂੰ ਇਕ ਚੋਖੇ ਆਕਾਰ ਵਾਲੇ ਚੌਰਸ ਦ੍ਵੀਤਲਾ ਸਲਾਂ-ਕਿਸਮ ਦੇ ਵਿਮਾਨਾ ਨੇ ਆਪਣੇ ਅਰਧ-ਮੰਡਪਾ ਸਮੇਤ ਘੇਰਿਆ ਹੋਇਆ ਹੈ, ਜਦੋਂ ਦੂਰ ਤੋਂ ਦੇਖਿਆ ਜਾਵੇ ਤਾਂ ਵਿਮਾਨਾ ਆਪ ਗੋਪੁਰਾ ਵਾਂਗ ਦਿਖਾਈ ਦਿੰਦਾ ਹੈ। ਇਸਦੇ ਦੋਨੋਂ ਤਲ, ਹਰਾ ਤੋਂ ਬਿਨ੍ਹਾਂ ਹਨ। ਇਸ ਵਿਮਾਨਾ ਦੇ, ਜਿਸ ਨੂੰ ਰਾਜਾ ਸਿਮਹਾ ਦੇ ਪੁੱਤਰ ਦੇ ਨਾਂ ਉੱਤੇ ਮਹਿੰਦਰਾਵਰਮੇਸ਼ਵਰਾ ਕਿਹਾ ਜਾਂਦਾ ਹੈ, ਉਪਾਸਨਾ-ਗ੍ਰਹਿ ਵਿੱਚ ਸਾਧਾਰਨ ਵਾਂਗ ਬੰਸਰੀ ਵਜਾ ਰਿਹਾ ਲਿੰਗ ਅਤੇ ਸੋਮਨਕਾਂਡ, ਪਟੀਆਂ ਹਨ। ਇਸ ਤੋਂ ਬਿਨ੍ਹਾਂ ਅਰਧ-ਮੰਡਪਾ ਦੀ ਅੰਦਰਲੀ ਕੰਧ ਉੱਤੇ ਬ੍ਰਹਮਾ ਤੇ ਵਿਸ਼ਨੂੰ ਦੇ ਚਿਤਰ ਹਨ ਅਤੇ ਨਾਲ ਹੀ ਇਸ ਦੀ ਬਾਹਰਲੀ ਕੰਧ ਉੱਤੇ ਅਤੇ ਦੇਵਕੋਸ਼ਥਾਂ ਵਿੱਚ ਦੂਜੀਆਂ ਮੂਰਤੀਆਂ ਹਨ। ਵੰਡੀਆਂ ਪਾ ਰਹੇ ਥੰਮ੍ਹਲੇ ਵਿਆਲਾ-ਆਧਾਰਿਤ ਹਨ। ਪਰਾਕਾਰਾ ਦਾ ਪੱਛਮ ਉੱਤੇ, ਮੱਧ ਵਿਚਕਾਰ ਇਕ ਹੋਰ ਪ੍ਰਵੇਸ਼-ਦੁਆਰ ਹੈ ਜਿਹੜਾ ਵਾਸਤਵਿਕ ਰੂਪ ਵਿੱਚ ਗੋਪੁਰਾ-ਪ੍ਰਵੇਸ਼-ਦੁਆਰ ਹੈ ਜਿਸ ਦੀ ਸਲਾ ਉਪਰ-ਉਸਾਰੀ ਹੈ। ਇਹ ਆਕਾਰ ਵਿੱਚ ਛੁਟੇਰਾ ਹੈ। ਪਰਾਕਾਰਾ ਦੇ ਅੰਦਰਲੇ ਮੱਥੇ ਦੇ ਚਾਰੇ ਪਾਸੀਂ 58 ਛੋਟੇ ਦ੍ਵੀਤਲਾ ਵਿਮਾਨਾ ਦੀ ਇਕ ਪੰਕਤੀ ਹੈ। ਦੋ ਨੂੰ ਛੱਡ ਕੇ ਬਾਕੀ ਸਾਰੇ ਵਰਗਾਕਾਰ ਹਨ ਅਤੇ ਕੂਟਾ ਕਿਸਮ ਦੇ ਹਨ। ਉਹ ਸਾਰੇ ਸ਼ਿਵ ਨੂੰ ਸਮਰਪਿਤ ਹਨ। ਦੋਹਾਂ ਤੋਂ ਬਿਨ੍ਹਾਂ ਜਿਹੜੇ ਚੌਕੋਰ ਹਨ ਅਤੇ ਰਾਜਾਸਿਮ੍ਹੇਸਵਰਾ ਦੇ ਮੁਖ ਉਪਾਸਨਾ-ਗ੍ਰਹਿ ਦੇ ਉੱਤਰ ਤੇ ਦੱਖਣ ਦੇ ਸਾਹਮਣੇ ਆਉਂਦੇ ਹਨ ਅਤੇ ਉਹਨਾਂ ਵਿੱਚ ਵਿਸ਼ਨੂੰ ਅਤੇ ਬ੍ਰਹਮਾ ਦੀਆਂ ਮੂਰਤੀਆਂ ਦੇ ਸਮੂਹ ਹਨ ਜਿਨ੍ਹਾਂ ਦੇ ਮੂੰਹ ਕ੍ਰਮਵਾਰ ਦੱਖਣ ਤੇ ਉੱਤਰ ਵਲ ਹਨ। ਪਰ ਪਰਿਵਾਰਾ ਮਠਾਂ ਦੇ ਮਲਿਕਾ ਦੇ ਕੂਟਾ-ਵਿਮਾਨਾ ਵਿੱਚ ਜਿਹੜੇ ਪੂਰਬ ਵਾਲੇ ਪਾਸੇ ਹਨ ਉਹਨਾਂ ਦੇ ਮੂੰਹ ਪੱਛਮ ਵਲ ਹਨ, ਜਿਹੜੇ ਪਛਮ ਵਲ ਹਨ, ਉਹਨਾਂ ਦੇ ਮੂੰਹ ਪੂਰਬ ਵੱਲ ਹਨ ਤੇ ਜਿਹੜੇ ਉਤਰ ਤੇ ਦੱਖਣ ਉੱਤੇ ਹਨ, ਉਹਨਾਂ ਦੋਹਾਂ ਦੇ ਮੂੰਹ ਪੂਰਬ ਵੱਲ ਹਨ। ਇਹਨਾਂ ਵਿਚੋਂ ਬਹੁਤ ਸਾਰਿਆਂ ਦੀਆਂ ਕੋਠੜੀਆਂ ਦੀਆਂ ਸਾਦਾ ਕੰਧਾਂ ਉੱਤੇ ਪੁਰਾਣੇ ਚਿਤਰਾਂ ਦੇ ਨਿਸ਼ਾਨ ਹਨ ਜਾਂ ਖਾਕਿਆਂ ਉੱਤੇ ਸੰਗਮਰਮਰ ਦੇ ਚੂਨੇ ਨਾਲ ਚਿਤਰਕਾਰੀ ਕੀਤੀ ਗਈ ਹੈ। ਮਲਿਕਾ ਦੇ ਪਰਿਵਾਰਾ ਮਠਾਂ ਦੀਆਂ ਬਾਹਰਲੀਆਂ ਕੰਧਾਂ ਉੱਤੇ ਭਿੰਨ ਭਿੰਨ ਤਰ੍ਹਾਂ ਦੇ ਬੁੱਤ ਹਨ, ਦੋਨੋਂ ਸ਼ੈਵ ਵੀ ਤੇ ਵੈਸ਼ਨਵ ਵੀ, ਭਿੰਨ ਤਰ੍ਹਾਂ ਦੀ ਮੂਰਤੀਕਲਾ ਹੈ, ਤੇ ਇਸ ਤਰ੍ਹਾਂ ਇਸ ਮੰਦਰ ਨੂੰ, ਮੂਰਤੀਕਲਾ ਤੇ ਬੁੱਤਕਾਰੀ ਦਾ ਇਕ ਵਾਸਤਵਿਕ ਅਜਾਇਬ ਘਰ ਬਣਾ ਰਹੀ ਹੈ। ਮੂਰਤੀਆਂ ਵਿੱਚ ਦਿਕਪਾਲਾ ਅਤੇ ਗਣੇਸ਼ ਸ਼ਾਮਲ ਹਨ। ਗਣੇਸ਼, ਜਿਹੜਾ ਪੱਲਵ ਮੰਦਰਾਂ ਵਿੱਚ ਪਹਿਲੀ ਵਾਰ ਦਿਖਾਈ ਦਿੰਦਾ ਹੈ ਅਤੇ ਇਸ ਤੋਂ ਬਿਨ੍ਹਾਂ ਸਪਤਾਮਾਤ੍ਰਿਕਾ ਸ਼੍ਰੇਣੀ, ਚੰਦੇਸਾ ਅਤੇ ਦੂਜੇ ਪਰਿਵਾਰਾ ਦੇਵੀ-ਦੇਵਤੇ ਹਨ। ਮਹਿੰਦਰਾਵਰਮੇਸ਼ਵਰਾ

ਦੀ ਚਾਰ-ਦੀਵਰੀ ਛੋਟੀ ਹੈ, ਜਿਸ ਦੇ ਅਗਲੇ ਪਾਸੇ ਛੋਟਾ ਗੋਪੁਰਾ ਜਾਂ ਦੁਆਰ ਸਲਾ ਹੈ ਅਤੇ ਇਸ ਤੋਂ ਬਿਨ੍ਹਾਂ ਦੋ ਹੋਰ ਸਾਮ੍ਹਣੇ ਕੋਨਿਆਂ ਕੋਲ ਪਾਸੇ ਵਾਲੇ ਪ੍ਰਵੇਸ਼-ਦੁਆਰ ਹਨ। ਅੰਦਰ ਕੇਂਦਰ ਵਿੱਚ, ਉਪਰ ’ਤੇ ਦੱਖਣ ਉੱਤੇ, ਦੋ ਚੌਕੋਰ ਸਲਾਮੀ ਮਠ ਹਨ, ਸਾਰੇ ਸਮੂਹ ਦੇ ਸਾਹਮਣੇ ਅੱਠ ਛੋਟੇ ਦੁਤਲਾ ਵਰਗਾਕਾਰ ਕੁਟਾ ਵਿਮਾਨਾਂ ਦੀ ਕਤਾਰ ਹੈ ਜਿਨ੍ਹਾਂ ਦੇ ਗ੍ਰਿਵਾ ਅਤੇ ਸਿਖਰ ਅੱਠ-ਕੋਣੇ ਹਨ। ਉਹ ਸਾਰੇ ਯਾਦਗਾਰੀ ਮਠ ਹਨ ਅਤੇ ਅੰਦਰਲੇ ਮਲਿਕਾ ਦੇ ਮਹਿੰਦਰਵਰਮੇਸ਼ਵਰਾ ਅਤੇ ਪਰਿਵਾਰਾ ਮੱਠਾਂ ਵਾਂਗ, ਇਹਨਾਂ ਦੀਆਂ ਤਲਾਂ ਉੱਤੇ ਹਰਾ ਤੱਤ ਨਹੀਂ ਹਨ। ਸਾਰਿਆਂ ਦੀਆਂ ਪਿਛਲੀਆਂ ਕੰਧਾਂ ਉੱਤੇ ਸੋਮਸੋਕਾਂਡਾ ਪੱਟੀਆਂ ਹਨ ਅਤੇ ਬਾਹਰਲੀਆਂ ਕੰਧਾਂ ਉੱਤੇ ਭਿੰਨ ਭਿੰਨ ਤਰ੍ਹਾਂ ਦੀਆਂ ਮੂਰਤੀਆਂ ਹਨ।

ਕਾਂਚੀਪੁਰਮ ਵਿੱਚ ਕੈਲਾਸ਼ਨਾਥ ਸਮੂਹ ਦੇ ਰਾਜਾ ਸਿਮ੍ਹਵੇਸਵਰਾ ਮੰਦਰ ਦੁਆਲੇ ਸਾਧੂਆਂ ਦੇ ਕਈ ਮਠਾਂ ਅੰਦਰ ਉਪਲਬਧ ਮੁਹਰਾਕਸ਼ੀ ਚਿਤਰਕਾਰੀ ਦੀਆਂ ਨਿਸ਼ਾਨੀਆਂ ਸਾਰੀਆਂ ਦੀਆਂ ਸਾਰੀਆਂ, ਮੁਖ ਮਠ ਅਤੇ ਪੱਲਵਾਂ ਦੇ ਸਮੇਂ ਦੀਆਂ ਸਮਕਾਲੀ ਨਹੀਂ ਹੋ ਸਕਦੀਆਂ। ਜਦ ਕਿ ਕੁਝ ਬਿਨ੍ਹਾਂ ਸ਼ੱਕ ਪੱਲਵ ਸਮੇਂ ਦੀਆਂ ਹਨ, ਜਿਹੜੀਆਂ ਬਲੂਆ-ਪੱਥਰ ਦੀ ਖੁਰਵੀ ਸਤਾਹ ਉੱਤੇ ਪਲਸਤਰ ਕੀਤੇ ਧਰਾਤਲ ਉੱਤੇ ਚਿਤਰੀਆਂ ਗਈਆਂ ਸਨ, ਜਿਹੜੀ ਜੁਗਤ ਸ਼ੁਰੂ ਵਿੱਚ ਹੀ ਖੁਰਵੀ ਸਤਾਹ ਨੂੰ ਨਰਮ ਕਰਨ ਤੇ ਬਚਾਉਣ ਲਈ ਜ਼ਰੂਰੀ ਸਮਝੀ ਗਈ ਸੀ (ਜਿਵੇਂ ਅਜੰਤਾ ਵਿਖੇ)। ਆਉਣ ਵਾਲੇ ਸਮਿਆਂ ਵਿੱਚ ਉਹਨਾਂ ਉੱਤੇ ਪਲਸਤਰ ਦੀ ਬਹਾਲੀ ਅਤੇ ਚਿਤਰਕਾਰੀ ਦੇ ਅਕੱਟ ਪਰਮਾਣ ਹਨ। ਉਦਾਹਰਣ ਦੇ ਤੌਰ ਤੇ, ਮਲਿਕਾ ਦੇ ਉੱਤਰ-ਪੂਰਬੀ ਖੂੰਜੇ ਦੀ ਇਕ ਕੋਠੜੀ ਵਿੱਚ, ਇਸ ਲੇਖਕ ਨੇ ਸੁਰੱਖਿਅਤ ਪਲਸਤਰ ਨੂੰ ਦੇਖਿਆ ਜਿਹੜਾ ਹੇਠਾਂ ਪੱਥਰ ਉਪਰਲੇ ਰਾਜਾ ਸਿਮਹਾ ਦੇ ਆਪਣੇ ਸ਼ਿਲਾਲੇਖ ਉਪਰ ਸੀ। ਏਸ ਤੋਂ ਹੀ ਸਪਸ਼ਟ ਹੋ ਜਾਂਦਾ ਹੈ ਕਿ ਸੰਚਾਲਕ ਦੇ ਆਪਣੇ ਸਮੇਂ ਵਿੱਚ ਜਾਂ ਇਸ ਦੇ ਐਨ ਪਿਛੋਂ ਪਲਸਤਰ ਕਰਨਾ ਇੱਕ ਪਿਛੋਂ ਸੁਝਿਆ ਵਿਚਾਰ ਸੀ। ਕਿਉਂਕਿ ਇਕ ਸ਼ਿਲਾਲੇਖ ਨਹੀਂ ਸੀ ਖੁਣਿਆ ਜਾਣਾ ਜੇ ਇਸ ਦੇ ਉੱਪਰ ਪਲਸਤਰ ਲਿੱਪਣਾ ਸੀ। ਏਸੇ ਤਰ੍ਹਾਂ ਏਸ ਲੇਖਕ ਨੇ, ਦੱਖਣੀ ਕਤਾਰ ਉੱਤੇ ਇੱਕ ਹੋਰ ਮਠ ਵਿੱਚ, ਕੀਤਾ ਹੋਇਆ ਪਲਸਤਰ ਦੇਖਿਆ ਜਿਸ ਦੇ ਟੁੱਟੇ ਹੋਏ ਸਿਰਿਆਂ ਵਿਚੋਂ ਕੁਲੋਤੁੰਗਾ (1070 ਈਸਵੀ) ਦੇ ਪਿਛਲੇਰੇ ਚੋਲਾ ਸ਼ਿਲਾਲੇਖ ਦੇ ਹਿੱਸੇ ਦੇਖੇ। ਇਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਉਹ ਸਮੇਂ ਪੱਥਰ ਦਾ ਉਪਰਲਾ ਹਿੱਸਾ ਨੰਗਾ ਸੀ ਅਤੇ ਉਸ ਪਿਛੋਂ ਇਸ ਉੱਤੇ ਪਲਸਤਰ ਲਾਇਆ ਗਿਆ। ਇਸ ਤਰ੍ਹਾਂ ਇਸ ਉਪਰਲੀ ਚਿਤਰਕਾਰੀ, ਉਪਰਲੀ ਤਾਰੀਖ ਤੋਂ ਪਿਛੋਂ ਦੀ ਹੋ ਸਕਦੀ ਸੀ। ਦੂਜੇ ਪਰਿਮਾਣਾਂ ਤੋਂ ਇਹ ਪਤਾ ਲਗਦਾ ਹੈ ਕਿ ਮੰਦਰ, ਜਿਹੜਾ ਪੱਲਵਾਂ ਤੇ ਪਹਿਲੇ ਚੋਲਾ ਸਮੇਂ ਵਿੱਚ ਵਿਕਾਸ ਕਰ ਰਿਹਾ ਸੀ, ਪਿਛਲੇਰੇ ਚੋਲਿਆਂ ਦੇ ਸਮੇਂ ਵਿੱਚ ਵਰਤੋਂ ਵਿੱਚ ਨਾ ਰਿਹਾ (ਕੁਲੋਤੁੰਗਾ ਪਹਿਲੇ ਤੋਂ ਪਿਛੋਂ) ਜਦ ਤਕ ਕਿ ਵਿਜੈਨਗਰ ਸ਼ਾਹੀ ਘਰਾਣੇ ਦੇ ਉਥਾਨ ਦਾ ਸਮਾਂ ਨਾ ਆਇਆ। ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ ਕਿ ਰਾਜਕੁਮਾਰ ਕੰਪਾਨਾ ਨੇ ਮੁਸਲਮਾਨ ਹੱਲਿਆਂ ਵਿੱਚ ਹੋਈ ਤਬਾਹੀ ਦੀ ਮੁਰੰਮਤ ਕਰਵਾਈ ਅਤੇ ਮੰਦਰਾਂ ਵਿੱਚ ਪੂਜਾ ਨੂੰ ਬਹਾਲ ਕੀਤਾ। ਇਸ ਤੋਂ ਵਿਜੈਨਗਰ ਸਮੇਂ ਦੀ ਖੰਡਿਤ ਚਿਤਰਕਾਰੀ ਦਾ ਵੀ ਪਤਾ ਲਗਦਾ ਹੈ। ਇਸ ਪਿਛੋਂ ਫੇਰ ਵੀ ਮੰਦਰ ਲਈ ਭੈੜਾ ਸਮਾਂ ਆਇਆ ਜਦ ਤਕ ਕਿ ਇਹ ਸੁਰੱਖਿਅਤ ਸਮਾਰਕ ਨਾ ਬਣ ਗਿਆ ਤੇ ਇਸ ਵਿੱਚ ਲੋਕਾਂ ਨੇ ਆਉਣਾ ਸ਼ੁਰੂ ਨਾ ਕਰ ਦਿੱਤਾ। ਇਸ ਤਰ੍ਹਾਂ ਪਨਾਮਲਾਈ ਮੰਦਰ ਜਿਹੜਾ ਆਂਸ਼ਿਕ ਰੂਪ ਵਿੱਚ ਚਿਤਰਿਆ ਹੋਇਆ ਹੈ, ਜਿਸ ਦਾ ਉਪਰ ਜ਼ਿਕਰ ਆ ਚੁੱਕਾ ਹੈ, ਇਕੱਲਾ ਸਭ ਤੋਂ ਪਹਿਲੀ ਸੁਰੱਖਿਅਤ ਪੱਲਵ ਚਿਤਰਕਾਰੀ ਹੈ ਜਿਹੜੀ ਹੁਣ ਤੀਕ ਇਸ ਰੂਪ ਵਿੱਚ ਮਿਲੀ ਹੈ।

ਕਾਂਚੀ ਵਿੱਚ ਵੈਕੁੰਠਾਪੇਰੁਮਲ ਮੰਦਰ ਜਿਸ ਨੂੰ ਨੰਦੀਵਰਮਨ ਪੱਲਵਾਮੱਲਾ (731-796 ਈਸਵੀ) ਨੇ ਬਣਾਇਆ ਅਤੇ ਵਿਸ਼ਨੂੰ ਨੂੰ ਸਮਰਪਿਤ ਕੀਤਾ, ਇਕ ਹੋਰ ਵਡੇਰੀ ਕਿਸਮ ਦੀ ਪੱਲਵੀ ਰਚਨਾ ਹੈ ਜਿਸ ਦਾ ਮੂੰਹ ਪੱਛਮ ਵਲ ਹੈ, ਜਿਸਦੇ ਅਧਿਸਥਾਨਾ ਦੇ ਉਪਰਲੇ ਤੇ ਹੇਠਲੇ ਹਿੱਸੇ ਬਲੂਆ-ਪੱਥਰ ਤੇ ਕੰਜੁਰ ਦੇ ਮਿਸ਼ਰਣ ਨਾਲ ਬਣੇ ਹੋਏ ਹਨ। ਇਸ ਦਾ ਚਾਰ-ਛੱਤਾ ਮੁਖ ਵਿਮਾਨਾ ਹੈ ਜਿਸ ਦੇ ਸਭ ਤੋਂ ਉਪਰਲੇ ਤਲ ਨੂੰ ਛੱਡ ਕੇ ਬਾਕੀਆਂ ਵਿੱਚ ਇਕ ਉਪਰ ਦੂਜਾ ਰੱਖਿਆ ਹੋਇਆ ਗਰਭਾ-ਗ੍ਰਹਿ ਹੈ, ਵਿਸ਼ਨੂੰ ਦੇ ਤਿੰਨ ਰੂਪਾਂ, ਖੜਾ (ਸਥਾਨਕਾ), ਬੈਠਾ (ਆਸਨਾ) ਅਤੇ ਲੇਟਵਾਂ (ਸਿਆਲਾ) ਨੂੰ ਟਿਕਾਉਣ ਲਈ। ਇਸ ਤਰ੍ਹਾਂ ਇਹ ਅਜਿਹੇ ਕਈ ਵਿਸ਼ਨੂੰ ਮੰਦਰਾਂ ਤੋਂ ਪਹਿਲੇ ਆਉਣ ਵਾਲਾ ਹੈ ਜਿਹੜੇ ਪਿਛੋਂ, ਇਥੋਂ ਤੀਕ ਕਿ ਮੌਜੂਦਾ ਸਮੇਂ ਵਿੱਚ ਬਣੇ ਅਰਥਾਤ ਉਤੀਰਾਮਰੂਰ ਵਿਖੇ ਸੰਦੁਰਵਰਦਾਪੇਰੁਮਲ ਮੰਦਰ, ਮਦੁਰਾਈ ਵਿਖੇ ਚਿਤਰਕੁਟਾ ਮੰਦਰ ਅਤੇ ਮਨਾਰਕੋਵਿਲ ਵਿਖੇ ਵਿਸ਼ਨੂੰ ਮੰਦਰ, ਇਹਨਾਂ ਕੁਝ ਇੱਕ ਦਾ ਜ਼ਿਕਰ ਹੀ ਕਾਫੀ ਹੈ। ਤਿੰਨ ਮੰਜ਼ਿਲਾਂ ਇਕ ਵਿਉਂਤ ਨਾਲ ਬਣਾਈਆਂ ਗਈਆਂ ਹਨ ਜਿਸ ਵਿੱਚ ਇੱਕੋ ਕੇਂਦਰ ਨਾਲ ਜੁੜੀਆਂ ਤਿੰਨ ਕੰਧਾਂ, ਇਕੋ ਕੇਂਦਰ ਨਾਲ ਜੁੜੇ ਤਿੰਨ ਵਰਗ ਬਣਾਉਂਦੀਆਂ ਹਨ, ਇਕ ਦੂਜੇ ਦੇ ਅੰਦਰ, ਵਿਚਕਾਰ ਘੁੰਮਣ-ਫਿਰਨ ਲਈ ਸੰਧਾਰਾ ਪ੍ਰਣਾਲੀ ਦੇ ਰਾਹ ਹਨ। ਉਹ ਤਰਾਸ਼ੇ ਹੋਏ ਜ਼ੋਰਦਾਰ ਅਧਿਸਥਾਨਾ ਦੇ ਉਪਰਲੇ ਹਿੱਸੇ ਉੱਤੇ ਬਣੇ ਹੋਏ ਹਨ, ਸਭ ਤੋਂ ਅੰਦਰਲੀ ਕੰਧ, ਕਮਰਿਆਂ ਦੀਆਂ ਤਿੰਨ ਪੰਕਤੀਆਂ ਨੂੰ ਵਲਦੀ ਹੋਈ, ਤਿੰਨ ਮੰਜ਼ਿਲਾਂ ਦੀ ਉਚਾਈ ਤੱਕ ਜਾਂਦੀ ਹੈ, ਵਿਚਕਾਰਲੀ ਕੰਧ ਦੂਜੀ ਮੰਜ਼ਿਲ ਦੇ ਛੱਤੀ ਵਿਹੜੇ ਦੇ ਤਲ ਤਕ ਜਾਂਦੀ ਹੈ ਅਤੇ ਸਭ ਤੋਂ ਬਾਹਰਲੀ, ਪਹਿਲੀ ਮੰਜ਼ਿਲ ਦੇ ਛੱਤੀ-ਵਿਹੜੇ ਤੋਂ ਛੋਟੀ ਹੈ। ਇਸ ਤਰ੍ਹਾਂ ਆਦਿਤਲਾ ਦੇ ਉਪਾਸਨਾ-ਗ੍ਰਹਿ ਦੁਆਲੇ ਦੋ ਛੱਤੇ ਹੋਏ ਪ੍ਰਦੱਖਣਾ ਰਾਹ ਹਨ। ਬਾਹਰਲਾ, ਪ੍ਰਦੱਖਣਾ-ਰਾਹ ਦਾ ਕੰਮ ਦੇ ਰਿਹਾ ਹੈ, ਦੂਜਾ ਅੰਦਰਲਾ ਰਾਹ ਦੂਜੇ ਤਲਾ ਤੱਕ ਪਹੁੰਚਣ ਦੇ ਕੰਮ ਆਉਂਦਾ ਹੈ। ਚੜ੍ਹਾਈ, ਉਤਰਾਈ ਲਈ, ਉੱਤਰ ਤੇ ਦੱਖਣ ਵਲ ਪੌੜੀਆਂ ਦਾ ਪੜਾਵਾ ਹੈ ਜਿਸ ਰਾਹੀਂ ਦੂਜੇ ਤਲ ਤੱਕ ਪਹੁੰਚਿਆ ਜਾ ਸਕਦਾ ਹੈ ਜਾਂ ਇਸ ਤੋਂ ਬਾਹਰ ਆਇਆ ਜਾ ਸਕਦਾ ਹੈ, ਜਿਹੜਾ ਪੱਛਮ ਦੀ ਬਾਹਰਲੀ ਕੰਧ ਦੇ ਮਧ ਵਿਚਲੇ ਰਾਹ ਵਿੱਚ ਖ਼ਤਮ ਹੁੰਦਾ ਹੈ। ਦੂਜੇ ਤਲ ਦਾ ਬਾਹਰਲਾ ਚਲਣ-ਫਿਰਨ ਵਾਲਾ ਰਾਹ, ਸਭ ਤੋਂ ਬਾਹਰਲੀ ਕੰਧ ਦੀ ਚੋਟੀ ਵਾਲੇ ਮੁੰਡੇਰ ਨਾਲ ਘਿਰਿਆ ਹੋਇਆ ਹੈ, ਜਿਹੜਾ ਕੁਟਾ, ਸਲਾ ਤੇ ਪੰਜਾਰਾਂ ਦੇ ਹਰਾ ਨਾਲ ਬਣਿਆ ਹੋਇਆ ਹੈ। ਅੰਦਰਲਾ ਛੱਤਿਆ ਹੋਇਆ, ਚੱਲਣ-ਫਿਰਨ ਵਾਲਾ ਰਾਹ, ਹੇਠਾਂ ਤੋਂ ਉਪਰ ਨੂੰ ਗਏ ਪੌੜੀਆਂ ਦੇ ਦੋ ਪੜਾਵਿਆਂ ਦੇ ਸਿਰਾਂ ਉੱਤੇ ਬਣਿਆ ਹੈ। ਹਰਾ, ਆਦਿਤਲਾ ਦੇ ਸਾਹਮਣੇ ਥੰਮ੍ਹਾਂ ਵਾਲੇ ਅਰਧ ਮੰਡਪਾ ਦੀ ਚੋਟੀ ਉੱਤੇ ਫੈਲਿਆ ਹੋਇਆ ਹੈ। ਵਿਚਕਾਰਲੀ ਕੰਧ ਦੇ, ਜਿਹੜੀ ਦੂਜੇ ਤਲ ਦੀ ਚੋਟੀ ਤਕ ਵਧੀ ਹੋਈ ਹੈ ਅਤੇ ਜਿਸ ਨੇ ਛੱਤ-ਦਾਰ ਚੱਲਣ-ਫਿਰਨ ਵਾਲੇ ਰਾਹ ਨੂੰ ਵਲਿਆ ਹੋਇਆ ਹੈ, ਸਿਖਰ ਉੱਤੇ ਅਜਿਹਾ ਹੀ ਹਰਾ ਹੈ ਜਿਹੜਾ ਤਿੰਨ-ਪੰਕਤੀਆਂ ਵਾਲੇ ਕਮਰਿਆਂ ਦੁਆਲੇ ਖੁਲ੍ਹੇ ਪ੍ਰਦੱਖਣਾ-ਰਾਹ ਲਈ ਮੁੰਡੇਰ ਦਾ ਕੰਮ ਦਿੰਦਾ ਹੈ। ਸਭ ਤੋਂ ਅੰਦਰਲੀ ਕੰਧ ਦਾ ਜਿਹੜੀ ਤਿੰਨ-ਸਤਰੇ ਕਮਰਿਆਂ ਦੀ ਚੋਟੀ ਤੱਕ ਪਹੁੰਚਦੀ ਹੈ, ਉਸੇ ਤਰ੍ਹਾਂ ਕੁਟਾ ਅਤੇ ਸਲਾ ਦਾ ਹਰਾ ਹੈ। ਹਰ ਇਕ ਪੰਕਤੀ ਦੇ ਕੁਟਾ, ਸਲਾ ਤੇ ਪੰਜਾਰਾ, ਸੰਬੰਧਿਤ ਨੱਕਾਸ਼ੇ ਹੋਏ ਖੱਪਿਆਂ ਤੇ ਆਲਿਆਂ ਨੂੰ ਢੱਕਦੇ ਹਨ। ਚੌਥੇ ਤਲ ਉੱਤੇ, ਜਿਹੜਾ ਇਕ ਛੋਟਾ ਵਰਗ ਹੈ ਤੇ ਸਭ ਪਾਸਿਆਂ ਤੋਂ ਬੰਦ ਹੈ, ਅਠਕੋਣਾ ਗ੍ਰਿਵਾ ਤੇ ਸਿਖਰ ਹੈ, ਜਿਸ ਦੇ ਸਿਖਰ ਉੱਤੇ ਧਾਤ ਦਾ ਸਤੂਪੀ ਹੈ ਅਤੇ ਇਸ ਦੇ ਚਾਰ ਖੂੰਜਿਆਂ ਉੱਤੇ, ਮੂਲ ਰੂਪ ਵਿੱਚ, ਚਾਰ ਸ਼ੇਰ ਹਨ। (ਹੁਣ

ਉਹਨਾਂ ਦੀ ਥਾਂ ਸੰਗਮਰਮਰ ਦੇ ਚੂਨੇ ਦੀਆਂ ਗਰੜ ਮੂਰਤੀਆਂ ਹਨ)। ਆਦਿਤਲਾ ਦੀ ਬਾਹਰਲੀ ਕੰਧ ਦੇ ਵਿਚਕਾਰਲੇ ਖੱਪਿਆਂ ਵਿੱਚ ਦਰਵਾਜ਼ਿਆਂ ਲਈ ਛੋਟੀਆਂ ਛੋਟੀਆਂ ਵਿਰਲਾਂ ਹਨ ਜਦ ਕਿ ਪਾਸਿਆਂ ਵਾਲੀਆਂ ਖਿੜਕੀਆਂ ਹਨ। ਉਪਰਲੇ ਤਲਾਂ ਦੀਆਂ ਬਾਹਰਲੀਆਂ ਕੰਧਾਂ ਦਿਆਂ ਖੱਪਿਆਂ ਤੇ ਖਾਲੀ ਥਾਂਵਾਂ ਵਿੱਚ ਅਜਿਹੇ ਹੀ ਬੁੱਤ ਹਨ, ਜਿਹੜੇ ਸਾਰੇ ਦੇ ਸਾਰੇ ਵੈਸ਼ਨਵ ਹਨ। ਸਭ ਤੋਂ ਹੇਠਲੀ ਛੱਤ ਅਤੇ ਇਸਦੇ ਸਾਹਮਣੇ ਵਾਲੇ ਅਰਧ-ਮੰਡਪਾ ਨੂੰ ਇੱਕ ਖੁਲ੍ਹੇ ਤੰਗ ਦਾਇਰੇ ਨੇ ਵਲਿਆ ਹੋਇਆ ਹੈ ਜਿਹੜਾ ਉੱਚੇ ਚਬੂਤਰੇ ਉੱਤੇ ਹੈ ਅਤੇ ਕੁਵੇਰ ਨੂੰ ਵਲਦਾ ਹੈ ਜਿਸ ਦੇ ਸਿਰਿਆਂ 'ਤੇ ਵਿਆਲਾ-ਆਧਾਰਿਤ ਥੰਮ੍ਹ ਹਨ, ਕੇਂਦਰੀ ਇਮਾਰਤ ਦੇ ਸਾਹਮਣੇ ਹੈ ਅਤੇ ਬਾਹਰਲੇ ਸਿਰੇ 'ਤੇ ਇੱਕ ਕੰਧ ਹੈ ਜਿਸਦੇ ਸਿਖਰ ਉੱਤੇ ਕੂਟਾਂ ਤੇ ਸਲਾਂ ਦੀ ਲੜੀ ਹੈ, ਆਦਿਤਲ ਦੀ ਸਤਾਹ ਤੋਂ ਰਤਾ ਕੁ ਘੱਟ ਹੈ। ਜਦੋਂ ਇਸ ਸਾਰੇ ਸਿਲਸਿਲੇ ਨੂੰ ਬਾਹਰੋਂ ਵੇਖਿਆ ਜਾਵੇ ਤਾਂ ਪੰਜ ਤਲਾ ਆਕਾਰ ਨੂੰ ਉਭਾਰਦਾ ਹੈ ਜਿਵੇਂ ਸ਼ੋਰ ਮੰਦਰ ਦੀ ਹਾਲਤ ਵਿੱਚ ਹੈ ਜਿਸ ਦਾ ਜ਼ਿਕਰ ਪਹਿਲਾਂ ਆ ਚੁੱਕਾ ਹੈ। ਵਿਮਾਨਾ ਅਤੇ ਅਰਧ-ਮੰਡਪਾ ਉੱਤਲੇ ਅਨੇਕ ਦੈਵੀ ਮੂਰਤੀਆਂ ਅਤੇ ਸਮਕਾਲੀ ਸ਼ਿਲਾਲੇਖਾਂ ਤੋਂ ਬਿਨ੍ਹਾਂ ਇਸ ਮੰਦਰ ਦਾ ਸਭ ਤੋਂ ਵਧ ਦਿਲਚਸਪ ਭਾਗ ਪੱਟੀਆਂ ਵਾਲੇ ਬੁੱਤ ਹਨ ਜਿਨ੍ਹਾਂ ਉੱਤੇ ਪੱਲਵਾਂ ਦਾ ਇਤਿਹਾਸ, ਉਹਨਾਂ ਦੇ ਪੌਰਾਣਿਕ ਪੂਰਵਜਾਂ ਤੋਂ ਲੈ ਕੇ ਨੰਦੀ ਵਰਮਨ II ਪੱਲਵ ਮਾਮੱਲਾ ਤੱਕ, ਜਿਸ ਨੇ ਇਹ ਮੰਦਰ ਬਣਾਇਆ, ਦੇ ਸਮੇਂ ਤੱਕ ਵਰਣਨ ਕੀਤਾ ਗਿਆ ਹੈ। ਇਹ ਇਕ ਲਾਸਾਨੀ ਵਿਸ਼ੇਸ਼ਤਾ ਹੈ ਜਿਹੜੀ ਕਿਧਰੇ ਹੋਰ ਨਹੀਂ ਮਿਲਦੀ।

ਇਸ ਸਮੇਂ ਦੇ ਕਾਂਚੀ ਵਿੱਚ ਉਪਲਬਧ ਦੂਜੇ ਮੰਦਰ, ਭਾਵੇਂ ਆਕਾਰ ਵਿੱਚ ਛੋਟੇ ਹਨ, ਆਪਣੀ ਸ਼ਿਲਪ-ਕਲਾ ਅਤੇ ਮੂਰਤੀ-ਕਲਾ ਲਈ ਦਿਲਚਸਪ ਹਨ। ਉਹ ਹਨ : ਮੁਕਤੇਸ਼ਵਰਾ, ਮਤੰਗੇਸ਼ਵਰਾ, ਐਰਾਵਤਸ਼ੇਵਰਾ, ਵਾਲਿਸਵਰਾ, ਇਰਾਵਤਨੇਸ਼ਵਰਾ ਅਤੇ ਪਿਰਵਤਨੇਸਵਰਾ ਮੰਦਰ, ਜਿਹੜੇ ਮੁਖ ਤੌਰ 'ਤੇ ਬਲੂਆ-ਪੱਥਰ ਦੇ ਬਣੇ ਹੋਏ ਹਨ, ਜਿਨ੍ਹਾਂ ਦੇ ਅਧਿਸਥਾਨਾ ਦੀ ਨੀਂਹ ਤੇ ਸਿਖਰ ਕੰਜੂਰ ਦੀਆਂ ਸਿਲਾਂ ਦੇ ਹਨ ਅਤੇ ਉਹਨਾਂ ਹਾਲਤਾਂ ਵਿੱਚ ਹੇਠਾਂ ਉਪਾ-ਪਿਥਾ ਚਬੂਤਰਾ ਹੈ ਜਿਥੇ ਇਸ ਇਮਾਰਤ ਦੇ ਆਕਾਰ ਨੂੰ ਉੱਚਾ ਕਰਨ ਲਈ ਜੋੜਿਆ ਗਿਆ ਹੈ। ਉਹ ਸਾਰੇ ਵਰਗਾਕਾਰ ਵਿਮਾਨਾਂ ਦੀਆਂ ਮਿਲੀਆਂ-ਜੁਲੀਆਂ ਕਿਸਮਾਂ ਹਨ ਜਿਨ੍ਹਾਂ ਦੇ ਤਲਾਂ ਦੀ ਗਿਣਤੀ ਭਿੰਨ ਭਿੰਨ ਤਰ੍ਹਾਂ ਦੀ ਹੈ। ਉਪਰਲੀਆਂ ਮੰਜ਼ਿਲਾਂ ਕੰਮ-ਕਾਰ ਲਈ ਨਹੀਂ ਵਰਤੀਆਂ ਜਾਂਦੀਆਂ ਅਤੇ ਹੇਠਲੀ ਮੰਜ਼ਿਲ ਦੇ ਪ੍ਰਸਤਾਰਾ ਉਪਰਲੇ ਹਰਾ ਨੇ ਇਨ੍ਹਾਂ ਨੂੰ ਬਹੁਤ ਕਰੀਬ ਤੋਂ ਘੇਰਿਆ ਹੋਇਆ ਹੈ ਅਤੇ ਗ੍ਰਿਵਾ-ਸਿਖਰਾ ਭਾਗ ਵਿੱਚ ਭਿੰਨ ਤਰ੍ਹਾਂ ਦੀਆਂ ਵਿਉਂਤਾਂ ਹਨ। ਇਰਾਵਤਨੇਸ਼ਵਰਾ ਅਤੇ ਤ੍ਰੀਪੁਰਨਟਕੇਸ਼ਵਰਾ ਦ੍ਵੀਤਲਾ ਹਨ, ਧੁਰ ਤੱਕ ਵਰਗਾਕਾਰ ਹਨ, ਗ੍ਰਿਵਾ ਅਤੇ ਸਿਖਰਾਂ ਸਮੇਤ ਅਤੇ ਇਸੇ ਲਈ ਨਾਗਾਰਾ ਹਨ। ਮਤੰਗੇਸ਼ਵਰਾ ਅਤੇ ਮੁਕਤੇਸ਼ਵਰਾ ਮੰਦਰ, ਜਿਹੜੇ ਤ੍ਰੀਤਲਾ ਹਨ ਦੇ ਵੀ ਉਸੇ ਤਰ੍ਹਾਂ ਵਰਗਾਕਾਰ ਤਲ ਹਨ ਪਰ ਵੇਸਾਰਾ ਦੇ ਅਨੁਰੂਪ ਗ੍ਰਿਵਾ ਤੇ ਸਿਖਰਾ ਗੋਲਾਕਾਰ ਹਨ। ਪਿਰਾਵਤਨੇਸਵਰਾ ਅਤੇ ਵਲੀਸਵਾਰਾ ਕ੍ਰਮਵਾਰ ਦੋ ਅਤੇ ਤਿੰਨ-ਛੱਤੇ ਹਨ। ਉਹਨਾਂ ਦੇ ਤਲ ਵਰਗਾਕਾਰ ਹਨ ਪਰ ਗ੍ਰਿਵਾ ਤੇ ਸਿਖਰਾ ਅਠਕੋਣੇ ਹਨ ਜਿਹੜੇ ਉਹਨਾਂ ਨੂੰ ਦ੍ਰਾਵੜੀ ਰੂਪ ਦਿੰਦੇ ਹਨ। ਐਰਾਵਤੇਸਵਰਾ ਦੀ ਉਪਰ-ਉਸਾਰੀ ਗਾਇਬ ਹੈ। ਤਿਰੁੱਪਾਟੂਰ (ਤਿਰੁਚਰਾਪੱਲੀ ਜ਼ਿਲ੍ਹਾ) ਵਿਖੇ ਕੈਲਾਸ਼ਨਾਥ, ਬਲੂਆ-ਪੱਥਰ ਦਾ ਇੱਕ ਵੱਡਾ ਵਿਮਾਨਾ ਹੈ ਅਤੇ ਕਾਂਚੀ ਦੇ ਕੈਲਾਸ਼ਨਾਥ ਨਾਲ ਬਹੁਤ ਮਿਲਦਾ ਹੈ। ਇਹ ਅੱਠਵੀਂ-ਸਦੀ ਦੇ ਪਿਛਲੇ ਹਿੱਸੇ ਦਾ ਹੈ ਅਤੇ ਪੱਲਵਾ ਵਿਮਾਨਾ ਦੀ ਪ੍ਰਾਂਤਿਕ ਕਿਸਮ ਦੀ ਉਦਾਹਰਣ ਹੈ।

ਪਰ ਨੰਦੀਵਰਮਨ II ਪੱਲਵ ਦੇ ਲੰਬੇ ਸ਼ਾਸਨ-ਕਾਲ ਦੇ ਮੱਧ ਤੋਂ ਜਲਦੀ ਪਿਛੋਂ, ਅੱਠਵੀਂ ਸਦੀ ਦੇ ਪਿਛਲੇ ਭਾਗ ਵਿੱਚ, ਮੰਦਰ ਪੂਰੀ ਤਰ੍ਹਾਂ ਕੰਜੂਰ ਦੇ ਵੱਡੇ ਵੱਡੇ ਟੁਕੜਿਆਂ ਨਾਲ ਬਣਾਏ ਜਾਣ ਲੱਗੇ। ਉਹਨਾਂ ਨੂੰ ਕੱਟਿਆ ਜਾਂਦਾ, ਤਰਾਸ਼ਿਆ ਜਾਂਦਾ, ਖੁਣਿਆ ਜਾਂਦਾ ਅਤੇ ਬੁੱਤਕਾਰੀ ਕੀਤੀ ਜਾਂਦੀ ਜਿਸ ਤਰ੍ਹਾਂ ਕਿ ਕੁਝ ਛੋਟੇ ਮੰਦਰਾਂ ਅਤੇ ਉਸਦੇ ਉਤਰ-ਅਧਿਕਾਰੀ ਦਾਂਤੀਵਰਮਨ ਦੇ ਸਮੇਂ ਦੇ ਉਤੀਰਾਮੇਰੂਰ ਵਿਖੇ (ਚਿੰਗਲੀਪੁਟ ਜ਼ਿਲ੍ਹਾ) ਇੱਟਾਂ ਨਾਲ ਬਣੇ ਵੈਕੁੰਠਾਪੇਰੂਮਲ ਅਤੇ ਸੁੰਦਰਾ ਵਰਦਾਪੇਰੂਮਲ ਦੇ ਵੱਡੇ ਮੰਦਰਾਂ ਦੇ ਕੰਜੂਰ ਨਾਲ ਬਣੇ ਅਧਿਸਥਾਨਾ ਵਿੱਚ ਦੇਖਿਆ ਜਾਂਦਾ ਹੈ। ਪਹਿਲੇ ਵਿੱਚ ਆਲੇ ਸੰਗਮਰਮਰ ਦੇ ਚੂਨੇ ਦੇ ਬਣੇ ਬੁੱਤਾਂ ਲਈ ਸਨ ਅਤੇ ਦੂਜੇ ਵਿੱਚ ਸਿਲ-ਚਿਤਰਾਂ ਲਈ। ਆਪਣੇ ਪੱਥਰ ਦੇ ਅਧਿਸਥਾਨਾ ਉੱਤੇ ਬਣੀ ਸੁੰਦਰਾਵਰਦਾਪੇਰੂਮਲ ਦੀ ਇੱਟਾਂ ਨਾਲ ਬਣੀ ਸੁਰੱਖਿਅਤ ਤਿੰਨ-ਮੰਜ਼ਿਲਾ ਰਚਨਾ ਵੀ ਲਾਸਾਨੀ ਹੈ ਕਿਉਂਕਿ ਇਸ ਦੀਆਂ ਤਿੰਨੇ ਮੰਜ਼ਿਲਾਂ ਕੰਮ ਆਉਂਦੀਆਂ ਹਨ ਜਿਨ੍ਹਾਂ ਵਿਚਲੇ ਮਠ ਖੜੇ, ਬੈਠੇ ਅਤੇ ਲੇਟਵੇਂ ਵਿਸ਼ਨੂੰ-ਰੂਪਾਂ ਨੂੰ ਸਮਰਪਿਤ ਹਨ ਜਦ ਕਿ ਇਸਦੇ ਹੇਠਲੇ ਤਲ ਦੇ ਤਿੰਨ ਪਾਸਿਆਂ, ਦੱਖਣ, ਪੱਛਮ ਅਤੇ ਉੱਤਰ ਉੱਤੇ, ਸਾਂਝੀ ਹੱਦ ਵਾਲੇ ਛੋਟੇ ਮਠਾਂ ਵਿੱਚ ਵਿਸ਼ਨੂੰ ਦੇ ਛੇ ਪ੍ਰਮੁਖ ਰੂਪ ਹਨ — ਸਤਿਆ, ਅਛੂਤਾ, ਅਨੀਰੁਧਾ, ਨਰ ਨਾਰਾਇਣ, ਨਰਸਿਮਹਾ ਅਤੇ ਵਰਾਹਾ — ਤੇ ਇਸ ਤਰ੍ਹਾਂ ਨੌਂ ਮੂਰਤੀਆਂ ਜਾਂ ਨਵਮੂਰਤੀ, ਵੇਖਾਨਸਾ ਅਗਾਮਾ ਅਨੁਸਾਰ, ਇਸ ਵਿੱਚ ਸ਼ਾਮਲ ਹਨ। ਇਹ ਦੋ ਮੰਦਰ ਅਤੇ ਤਿਰੂਵਦੀਗਾਈ (ਦੱਖਣੀ ਅਰਕਾਟ ਜ਼ਿਲ੍ਹਾ) ਵਿਖੇ ਪੱਥਰ ਦੇ ਅਧਿਸਥਾਨਾ ਉੱਤੇ ਵਧੀਆ ਢੰਗ ਨਾਲ ਬਹਾਲ ਕੀਤਾ ਇੱਟਾਂ ਦਾ ਮੰਦਰ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਪੱਥਰ ਦੀ ਆਮਦ ਦੇ ਬਾਵਜੂਦ, ਇੱਟ ਤੇ ਲੱਕੜੀ ਵਰਤੀ ਜਾਂਦੀ ਰਹੀ ਅਤੇ ਵੱਡੀਆਂ ਵੱਡੀਆਂ ਉਸਾਰੀਆਂ ਵਿੱਚ ਉਹਨਾਂ ਦੇ ਪ੍ਰਯੋਗ ਵਿੱਚ ਕੁਸ਼ਲਤਾ ਨੂੰ ਪਾਲਿਆ ਗਿਆ ਅਤੇ ਕਾਇਮ ਰੱਖਿਆ ਗਿਆ।

ਤਿਰੂਤਾਨੀ (ਚਿੰਗਲੀਪੁਟ ਜ਼ਿਲ੍ਹਾ) ਵਿਖੇ ਵਰੱਤਾਨੇਸਵਰਾ ਮੰਦਰ, ਇਕ ਇਕ-ਮੰਜ਼ਿਲੇ ਵਿਮਾਨਾ ਦੀ ਜਿਸਦਾ ਅਧਿਸਥਾਨਾ ਅਤੇ ਆਦਿਤਲਾ ਵਰਗਾਕਾਰ ਹੈ ਅਤੇ ਆਦਿਤਲਾ ਉੱਤੇ ਮਹਿਰਾਬਦਾਰ ਗ੍ਰਿਵਾ-ਸਿਖਰਾ ਦੀ ਉਪਰ ਉਸਾਰੀ ਹੈ, ਇਕ ਬਹੁਤ ਚੰਗੀ ਉਦਾਹਰਣ ਪੇਸ਼ ਕਰਦਾ ਹੈ। ਇਹ ਨੌਵੀਂ ਸਦੀ ਵਿੱਚ ਪੱਲਵਾ ਅਪਾਰਅਜਿਤਾ ਵਰਮਨ ਦੇ ਸਮੇਂ, ਜਿਹੜਾ ਆਪਣੇ ਖ਼ਾਨਦਾਨ ਦਾ ਅਖੀਰਲਾ ਸ਼ਾਸਕ ਸੀ, ਸਖਤ ਕਾਲੇ ਪੱਥਰ ਨਾਲ ਬਣਾਇਆ ਗਿਆ ਸੀ। ਇਸ ਦੀ ਕੰਧ ਦੇ ਤਾਕਾਂ ਵਿਚਲੇ ਕੁਝ ਚੰਗੇ ਨੱਕਾਸ਼ੇ ਹੋਏ ਚਿਤਰ ਵਿਮਾਨਾ ਅਤੇ ਅਰਧ—ਮੰਡਪਾ ਦੇਵਾਕੋਸ਼ਥਾਂ ਵਿਚ ਰਖੇ ਜਾਂਦੇ ਦੇਵ-ਕੁਲਾਂ ਨੂੰ ਨਿਸਚਿਤ ਰੂਪ ਵਿੱਚ ਵਿਰੋਧੀ ਪੱਖਾਂ ਵਿੱਚ ਵੰਡੇ ਜਾਣ ਨੂੰ ਸਿੱਧ ਕਰਦੇ ਹਨ। ਗਣੇਸ਼ ਅਤੇ ਦੁਰਗਾ ਕ੍ਰਮਵਾਰ, ਅਰਧ-ਮੰਡਪਾ ਦੀ ਬਾਹਰਲੀ ਕੰਧ ਦਿਆਂ ਦੱਖਣੀ ਤੇ ਉੱਤਰੀ ਆਲਿਆਂ ਵਿੱਚ ਅਤੇ ਦਕਸ਼ਿਨਾਮੂਰਤੀ, ਵਿਸ਼ਨੂੰ ਅਤੇ ਬ੍ਰਹਮਾ ਕ੍ਰਮਵਾਰ ਆਦਿਤਲਾ ਦੀ ਬਾਹਰਲੀ ਕੰਧ ਦੇ ਦੱਖਣੀ, ਪੱਛਮੀ ਅਤੇ ਉੱਤਰੀ ਆਲਿਆਂ ਵਿੱਚ ਹਨ। ਗਰਭਾ-ਗ੍ਰਹਿ ਦੇ ਫ਼ਰਸ਼ ਦੇ ਉਤਰੀ ਪਾਸੇ ਤੋਂ ਅਭਿਸ਼ੇਕ ਪਾਣੀ ਨੂੰ ਕੱਢਣ ਲਈ, ਇਕ ਵਧੇ ਹੋਏ ਪਰਨਾਲੇ ਵਰਗੇ ਪਾਣੀ-ਨਿਕਾਸ ਲਈ ਪਰਨਾਲੇ ਦਾ ਪ੍ਰਵੇਸ਼, ਜਿਹੜਾ ਉਦੋਂ ਤੀਕ ਪਹਿਲੇ ਮੰਦਰਾਂ ਵਿੱਚ ਨਹੀਂ ਸੀ ਦੇਖਿਆ ਜਾਂਦਾ, ਇੱਕ ਹੋਰ ਵਰਣਨ-ਯੋਗ ਵਿਸ਼ੇਸ਼ਤਾ ਹੈ। ਪਰਨਾਲਾ ਪਿਛੋਂ ਬਣੇ ਸਾਰੇ ਮੰਦਰਾਂ ਦਾ ਇੱਕ ਸਥਿਰ ਭਾਗ ਬਣ ਜਾਂਦਾ ਹੈ।

ਐਪਰ ਸਖ਼ਤ ਪੱਥਰ ਨਾਲ ਵਿਮਾਨ ਬਣਾਉਣ, ਭਾਵੇਂ ਛੋਟੇ ਹੀ ਸਨ, ਅਤੇ ਉਹਨਾਂ ਨੂੰ ਸੰਪੰਨ ਕਰਨ ਦਾ ਭੱਲ, ਦੱਖਣ ਦੇ ਸਮਕਾਲੀ ਪਾਂਡਿਆਂ ਨੂੰ ਜਾਂਦਾ ਹੈ ਜਿਨ੍ਹਾਂ ਨੇ ਆਪਣੇ ਚਟਾਨ-

ਕੱਟ ਮੰਦਰਾਂ ਅਤੇ ਇਕੋ ਇਕ ਖੁਣੇ ਹੋਏ ਇਕ-ਪੱਥਰੇ ਵਿਮਾਨ ਕਲੂਗੁਮਲਾਈ ਵਿਖੇ ਵੇਟੂਵਨਕੋਵਿਲ (800 ਈਸਵੀ) ਪਿਛੋਂ, ਦੱਖਣੀ ਜ਼ਿਲ੍ਹਿਆਂ ਵਿੱਚ ਛੋਟੇ ਕਰਾਲੀਆਂ ਜਾਂ ਸਾਰੇ ਦੇ ਸਾਰੇ ਪੱਥਰ ਨਾਲ ਬਣੇ ਮੰਦਰਾਂ ਦੀ ਲੜੀ ਬਣਾਈ। ਦੱਖਣੀ ਮੈਸੂਰ ਖੇਤਰ ਵਿੱਚ ਤਲਕਾਡ ਦੇ ਸਮਕਾਲੀ ਪੱਛਮੀ ਗੰਗਿਆਂ ਅਤੇ ਮੁਟਰਿਆਰ, ਇਰੁਕੁੱਵੇਲ ਅਤੇ ਕਾਵੇਰੀ ਦੇ ਦੋਨੋਂ ਕੰਢਿਆਂ ਦੇ ਦੂਜੇ ਸਰਦਾਰਾਂ, ਕਾਵੇਰੀ ਜਿਹੜੀ ਪਲਵਾਂ ਅਤੇ ਪਾਂਡੇ ਸਾਮਰਾਜਾਂ ਨੂੰ ਵੰਡਦੀ ਸਰਹੱਦ ਹੈ, ਤੇ ਪਿਛੋਂ ਆਏ ਪਹਿਲੇ ਚੋਲਿਆਂ (ਜਿਹੜੇ ਉਦੋਂ ਤੀਕ ਸ਼ਿਥਿਲ ਰਹੇ ਸਨ, ਨੌਵੀਂ ਸਦੀ ਦੇ ਅੰਤ ਤੱਕ ਸਾਮਰਾਜੀ ਸ਼ਕਤੀ ਗ੍ਰਹਿਣ ਕਰ ਚੁਕੇ ਸਨ ਤੇ ਜਿਨ੍ਹਾਂ ਦੀ ਰਾਜਧਾਨੀ ਥਾਂਜਾਉਰ ਸੀ, ਅਤੇ ਜਲਦੀ ਹੀ ਪੱਲਵਾਂ ਤੇ ਪਾਂਡੇ ਇਲਾਕਿਆਂ ਉੱਤੇ ਫੈਲ ਗਏ ਸਨ) ਨੇ ਉਸੇ ਤਰ੍ਹਾਂ, 1000 ਈਸਵੀ ਤੋਂ ਪਹਿਲਾਂ, ਕੰਜੂਰ ਦੇ ਵਧੀਆ ਮੰਦਰ ਬਣਾਏ।

ਕਲੀਆਪੱਟੀ, ਤਿਰੁੱਪੁਰ, ਵਿਸਾਲੁਰ ਅਤੇ ਪਨਾਨਗੁੱਡੀ (ਪੁੱਡੂਕੋਟਾਈ ਜ਼ਿਲ੍ਹਾ) ਵਿਖੇ ਛੋਟੇ ਤੇ ਸਾਰੇ ਦੇ ਸਾਰੇ ਪੱਥਰ ਨਾਲ ਬਣੇ ਸ਼ਾਨਦਾਰ ਮੰਦਰਾਂ ਦੀ ਲੜੀ ਵਿੱਚ ਵਰਗਾਕਾਰ ਏਕਤਲਾ ਵਿਮਾਨ ਹਨ, ਜਿਨ੍ਹਾਂ ਦੇ ਸਾਧਾਰਨ ਤਰਾਸ਼ੇ ਹੋਏ ਅਧਿਸਥਾਨ ਹਨ ਜਿਹੜੇ ਨੀਂਹ ਉੱਤੇ ਦੋ ਵਰਗ ਮੀਟਰ ਨਾਲੋਂ ਘੱਟ ਹਨ ਅਤੇ ਮਠ ਦੀ ਚੋਟੀ ਉੱਤੇ ਇਕ ਵਰਗਾਕਾਰ ਗ੍ਰਿਵਾ ਤੇ ਸਿਖਰ ਹੈ। ਤਿਰੁਤਾਨੀ ਵਿਰਾਟਾਨੇਸ਼ਵਰਾ ਦੇ ਸੰਦਰਭ ਵਿੱਚ, ਨਿਯਤ ਤਰਤੀਬ ਵਿੱਚ ਰੱਖੇ ਵਿਮਾਨਾ-ਕੋਸ਼ਥਾ ਦੇਵਤਿਆਂ ਤੋਂ ਬਿਨ੍ਹਾਂ, ਜਿਨ੍ਹਾਂ ਦਾ ਜ਼ਿਕਰ ਉਪਰ ਕੀਤਾ ਗਿਆ ਹੈ, ਉਹਨਾਂ ਦੇ ਅਠ ਉਪ-ਮਠ ਹਨ, ਅਸ਼ਟ ਪਰਿਵਾਰਾ, ਜਿਹੜੇ ਸਹਾਇਕ ਦੇਵ-ਕੁਲਾਂ ਨੂੰ ਸਮਰਪਿਤ ਹਨ, ਜਿਹੜੇ ਖੂੰਜਿਆਂ, ਪਾਸਿਆਂ ਅਤੇ ਪਰਾਕਾਰਾ ਕੰਧ ਦੇ ਅੰਦਰ ਰਖੇ ਹੋਏ ਹਨ, ਕੰਧ ਜਿਹੜੀ ਕੇਂਦਰੀ ਵਿਮਾਨਾ ਅਤੇ ਇਸ ਦੇ ਧੁਰੇ ਉਤਲੇ ਸਹਾਇਕਾਂ ਨੂੰ ਵਲਦੀ ਹੈ। ਜਦ ਕਿ ਬਾਕੀ ਸਾਰੇ ਅਠ ਉਪ-ਮਠ, ਮੁਖ ਵਿਮਾਨ ਵਾਂਗ, ਵਿਉਂਤ ਵਿੱਚ ਵਰਗਾਕਾਰ ਹਨ, ਇੱਕ ਜਿਹੜਾ ਦੱਖਣੀ ਬਾਹੀ ਦੇ ਮੱਧ ਉੱਤੇ ਹੈ, ਸਪਤਾਮਾਤ੍ਰਿਕਾ ਨੂੰ ਸਮਰਪਿਤ ਹੈ, ਉਚਿਤ ਸਲਾ-ਸਿਖਰ ਨਾਲ ਚੌਕੋਰ ਬਣਾਇਆ ਗਿਆ ਹੈ, ਜਿਸ ਦੀ ਉਦਾਹਰਣ ਤਿਰੂਕੱਟਾਲਾਈ (ਪੁੱਡੂਕੋਟਾਈ ਜ਼ਿਲ੍ਹਾ) ਵਿਖੇ ਸੁੰਦਰੇਸ਼ਵਰਾ ਦੇ ਮਿਸਾਲੀ ਮੰਦਰ ਸਮੂਹ ਵਿੱਚ ਮਿਲਦੀ ਹੈ। ਸੇਧਵੇਂ ਜਾਂ ਲੰਮੇ ਦਾਅ ਵਾਲੇ ਢਾਂਚੇ ਦੇ ਅਜਿਹੇ ਚੌਕੋਰ ਜਾਂ ਅੰਡਾਕਾਰ ਮਠ, ਉਹਨਾਂ ਹਾਲਤਾਂ ਲਈ ਜਿਥੇ ਦੇਵਤਾ ਲੇਟਵੇਂ ਰੂਪ ਵਿੱਚ ਹੈ, ਨਿਯਤ ਹਨ ਅਤੇ ਵਰਤੇ ਗਏ ਹਨ ਜਾਂ ਜਿਥੇ ਇੱਕ ਤੋਂ ਵਧੀਕ ਦੇਵਤੇ (ਜਿਵੇਂ ਸਪਤਾਮਾਤ੍ਰਿਕਾ) ਕਤਾਰ ਵਿੱਚ ਰਖੇ ਗਏ ਹਨ ਜਾਂ ਦੇਵਤਾ ਆਪਣੀਆਂ ਪ੍ਰੇਮਕਾਵਾਂ ਨਾਲ ਹਨ (ਜਿਵੇਂ ਵਿਸ਼ਨੂੰ ਲਈ ਸ੍ਰੀ ਅਤੇ ਭੂ ਦੇਵੀਆਂ) ਅਤੇ ਜਿੱਥੇ ਉਪਾਸਨਾ-ਗ੍ਰਹਿ ਵਿੱਚ 'ਸੇਵਕ' ਉਪਾਸਨਾ-ਗ੍ਰਹਿ ਵਿੱਚ ਅਸਥਾਪਨ ਕੀਤੇ ਗਏ ਹਨ। ਸਾਰੇ ਦੇਵੀ ਮੰਦਰਾਂ ਲਈ, ਵਿਧੀ ਅਤੇ ਪ੍ਰਥਾ ਅਨੁਸਾਰ, ਸਲਾ ਸਿਖਰਾਂ ਵਾਲਾ ਆਇਤਾਕਾਰ ਰੂਪ ਇਕ ਸਥਿਰ ਨਿਯਮ ਬਣ ਗਿਆ। ਐਪਰ ਕਦੇ ਕਦੇ, ਦੂਜੇ ਸੱਤ ਪਰਿਵਾਰਾ ਮਠਾਂ ਵਿੱਚ ਇਕ ਜਾਂ ਇਕ ਤੋਂ ਵਧੀਕ ਰੂਪ ਇਸ ਨਿਯਮ ਦੀ ਉਲੰਘਣਾ ਕਰਦੇ ਹਨ ਜਿਵੇਂ ਉਦਾਹਰਣ ਦੇ ਤੌਰ ਤੇ ਨਾਂਗਾਵਰਮ ਵਿਖੇ (ਤਿਰੁਚਿਰਾਪਲੀ ਜ਼ਿਲ੍ਹਾ) ਸੁੰਦਰੇਸਵਰਾ ਮੰਦਰ ਵਿੱਚ ਗਜਾਨਾਨਾ ਜਾਂ ਗਣੇਸ਼ ਲਈ ਬਣਿਆ ਮਹਿਰਾਬਦਾਰ ਉਪ-ਮਠ ਜਾਂ ਗਜਾ-ਪਰਿਸ਼ਥਾ (ਹਾਥੀ ਦੀ ਪਿੱਠ) ਉਪ-ਮੱਠ। ਚੰਦੇਸਾ ਦੀ ਮੁਲਾਭਰਿਤਿਆ ਰੀਤ ਜਾਂ ਸ਼ਿਵ ਮੰਦਰ ਦਾ ਮੁਖ ਕਰਮਚਾਰੀ, ਜਿਸ ਦਾ ਪ੍ਰਗਟਾਉ ਰਾਜਾ ਸਿਮਹਾ ਪਲਵਾਂ ਦੇ ਸਮੇਂ ਵਿੱਚ ਵੀ ਸੀ ਜਿਵੇਂ ਕਿ ਕਾਂਚੀ ਵਿਖੇ ਉਸ ਦੇ ਕੈਲਾਸ਼ਨਾਥ ਵਿੱਚ ਦੇਖਿਆ ਜਾ ਸਕਦਾ ਹੈ, ਹੁਣ ਨਿੱਖਰ ਗਈ ਸੀ ਅਤੇ ਉਤਰ ਵੱਲ ਅਸ਼ਟਾ ਪਰਿਵਾਰਾ ਵਿੱਚੋਂ ਇਕ ਉਪ-

ਮਠ, 1000 ਈਸਵੀ ਦੇ ਨੇੜ ਤੇੜ, ਉਸ ਦੇ ਨਾਂ ਨੂੰ ਸਮਰਪਿਤ ਕੀਤਾ ਗਿਆ ਸੀ। ਪਿਛੋਂ ਚੋਲਿਆਂ ਦੇ ਸਾਮਰਾਜੀ ਦੌਰ ਦੇ ਮੰਦਰਾਂ ਵਿੱਚ, ਪਹਿਲੇ ਸਮਿਆਂ ਦੇ ਨੰਦੀ ਵਾਂਗ ਅਤੇ ਸ਼ਿਵ ਦੇ ਬਰਾਬਰ ਦੇ ਦੂਜੇ ਸੰਗੀਆਂ ਵਾਂਗ, ਚੰਦੇਸਾ ਨੂੰ ਵਧੇਰੇ ਸਤਿਕਾਰ ਵਾਲਾ ਸਥਾਨ ਮਿਲਿਆ, ਮੁਖ ਵਿਮਾਨਾ ਦੇ ਵਧੇਰੇ ਨਿਕਟ ਆਉਣ ਨਾਲ ਤੇ ਪਰਨਾਲਾ ਦੇ ਥੋੜ੍ਹਾ ਉਤਰ ਵੱਲ ਜਿਹੜਾ ਹੁਣ ਤੱਕ ਮੁਖ ਵਿਮਾਨ ਦੇ ਉੱਤਰੀ ਪਾਸੇ ਵੱਲ ਪ੍ਰਗਟ ਹੋਣ ਲੱਗ ਪਿਆ ਸੀ। ਇਹ ਦੱਖਣੀ ਮੰਦਰਾਂ ਦੇ ਤੇ ਵਿਸ਼ੇਸ਼ ਕਰਕੇ ਤਾਮਿਲਨਾਡੂ ਦੇ ਮੰਦਰਾਂ ਦੇ ਵਿਸ਼ੇਸ਼ ਪੱਖ ਬਣਦੇ ਹਨ।

ਕੱਨਾਨੁਰ ਵਿਖੇ ਬਾਲਾਸੁਬਰਾਹਮਾਨੀਆ ਮੰਦਰ ਅਤੇ ਵਿਰਾਲੁਰ (ਦੋਨੋਂ ਪੁਡੂਕੋਟਾਈ ਜ਼ਿਲ੍ਹੇ ਵਿੱਚ ਹਨ) ਵਿਖੇ ਸ਼ਿਵ ਮੰਦਰ ਇਕ ਅਜਿਹੀ ਪ੍ਰਕਾਰ ਦੀਆਂ ਉਦਾਹਰਣਾਂ ਹਨ ਜਿੱਥੇ ਗ੍ਰਿਵਾ ਅਤੇ ਸਿਖਰਾ ਕਟਾਈ ਵਿੱਚ ਗੋਲਾਕਾਰ ਹਨ ਅਤੇ ਏਕਤਲਾ ਵਿਮਾਨਾ ਦੇ ਵਰਗਾਕਾਰ ਆਕਾਰ ਉੱਤੇ ਜੜੇ ਹੋਏ ਹਨ। ਪਹਿਲੇ ਦੇ, ਦੂਜੇ ਦੇ ਮੁਕਾਬਲੇ ਉੱਤੇ, ਆਪਣੇ ਆਦਿਤਲਾ ਦੇ ਚਾਰੇ ਕੋਨਿਆਂ ਉੱਤੇ, ਸੁਬਰਾਹਮਾਨੀਆ ਕਰਤੀਕਿਆ ਦੇ ਪ੍ਰਤੀਕ ਵਜੋਂ, ਪਿਛਲੇਰੇ ਉੱਤੇ ਮੋਰਾਂ ਦੇ ਆਮ ਰੂਪਾਂ ਦੀ ਥਾਂ, ਚਾਰ ਹਾਥੀਆਂ ਦੇ ਚਿਤਰ ਹਨ।

ਤਿਰੁੱਪਾਤੁਰ ਵਿਖੇ ਤਲੀਨਾਥ ਮੰਦਰ (ਰਾਮਾਨਾਥਪੁਰਮ ਜ਼ਿਲ੍ਹਾ) ਅਤੇ ਤਿਰੂਵਲਿਸਵਰਮ (ਤਿਰੁਨੇਲਵੇਲੀ ਜ਼ਿਲ੍ਹਾ) ਵਿੱਚ ਅਜਿਹਾ ਹੀ ਸ਼ਿਵ ਮੰਦਰ ਰਤਾ ਕੁ ਵਡੇਰੇ ਨਮੂਨੇ ਹਨ। ਪਹਿਲੇ ਦੇ ਸਭ ਤੋਂ ਉਪਰਲੇ ਤਲ ਦੇ ਚਾਰੇ ਖੂੰਜਿਆਂ ਉੱਤੇ, ਨੰਦੀਆਂ ਦੀ ਥਾਂ, ਚਾਰ ਛੋਟੇ ਕਰਨਾਕੂਟਾ ਮਠ ਹਨ। ਪਿਛਲਾ ਆਪਣੀਆਂ ਸ਼ਾਨਦਾਰ ਮੂਰਤੀਆਂ ਅਤੇ ਆਪਣੀਆਂ ਕੰਧਾਂ ਅਤੇ ਉਪਰ-ਉਸਾਰੀ ਉੱਤੇ ਪੱਥਰ ਉੱਤੇ ਉਭਰਵੀਂ ਨੱਕਾਸ਼ੀ ਲਈ ਪ੍ਰਸਿੱਧ ਹੈ ਜਿਨ੍ਹਾਂ ਵਿਚੋਂ ਸ਼ਿਵ ਨਟਰਾਜ ਦੀ ਪ੍ਰਸਿੱਧ ਅਨੰਦ-ਤਾਂਡਵ ਉਪਲਬਧ ਹੈ, ਸ਼ਾਇਦ ਇਹ ਤਾਮਿਲਨਾਡੂ ਦੇ ਵਿਸ਼ੇਸ਼ ਰੂਪ ਵਿੱਚ ਨਿੱਖਰੇ ਤੇ ਗੌਰਵਮਈ ਸੰਕਲਪ ਦੀ ਸਭ ਤੋਂ ਪਹਿਲੀ ਪੇਸ਼ਕਾਰੀ ਹੈ ਅਤੇ ਭਾਰਤ ਤੇ ਸੰਸਾਰ ਦੀ ਕਲਾ ਨੂੰ ਲਾਸਾਨੀ ਦੇਣ ਹੈ।

ਨਟਰਾਜ ਦੀ ਵਿਸ਼ੇਸ਼ ਅਨੰਦ-ਤਾਂਡਵ ਮੁਦਰਾ ਵਿੱਚ ਪ੍ਰਸਿੱਧ ਮੂਰਤੀ ਦਾ, ਜਿਹੜੀ ਅਸਾਧਾਰਨ ਰੂਪ ਵਿੱਚ ਤਾਮਿਲ ਦੇ ਸ਼ੈਵ ਸਿਧਾਂਤ ਨੂੰ ਸ਼ਿਵ ਦੇ ਪੰਚ ਕਰਤਿਆ ਰੂਪ ਵਿੱਚ ਪੇਸ਼ ਕਰਦੀ ਹੈ, ਜਿਸ ਤਰ੍ਹਾਂ ਕਿ ਕੁਮਾਰਸਵਾਮੀ ਨੇ ਬੜੀ ਯੋਗਤਾ ਨਾਲ ਇਸ ਦਾ ਵਰਣਨ ਤੇ ਵਿਆਖਿਆ ਕੀਤੀ ਹੈ, ਪ੍ਰਵੇਸ਼ ਨੌਵੀਂ ਸਦੀ ਵਿੱਚ ਚਿਰਾਕੇ ਜਿਹੇ ਹੁੰਦਾ ਹੈ। ਨਿਆਨਮਾਰਾਂ ਵਿੱਚ ਸ਼ੈਵ ਮਹਾਤਮਾ, ਮਨੀਕਵਾਚਕਰ ਨੇ ਸਭ ਤੋਂ ਪਹਿਲਾਂ ਸ਼ਿਵ ਦੇ ਨਾਚ ਦੇ ਇਸ ਰੂਪ ਅਤੇ ਪੱਖ ਦਾ ਜ਼ਿਕਰ ਕੀਤਾ ਅਤੇ ਤਿਰੁਵਲਿਸਵਰਮ ਦੀ ਛੋਟੀ ਪੱਟੀ (890 ਈਸਵੀ) ਸ਼ਾਇਦ ਸਭ ਤੋਂ ਪਹਿਲੀ ਹੈ ਜਿਸ ਵਿੱਚ ਪੱਥਰ ਉੱਤੇ ਇਸ ਮੂਰਤੀ ਨੂੰ ਚਿਤਰਿਆ ਗਿਆ। ਇਸ ਸੰਕਲਪ ਨੂੰ ਸਭ ਤੋਂ ਪਹਿਲਾਂ ਪਿੱਤਲ ਜਾਂ ਕਾਂਸੀ ਵਿੱਚ ਪ੍ਰਗਟਾਇਆ ਗਿਆ ਜਿਸ ਦੇ ਢਾਲਣ ਵਿੱਚ ਤਾਮਿਲ ਦੇ ਕਾਰੀਗਰਾਂ ਨੇ ਹੁਨਰ ਤੇ ਕਮਾਲ ਨੂੰ ਪ੍ਰਾਪਤ ਕਰ ਲਿਆ ਸੀ, ਵਿਸ਼ੇਸ਼ ਤੌਰ 'ਤੇ ਜਲੂਸ ਵਿੱਚ ਲਿਜਾਣ ਵਾਲੇ ਦੇਵਤੇ ਦੇ ਰੂਪ ਵਿੱਚ, ਜਿਸ ਨੂੰ ਪਿਛੋਂ ਪੱਥਰ ਵਿੱਚ ਨਵਾਂ ਰੂਪ ਦਿਤਾ ਗਿਆ। ਪੱਥਰ ਵਿੱਚ ਅਜਿਹੀਆਂ ਪਹਿਲੀਆਂ ਪੇਸ਼ਕਾਰੀਆਂ, ਬਹੁਤਾ ਕਰਕੇ ਛੋਟੇ ਰੂਪ ਵਿੱਚ, ਤੋਰਾਨਾ ਗੁੰਬਦ ਦੇ ਆਲੇ ਦੀ ਟੀਸੀ ਉੱਤੇ ਰੱਖੀ ਮੂਰਤੀ ਦੇ ਰੂਪ ਵਿੱਚ, ਪਰਾਨਤਕਾ ਪਹਿਲੇ (907 ਈਸਵੀ) ਦੇ ਸਮੇਂ ਦੇ ਪੁੰਜਾਈ (ਥਾਂਜਾਉਰ ਜ਼ਿਲ੍ਹਾ) ਵਿਖੇ, ਪਹਿਲੇ ਚੋਲਾ ਮੰਦਰ ਵਿੱਚ ਅਤੇ ਤੁਰੇਉਰ (ਤਿਰੁਚਿਰਾਪਲੀ ਜ਼ਿਲ੍ਹਾ) ਵਿੱਚ, ਲਗਭਗ 940 ਈਸਵੀ, ਦੇ ਮੰਦਰ ਦੇ ਥੰਮ੍ਹ ਉੱਤੇ ਫੇਰ ਮਿਲਦੀਆਂ ਹਨ। ਹੋਰ ਪਹਿਲੇ ਲਘੂ-ਚਿਤਰ, ਸ੍ਰੀਨਿਵਾਸਨਲੂਰ (ਜ਼ਿਲ੍ਹੇ ਦਾ

ਨਾਂ ਵੀ ਏਹੀ ਹੈ) ਵਿੱਚ ਕੋਰੰਗਾਨਾਥ ਮੰਦਰ ਵਿੱਚ ਅਤੇ ਤਿਰੂਮੀਆਚੁਰ ਮੰਦਰ (ਥਾਂਜਾਊਰ ਜ਼ਿਲ੍ਹਾ) ਦੇ ਤੋਰਾਲਾ ਆਲੇ ਵਿੱਚ ਵੀ ਮਿਲਦੇ ਹਨ। ਇਹ ਕੋਨੇਰੀਰਾਜਪੁਰਮ (ਥਾਂਜਾਊਰ ਜ਼ਿਲ੍ਹਾ) ਵਿਖੇ ਮੰਦਰ ਦੇ ਅਰਧ-ਮੰਡਪ ਦੀ ਦੱਖਣੀ ਕੰਧ ਦੀ ਦੇਵਾਕੋਸ਼ਥਾ ਵਿੱਚ, ਸ਼ਾਇਦ ਪਹਿਲੀ ਵਾਰ, ਆਲੇ ਵਿੱਚ ਰੱਖੇ ਪੱਥਰ ਦੇ ਰੂਪ ਵਿੱਚ ਮੌਜੂਦ ਹਨ ਅਤੇ ਇਸੇ ਸਥਿਤੀ ਵਿੱਚ, ਇਹ ਹੋਰ ਪਹਿਲੇ ਚੋਲਾ ਮੰਦਰਾਂ ਦੀ ਆਮ ਵਿਸ਼ੇਸ਼ਤਾ ਬਣ ਜਾਂਦੀ ਹੈ।

ਨਰੱਤਾਮਲਾਈ ਵਿੱਚ (ਪੁਡੂਕੋਟਾਈ ਜ਼ਿਲ੍ਹਾ), ਵਿਜੋਆਨਿਆ ਚੋਲਿਸਵਰਮ, ਭਾਵੇਂ ਇਹ ਨਾਂ ਥਾਂਜਾਊਰ ਦੇ ਚੋਲਾ ਘਰਾਣੇ ਦੇ ਬਾਨੀ ਦੇ ਨਾਂ ਉੱਤੇ ਪਿਆ, ਇਕ ਬੜੀ ਦਿਲਚਸਪ ਅਤੇ ਵਧੀਆ ਮੁਤਰਿਆਰ ਉਦਾਹਰਣ ਹੈ। ਇਸ ਤ੍ਰੀਤਲਾ ਰਚਨਾ ਦਾ ਸੰਧਾਰਾ ਆਦਿਤਲਾ ਬਾਹਰੋਂ ਵਿਉਂਤ ਵਿੱਚ ਵਰਗਾਕਾਰ ਹੈ ਜਿਸ ਦੇ ਸਾਹਮਣੇ ਲਗਭਗ ਇਕੋ ਜਿਹੇ ਆਕਾਰ ਦਾ ਮੰਡਪ ਹੈ, ਜਦ ਕਿ ਉਪਾਸਨਾ-ਗ੍ਰਹਿ ਨੂੰ ਵਲ ਰਹੀ ਇਸ ਦੀ ਅੰਦਰਲੀ ਕੰਧ ਗੋਲਾਕਾਰ ਹੈ ਜਿਹੜੀ ਸਭ ਪਾਸੀਂ ਅੰਦਰਵਰਤੀ ਰਾਹ ਬਣਾਉਂਦੀ ਹੈ। ਦੂਜਾ ਤਲ, ਜਿਹੜਾ ਅੰਦਰਲੀ ਗੋਲਾਕਾਰ ਕੰਧ ਤੋਂ ਉਪਰ ਉਠ ਰਿਹਾ ਹੈ, ਵਰਗਾਕਾਰ ਹੈ ਜਦ ਕਿ ਤੀਜਾ ਤੇ ਇਸ ਦੇ ਨਾਲ ਹੀ ਉੱਪਰ ਗ੍ਰਿਵਾ ਤੇ ਸਿਖਰ, ਕਾਟ ਵਿੱਚ ਗੋਲਾਕਾਰ ਹਨ। ਆਦਿਤਲਾ ਹਰਾ ਜਿਹੜਾ ਸਾਹਮਣੇ ਮੰਡਪ ਦੀ ਟੀਸੀ ਉੱਤੇ ਫੈਲਿਆ ਹੋਇਆ ਹੈ, ਵੀ ਨੱਚ ਰਹੀਆਂ ਮੂਰਤੀਆਂ ਦੀ ਲੜੀ ਨੂੰ ਪ੍ਰਗਟਾਉਂਦਾ ਹੈ। ਇਹਨਾਂ ਤੋਂ ਬਿਨ੍ਹਾਂ, ਮੰਡਪ ਪ੍ਰਵੇਸ਼-ਦੁਆਰ ਦੇ ਦੁਆਰਪਾਲਾਂ ਤੋਂ ਬਿਨ੍ਹਾਂ, ਸਿਖਰ ਦੇ ਚਾਰੇ ਮੱਥਿਆਂ ਵਾਲੇ ਬੁੱਤਾਂ ਤੋਂ ਬਿਨ੍ਹਾਂ, ਅਤੇ ਉਪਾਸਨਾ-ਗ੍ਰਹਿ ਵਿੱਚ ਗੋਲਾਕਾਰ ਪਿਥਾ ਦੇ ਵੇਲਣਾਕਾਰ ਲਿੰਗ ਤੋਂ ਬਿਨ੍ਹਾਂ, ਹੋਰ ਕੋਈ ਬਹੁਤੇ ਬੁੱਤ, ਨਹੀਂ ਹਨ। ਪੱਛਮ-ਮੁਖ ਇਮਾਰਤ ਅਸ਼ਟ ਪਰਿਵਾਰਾ ਅਤੇ ਇਕ ਪਰਾਕਾਰਾ ਦੁਆਰਾ ਘਿਰਿਆ ਹੋਇਆ ਹੈ ਜਿਸ ਦੇ ਪੂਰਬ ਵੱਲ ਛੋਟਾ ਗੋਪੁਰਾ ਪ੍ਰੇਵਸ਼-ਦੁਆਰ ਹੈ ਜਿਹੜਾ ਚਟਾਨ ਦੀ ਤਿਰਛੀ ਚੜ੍ਹਾਈ ਦੀ ਟੀਸੀ ਦੇ ਉਤਰ-ਪੂਰਬੀ ਖੂੰਜੇ ਸਥਿਤ ਹੈ, ਚਟਾਨ ਜਿਸ ਦੇ ਉੱਪਰ ਮੰਦਰ ਬਣਿਆ ਹੋਇਆ ਹੈ।

ਕੋਡਮਬਲੂਰ (ਤਿਰੂਚਿਰਾਪਲੀ ਜ਼ਿਲ੍ਹਾ) ਵਿਖੇ ਮੁਵਾਰਕੋਵਿਲ, ਇਰੁਕੂਵੇਲ ਮੂਲ ਦਾ ਹੈ ਅਤੇ ਇਸ ਵਿੱਚ ਤਿੰਨ ਸਮ-ਆਕਾਰੇ ਦ੍ਵੀਤਲਾ ਵਿਮਾਨਾ ਹਨ ਜਿਹੜੇ ਨੀਂਹ ਤੋਂ ਸਿਖਰ ਤੱਕ ਵਰਗਾਕਾਰ ਹਨ, ਜਿਨ੍ਹਾਂ ਦੇ ਉਤਰ-ਦੱਖਣੀ ਕਤਾਰ ਵਿੱਚ ਖੜੇ ਅਰਧ-ਮੰਡਪ ਦਾ ਮੂੰਹ ਪੱਛਮ ਵਲ ਹੈ, ਜਿਸ ਦੇ ਸਾਹਮਣੇ ਇਕ ਸਾਂਝਾ, ਵੱਡਾ ਤੇ ਆਇਤਾਕਾਰ ਮਹਾ-ਮੰਡਪ ਹੈ। ਇਹਨਾਂ ਵਿਚੋਂ ਦੋ ਪੂਰੇ ਹਨ ਅਤੇ ਤੀਜੇ ਦੀ ਕੇਵਲ ਸੁਰੱਖਿਅਤ ਬੁਨਿਆਦ ਹੀ ਮੌਜੂਦ ਹੈ। ਸਾਰੇ 16 ਉਪ-ਮਠਾਂ ਤੇ ਇਕ ਪਰਾਕਾਰਾ ਵਿੱਚ ਘਿਰੇ ਹੋਏ ਹਨ ਜਿਸ ਦੇ ਪੱਛਮ ਉੱਤੇ ਇੱਕ ਛੋਟਾ ਗੋਪੁਰਾ ਪ੍ਰਵੇਸ਼-ਦੁਆਰ ਹੈ। ਦੱਖਣੀ ਭਾਰਤ ਦੇ ਮਹਾਨ ਮੰਦਰਾਂ ਦੀ ਸ਼੍ਰੇਣੀ ਵਿਚੋਂ, ਇਹ ਮੰਦਰ ਇਕ ਹੋਰ ਮਹੱਤਵਪੂਰਨ ਸੀਮਾ-ਚਿੰਨ੍ਹ ਹੈ। ਇਹ ਵਧੀਆ-ਦਾਣੇਦਾਰ ਅਤੇ ਸੁਹਣੀ ਤਰ੍ਹਾਂ ਸਭ ਸਵਹਾਰੇ ਕੰਜੂਰ ਦਾ ਬਣਿਆ ਹੋਇਆ ਹੈ ਅਤੇ ਆਪਣੀਆਂ ਸ਼ਾਨਦਾਰ ਮੂਰਤੀਆਂ ਲਈ ਪ੍ਰਸਿੱਧ ਹੈ ਵਿਸ਼ੇਸ਼ ਤੌਰ 'ਤੇ ਵਿਨਾਧਾਰਾ, ਦਕਸ਼ਿਨਾ ਮੂਰਤੀ, ਕਲਾਰੀ ਸ਼ਿਵਾ ਅਤੇ ਕੁਝ ਜ਼ਨਾਨਾ ਚਿਤਰਾਂ ਲਈ।

ਏਸੇ ਤਰ੍ਹਾਂ ਮੁੱਢਲੇ ਚੋਲਾ ਮੰਦਰ ਜਿਵੇਂ ਸ੍ਰੀ ਨਿਵਾਸਨਲੂਰ ਵਿਖੇ ਕੋਰੰਗਾਨਾਥ, (ਤਿਰੁਚਿਰਾਪੱਲੀ ਜ਼ਿਲ੍ਹਾ), ਕੁੰਬਾਕੋਲਮ ਵਿੱਚ ਨਾਗੇਸਵਰਮ, ਪੁੰਜਾਈ ਵਿਖੇ ਨਲੂਤਨਾਈ ਈਸਵਰਾ ਮੰਦਰ ਅਤੇ ਪੁੱਲਾ ਮੰਗਾਈ ਵਿੱਚ ਬ੍ਰਹਮਾਪੁਰੀਸਵਰਾ ਮੰਦਰ, ਹੋਰ ਸਾਰੇ ਦੇ ਸਾਰੇ ਪੱਥਰ ਨਾਲ ਬਣੇ ਮੰਦਰ ਹਨ ਜਿਹੜੇ ਆਪਣੀ ਬੁੱਤਕਾਰੀ ਦੇ ਗੁਣਾਂ ਤੇ ਸ਼ਾਨ ਸਮੇਤ ਆਪਣੇ ਮਰਦ-ਔਰਤਾਂ ਦੇ ਚਿਤਰਾਂ ਲਈ ਪ੍ਰਸਿੱਧ ਹਨ। ਪਹਿਲੀਆਂ ਇੱਟ ਤੇ ਲੱਕੜੀ ਨਾਲ ਬਣੀਆਂ

ਇਮਾਰਤਾਂ ਦੀ ਥਾਂ, 1000 ਈਸਵੀ ਤੋਂ ਪਹਿਲਾਂ ਤੋਂ ਪਿਛੋਂ, ਪੱਥਰ ਦੇ ਅਜਿਹੇ ਸੈਂਕੜੇ ਮੰਦਰ ਤਾਮਿਲਨਾਡੂ ਵਿੱਚ ਉਹਨਾਂ ਥਾਂਵਾਂ ਉੱਤੇ ਬਣਾਏ ਜਾ ਰਹੇ ਸਨ, ਜਿਨ੍ਹਾਂ ਨੂੰ ਸ਼ੈਵ ਤੇ ਵੈਸ਼ਨਵ ਸਾਧੂਆਂ—ਨਿਆਨਮਾਰਾਂ ਅਤੇ ਅਲਵਰਾਂ—ਨੇ ਪਵਿੱਤਰ ਕੀਤਾ ਸੀ।

ਅਜਿਹੀ ਸਰਗਰਮੀ, ਚਾਹੇ ਘੱਟ ਪੈਮਾਨੇ ਉੱਤੇ ਹੈ, ਦੱਖਣੀ ਮੈਸੂਰ ਦੇ ਇਲਾਕੇ ਵਿੱਚ ਮਿਲਦੀ ਹੈ ਜਿਥੇ ਤਾਲਕਾਡ ਦੇ ਪੱਛਮੀ ਗੰਗਿਆਂ ਨੇ ਕੁਝ ਕਰੜੇ ਪੱਥਰ ਦੇ ਮੰਦਰ ਬਣਾਏ ਹਨ। ਸਭ ਤੋਂ ਪਹਿਲੇ ਮੁੱਢਲੇ ਛੋਟੇ ਆਕਾਰ ਦੇ ਇੱਕ ਜੁੜਵੇਂ ਏਕਤਲਾ ਵਿਮਾਨ ਹਨ ਜਿਹੜੇ ਸਰਾਵਾਨਾ-ਬੇਲਾਗੋਲਾ (ਹਸਨ ਜ਼ਿਲ੍ਹਾ) ਵਿੱਚ ਗਿਰੀ ਪਹਾੜੀ ਉੱਤੇ ਬਣੇ ਪਿਛਲੇਰੇ ਜੈਨ ਮੰਦਰ ਨਾਲ ਜੁੜੇ ਹੋਏ ਹਨ। ਪਰ ਉਸੇ ਪਹਾੜੀ ਉੱਤੇ ਵਧੇਰੇ ਪ੍ਰਭਾਵਸ਼ਾਲੀ ਜੈਨ ਮੰਦਰ ਚਮੁੰਦਰੀਆ ਬਸਤੀ (982-985) ਹੈ, ਜਿਸ ਵਿੱਚ ਤਿੰਨ-ਮੰਜ਼ਿਲਾ ਪੂਰਬ-ਮੁਖ ਵਿਮਾਨਾ ਹੈ ਅਤੇ ਸਾਹਮਣੇ ਬੰਦ ਮੰਡਪਾ ਅਤੇ ਖੁੱਲ੍ਹੀ ਡਿਉਢੀ ਹੈ। ਇਸ ਦੇ ਦੋ ਹੇਠਲੇ ਵਰਗਾਕਾਰ ਇਕ-ਉਪਰ-ਦੂਜੇ ਰੱਖੇ ਉਪਾਸਨਾ-ਗ੍ਰਹਿ ਕਿਸਮ ਦੇ ਤਲ, ਜਿਸ ਦਾ ਦੂਹਰੀ-ਕੰਧ ਵਾਲਾ ਵਰਗਾਕਾਰ ਸੰਧਾਰਾ ਆਦਿਤਲਾ ਹੈ, ਜਿਹੜਾ ਦੋਹਾਂ ਕੰਧਾਂ ਵਿਚਕਾਰ ਰਾਹ ਬਣਾਉਂਦਾ ਹੈ, ਵਰਤੋਂ ਵਿੱਚ ਆਉਣ ਵਾਲੇ ਹਨ ਅਤੇ ਉਹਨਾਂ ਦੇ ਉਪਸਨਾ-ਗ੍ਰਿਹਾਂ ਵਿੱਚ ਤੀਰਥੰਕਰਾਂ ਦੇ ਚਿਤਰ ਰੱਖੇ ਹੋਏ ਹਨ। ਤੀਜਾ ਵਰਗਾਕਾਰ ਤਲ ਵਰਤੋਂ ਵਿੱਚ ਆਉਣ ਵਾਲਾ ਨਹੀਂ ਹੈ ਅਤੇ ਗ੍ਰਿਵਾ ਤੇ ਸਿਖਰ ਅੱਠਕੋਣੇ ਹਨ। ਬਾਹਰਲੀ ਕੰਧ ਦੇ ਉੱਪਰ ਆਦਿਤਲ ਦਾ ਹਰਾ, ਜਿਹੜਾ ਕੁਟਾ, ਸਲਾ ਅਤੇ ਪੰਜਾਰਾ ਤੱਤਾਂ ਦਾ ਬਣਿਆ ਹੋਇਆ ਹੈ, ਸਾਹਮਣੇ ਮੰਡਪਾਂ ਦੇ ਉਪਰਲੇ ਸਿਰਿਆਂ ਤੋਂ ਉਪਰ ਨਿਰੰਤਰ ਕਾਇਮ ਹੈ। ਦੂਜੀ ਮੰਜ਼ਿਲ ਦੇ ਦੁਆਲੇ ਇੱਕ ਖੁਲ੍ਹਾ ਚੱਲਣ-ਫਿਰਨ ਲਈ ਰਾਹ ਹੈ, ਹਰਾ ਵਿੱਚ ਵਧੀਆ ਮੂਰਤੀਆਂ ਦੀ ਲੜੀ ਹੈ।

ਪਰ ਸਰਾਵਨਾ-ਬੇਲਾਗੋਲਾ ਵਿੱਚ ਸਭ ਤੋਂ ਵੱਧ ਦਿਲਚਸਪ ਦਿਓ-ਕੱਦ ਗੋਮਾਤੇਸਵਰਾ ਦਾ ਬਿਨ੍ਹਾਂ-ਛੱਤ ਤੋਂ ਮੰਦਰ ਹੈ, 17.5 ਮੀਟਰ ਉੱਚਾ ਹੈ, ਜਿਹੜਾ ਇੰਦਰਗਿਰੀ ਪਹਾੜੀ ਦੇ ਸਿਖਰ ਉੱਤੇ ਪਥਰੀਲੀ ਚੋਟੀ ਵਿਚੋਂ, ਗੋਲਾਈ ਵਿੱਚ ਖੁਣਿਆ ਹੋਇਆ ਹੈ। ਇਹ ਚਾਵੁੰਦਰੀਆ ਦਾ ਕੰਮ ਸੀ ਜਿਹੜਾ ਰੰਗਾਰਚਾਮੱਲਾ (974-984) ਦਾ ਮੰਤਰੀ ਸੀ। ਵਧੀਆ ਤਨਾਸਬ ਵਿੱਚ, ਸੁਤੰਤਰ-ਰੂਪ ਵਿੱਚ ਖੜਵਾਂ ਆਕਾਰ ਹੋਣ ਕਰਕੇ ਅਤੇ ਚਮਕਦਾਰ ਕੰਜੂਰ ਦਾ ਬਣਿਆ ਹੋਣ ਕਰਕੇ, ਇਹ ਮਿਸਰ ਵਿੱਚ ਆਬੂ ਸਿੰਬੇਲ ਵਿਖੇ, ਰਾਮਸਸ II ਦੇ ਦਿਓ-ਕੱਦ ਬੁੱਤ ਨਾਲੋਂ ਵਧੇਰੇ ਦਿਲਚਸਪ ਹੈ। ਇਸ ਦਿਓ-ਕੱਦ ਬੁੱਤ ਦੀ ਨੀਂਹ ਕੰਜੂਰ ਦੇ ਮਲਿਕਾ ਨੇ ਵਲੀ ਹੋਈ ਹੈ ਜਿਸ ਨੂੰ ਗੰਗਆਰੀਆ ਨੇ ਜਿਹੜਾ ਹੋਏਸਲਾ ਵਿਸ਼ਨੂੰਵਰਧਨ (1110-1152) ਦਾ ਮੰਤਰੀ ਸੀ, ਬਣਾਇਆ ਸੀ, ਅਤੇ ਮੰਡਪ ਜਿਸ ਦੀ ਹੱਦ ਦਿਓ-ਕੱਦ ਮੰਦਰ ਦੇ ਪਿਛਲੇ ਪਾਸੇ ਤੋਂ ਸਾਂਝੀ ਹੈ, ਇੱਕ ਹੋਰ ਮੰਤਰੀ, ਬਲਦੇਵਾ ਨੇ 12ਵੀਂ ਸਦੀ ਵਿੱਚ ਬਣਾਇਆ ਸੀ।

ਸਰਾਵਨਾ-ਬੇਲਗੁਲਾ ਨੇੜੇ ਕੰਬਾਦਾਹੱਲੀ ਵਿਖੇ ਗੰਗਾ ਮੰਦਰ, ਜਿਹੜਾ ਜੈਨੀ ਹੈ ਇਸ ਲਈ ਦਿਲਚਸਪ ਹੈ ਕਿਉਂਕਿ ਇਸ ਦੇ ਤਿੰਨ ਸਾਧਾਰਨ ਆਕਾਰ ਦੇ ਮੁਖ ਵਿਮਾਨ ਜਿਹੜੇ ਸਾਰੇ ਦੇ ਸਾਰੇ ਕੰਜੂਰ ਦੇ ਬਣੇ ਹੋਏ ਹਨ, ਇਕ ਸਾਂਝੇ ਮੰਡਪ ਦੀਆਂ ਤਿੰਨ ਦਿਸ਼ਾਵਾਂ ਵਿੱਚ ਖੁਲ੍ਹਦੇ ਹਨ। ਚੌਥੀ ਦਿਸ਼ਾ ਜਿਸ ਦੇ ਉੱਤਰ ਵਿੱਚ ਸਾਂਝਾ ਬਾਹਰ ਜਾਣ ਲਈ ਪ੍ਰਵੇਸ਼-ਦੁਆਰ ਹੈ, ਇੱਕ ਅਜਿਹਾ ਜੁੱਟ ਹੈ ਜਿਸ ਨੂੰ ਤ੍ਰਿਕੂਟਾ ਕਹਿੰਦੇ ਹਨ। ਤਿੰਨ ਵਰਗ-ਆਧਾਰਿਤ ਨੀਹਾਂ ਵਾਲੇ ਵਿਮਾਨਾਂ ਦੇ ਕ੍ਰਮਵਾਰ ਵਰਗਾਕਾਰ, ਅਠਕੋਣੇ ਅਤੇ ਗੋਲਾਕਾਰ ਗ੍ਰਿਵਾ-ਸਿਖਰਾ ਹਨ ਤੇ ਇਸ ਤਰ੍ਹਾਂ ਉਹ ਨਾਗਰਾ-ਦ੍ਰਾਵਿੜ-ਵੇਸਾਰਾ ਕਿਸਮਾਂ ਨੂੰ ਪ੍ਰਗਟਾਉਂਦੇ ਹਨ ਜਿਵੇਂ ਸਿਲਪਾ ਸੂਤਰ ਵਿੱਚ ਵਰਣਨ

ਕੀਤਾ ਗਿਆ ਹੈ। ਇਸ ਸਮੂਹ ਵਿੱਚ ਤ੍ਰੀਕੁਟਾ ਕੇਂਦਰ ਵਾਲੇ ਸਾਂਝੇ ਮੰਡਪ ਦੇ ਸਾਹਮਣੇ ਦੋ ਹੋਰ ਸਲਾਮੀ ਵਿਮਾਨ ਵਧਾਏ ਗਏ ਹਨ। ਸਾਰੇ ਨੂੰ ਇਕ ਪਰਾਕਾਰਾ ਨੇ ਜਿਸ ਨੇ ਉਤਰ ਉੱਤੇ ਇਕ ਛੋਟਾ ਗੋਪੁਰਾ ਹੈ, ਵਲਿਆ ਹੋਇਆ ਹੈ। ਇਹ ਜੁੱਟ ਜਿਸ ਨੂੰ ਕੰਬਾਦਾਹੱਲੀ ਵਿੱਚ (ਹਸਨ ਜ਼ਿਲ੍ਹਾ) ਪਚੰਕੁਟਾ ਬਸਤੀ (ਜੈਨ ਮੰਦਿਰ) ਕਿਹਾ ਜਾਂਦਾ ਹੈ, ਇਕਾਈਆਂ ਦਾ ਜਿਹੜੀਆਂ ਦੱਖਣੀ ਵਿਮਾਨਾ ਨੂੰ ਤਿੰਨ ਸ਼੍ਰੇਣੀਆਂ ਨਗਾਰਾ, ਦ੍ਰਾਵੜ ਅਤੇ ਵੇਸਾਰਾ ਵਿੱਚ ਵੰਡਦੀਆਂ ਹਨ, ਇਕ ਲਾਸਾਨੀ ਜੁੱਟ ਹੋਣ ਤੋਂ ਬਿਨ੍ਹਾਂ, ਆਪਣੇ ਕਈ ਹੋਰ ਪੱਖਾਂ ਵਿੱਚ ਵੀ ਦਿਲਚਸਪ ਹੈ। ਵਿਸ਼ੇਸ਼ ਤੌਰ 'ਤੇ ਤੋਰਾਨਾ ਆਲਿਆਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਜਿਹੜੇ ਦੇਵਾਕੋਸ਼ਥਾ ਬਣਾਉਂਦੇ ਹਨ, ਜਿਹੜੇ ਸੂਤਰਾਂ ਅਤੇ ਸ਼ਿਲਾਲੇਖਾਂ ਵਿੱਚ ਵਰਣਿਤ ਤੋਰਾਨਾ ਦੇ ਭਿੰਨ ਤਰ੍ਹਾਂ ਦੇ ਰੂਪਾਂ ਨੂੰ ਦਰਸਾਉਂਦੇ ਹਨ ਜਿਵੇਂ ਪਤਰਾ ਤੋਰਾਨਾ, ਚਿਤਰਾ ਤੋਰਾਨਾ, ਮਕਰ ਤੋਰਾਨਾ, ਵਿਦਿਆਧਾਰਾ ਤੋਰਾਨਾ ਆਦਿ। ਇਸ ਮੰਦਰ ਸਮੂਹ ਨੂੰ ਜਿਹੜਾ ਵਿਮਾਨ ਰੂਪ ਦੇ ਜਿਵੇਂ ਉਸ ਦੇ ਸਿਲਪਾ ਅਤੇ ਅਗਾਮਾ ਸੂਤਰਾਂ ਵਿੱਚ ਗਿਣੇ ਤੇ ਨਿਯਮ-ਬੱਧ ਕੀਤੇ ਗਏ ਹਨ, ਦੇ ਭਿੰਨ ਭਿੰਨ ਪੱਖਾਂ ਨੂੰ ਇਸ ਤਰ੍ਹਾਂ ਪ੍ਰਗਟਾਉਂਦਾ ਹੈ, ਜਿਸ ਨੂੰ ਇੱਕ ਮੁਕੰਮਲ ਪਾਠ-ਪੁਸਤਕੀ ਉਦਾਹਰਣ ਕਿਹਾ ਜਾ ਸਕਦਾ ਹੈ ਜਿਸ ਦਾ ਸੂਤਰਾਂ ਦੀ ਤੁਲਨਾ ਵਿੱਚ ਅਧਿਐਨ ਕੀਤਾ ਜਾ ਸਕਦਾ ਹੈ।

ਨੰਦੀ ਦੇ (ਕੋਲਾਰ ਜ਼ਿਲ੍ਹਾ), ਜਿਹੜਾ ਬਨਸ ਦੀ ਰਾਜਧਾਨੀ ਹੈ, ਕੰਜੁਰ ਨਾਲ ਬਣੇ ਮੰਦਰ, ਗੰਗਾ ਨੋਲਾਂਬਾ ਵੰਸਾਬਲੀ ਦੇ ਹਨ। ਛੋਟਾ ਤੇ ਮੁਢਲਾ ਯੋਗਾਂਦੀਸਵਰਾ, ਜਿਹੜਾ ਪਹਾੜੀ ਦੀ ਟੀਸੀ 'ਤੇ ਹੈ, ਸ਼ਿਲਪੀ ਪੱਖ ਤੋਂ ਪ੍ਰਭਾਵਸ਼ਾਲੀ ਨਹੀਂ ਜਦ ਕਿ ਭੋਗਾਨੰਦੀਸਵਰਾ ਅਤੇ ਅਰੁਨਾਚਲੇ ਸਵਰਾ ਦੇ ਵੱਡੇ ਜੌੜੇ-ਮੰਦਰ, ਜਿਹੜੇ ਦੋਨੋਂ ਹੀ ਵਰਗਾਕਾਰ ਕਿਸਮ ਦੇ ਹਨ ਤੇ ਪਹਾੜੀ ਦੇ ਪੈਰਾਂ ਵਿੱਚ ਹਨ, ਪ੍ਰਭਾਵਸ਼ਾਲੀ ਹਨ। ਇਹਨਾਂ ਦੋਹਾਂ ਕੇਂਦਰੀ ਮੰਦਰਾਂ ਨੂੰ, ਪਿਛਲੇਰੇ ਧੁਰੇ ਵਾਲੇ ਮੰਡਪਾਂ ਅਤੇ ਘੇਰੇ ਦੀਆਂ ਇਮਾਰਤਾਂ ਨਾਲ ਜੋੜ ਕੇ ਇਕ ਸਮੂਹ ਦੇ ਰੂਪ ਵਿੱਚ ਵੱਡਾ ਕੀਤਾ ਗਿਆ ਹੈ ਜਿਸ ਦੇ ਪੂਰਬ ਵੱਲ ਪਰਾਕਾਰਾ ਅਤੇ ਗੋਪੁਰਾ ਹਨ। ਦੋਹਾਂ ਵਿਚੋਂ ਪਹਿਲਾ, ਭੋਗਾਨੰਦੀਸਵਰਾ, ਸਪਸ਼ਟ ਰੂਪ ਵਿੱਚ ਪਹਿਲੀ ਬਣਤਰ ਦਾ ਕਾਇਆ-ਕਲਪ ਹੈ। ਇਹ ਆਪਣੀ ਬਣਤਰ ਦੇ ਵਧੀਆਪਨ ਅਤੇ ਮੂਰਤੀਆਂ ਦੀ ਸੁੰਦਰਤਾ ਕਾਰਨ ਪ੍ਰਸਿੱਧ ਹੈ। ਅਰੁਨਾਚਲੇਸਵਰਾ, ਭੋਗਾਨੰਦੀਸਵਰਾ ਦੀ ਲਗਭਗ ਪਿਛਲੇਰੀ ਨਕਲ ਜਾਪਦਾ ਹੈ। ਹੇਮਾਵਤੀ (ਅਨੰਤਪੁਰ ਜ਼ਿਲ੍ਹਾ) ਦੇ ਨਸ਼ਟ ਹੋਏ ਨਰਮ ਪੱਥਰ ਨਾਲ ਬਣੇ ਮੰਦਰ ਜਿਹੜੇ ਆਪਣੀ ਵਧੀਆ ਬੁੱਤਕਾਰੀ ਲਈ ਪ੍ਰਸਿੱਧ ਹਨ, ਸ਼ੁਧ ਨੋਲਾਂਬਾ ਦੀ ਭਵਨ ਨਿਰਮਾਣ-ਕਲਾ ਅਤੇ ਕਲਾ ਦੀਆਂ ਉਦਾਹਰਣਾਂ ਹਨ।

## ਚਾਲੂਕੀਆ—ਰਾਸ਼ਟਰਕੁਟਾ ਸ਼੍ਰੇਣੀ

ਪਹਿਲੇ ਚਾਲੂਕਿਆਂ ਦੇ ਘੜ ਕੇ ਬਣਾਉਣ ਦੇ ਤਜਰਬੇ, ਉਹਨਾਂ ਦੀ ਰਾਜਧਾਨੀ ਵਾਤਾਪੀ (ਬਾਦਾਮੀ) ਨਾਲ ਲਗਵੇਂ ਮਹਾਕੁਤੇਸ਼ਵਰ ਅਤੇ ਦੋ ਵਪਾਰਕ ਸ਼ਹਿਰਾਂ ਏਹੋਲ ਅਤੇ ਪਟਾਡਕਲ (ਸਾਰੇ ਬੀਜਾਪੁਰ ਜ਼ਿਲ੍ਹੇ ਵਿੱਚ ਹਨ) ਤੱਕ ਹੀ ਮਹਿਦੂਦ ਜਾਪਦੇ ਹਨ। ਸਾਰਿਆਂ ਵਿੱਚ, ਵਧੀਆ ਦਾਣੇ ਵਾਲੇ ਤੇ ਵਧੀਆ ਗੁਣਵਤਾ ਵਾਲੇ ਸਥਾਨਕ ਨਰਮ ਬਲੂਆ-ਪੱਥਰ ਦਾ, ਜਿਸ ਦਾ ਬਹੁਤ ਆਸਾਨੀ ਨਾਲ ਪ੍ਰਬੰਧ ਕੀਤਾ ਜਾ ਸਕਦਾ ਸੀ, ਪ੍ਰਯੋਗ ਕੀਤਾ ਗਿਆ ਹੈ। ਕੇਵਲ ਇਹ ਹੀ ਕਾਰਣ ਸੀ ਕਿ ਵੱਡ-ਆਕਾਰੀਆਂ ਇਮਾਰਤਾਂ ਵਿੱਚ ਬੁੱਤ-ਮੂਰਤੀਆਂ ਦੀ ਬਣਤਰ ਤੇ ਸੁੰਦਰਤਾ ਲਈ ਵਜ਼ਨੀ ਟੋਟਿਆਂ ਦਾ ਪ੍ਰਯੋਗ ਕੀਤਾ ਗਿਆ ਸੀ।

ਇਸ ਤੋਂ ਪਹਿਲਾਂ ਕਿ ਇਸ ਸ਼੍ਰੇਣੀ ਦੇ ਮੰਦਰਾਂ ਦੇ ਪ੍ਰਸਿੱਧ ਤੇ ਵਿਸ਼ੇਸ਼ ਵਿਮਾਨਾ ਤੇ ਪਰਾਸਾਦਾ ਰੂਪਾਂ ਬਾਰੇ ਵਿਚਾਰ ਕੀਤੀ ਜਾਵੇ, ਇਹ ਚੰਗਾ ਹੋਵੇਗਾ ਕਿ ਸੰਖੇਪ ਵਿੱਚ ਕੁਝ ਮੰਡਪਾ-ਕਿਸਮ ਦੇ ਮੰਦਰਾਂ ਬਾਰੇ ਵਿਚਾਰ ਕੀਤੀ ਜਾਵੇ ਜਿਹੜੇ ਇਸ ਸ਼੍ਰੇਣੀ ਵਿੱਚ ਪਹਿਲਾਂ ਆਏ ਅਤੇ ਪਹਿਲੇ ਗੁਫ਼ਾ-ਮੰਦਰ ਦੀ ਵਿਉਂਤ ਉੱਤੇ ਬਣਾਏ ਗਏ ਸਨ। ਉਹ ਜਿਉਤਿਰਲਿੰਗ ਵਿੱਚ ਛੋਟੇ ਮੰਦਰ ਹਨ — ਲੜਖਾਨ, ਕੌਂਟਗੁਡੀ ਅਤੇ ਏਹੋਲ ਦੇ ਮੇਗੁਤੀ ਮੰਦਰ, ਜਿਉਤਿਰਲਿੰਗ ਸ਼੍ਰੇਣੀ ਦੇ ਦੋ ਮੰਦਰ ਮੰਡਪਾਂ ਨਾਲੋਂ ਮੁਸ਼ਕਲ ਨਾਲ ਹੀ ਵੱਡੇ ਹੋਣਗੇ, ਜਿਨ੍ਹਾਂ ਦੀਆਂ ਕੰਧਾਂ ਬੰਦ ਹਨ ਅਤੇ ਖੁਲ੍ਹੀ ਛੱਤ ਦੀਆਂ ਚੋਟੀਆਂ ਚਪਟੀਆਂ ਹਨ, ਬਾਹਰ ਇਕ ਉਸੇ ਆਕਾਰ ਦਾ ਨੰਦੀ-ਮੰਡਪਾ ਹੈ।

ਲਡਖਾਨ ਇਕ ਬੋਢਬੀ ਰਚਨਾ ਹੈ। ਮੂਲ ਰੂਪ ਵਿੱਚ ਇਹ ਇੱਕ ਤਰਾਸ਼ੇ ਹੋਏ ਅਧਿਸਥਾਨਾ ਉੱਤੇ ਖੜਾ ਇਕ ਵੱਡਾ ਮੰਡਪ ਹੈ ਜਿਸ ਦੇ ਚਾਰ ਕੇਂਦਰੀ ਥੰਮ੍ਹ ਹਨ, ਜਿਨ੍ਹਾਂ ਦੁਆਲੇ ਦੋ ਇਕੋ ਕੇਂਦਰ ਨਾਲ ਜੁੜੀਆਂ, ਸਿਲਸਿਲੇਵਾਰ ਘਟ ਰਹੀ ਉਚਾਈ ਵਾਲੇ ਥੰਮ੍ਹਾਂ ਦੀਆਂ ਕਤਾਰਾਂ ਹਨ ਤਾਂ ਜੋ ਕੇਂਦਰ ਉੱਤੇ ਚਪਟੀ ਛੱਤ ਉਭਰੀ ਹੋਈ ਜਾਪੇ ਅਤੇ ਚਾਰੇ ਪਾਸੀਂ ਛੋਟੇ ਥੰਮ੍ਹਾਂ ਦੀ ਬਾਹਰਲੀ ਕਤਾਰ ਉੱਪਰ ਸਿਲਾਂ ਦੀਆਂ ਛੱਤਾਂ ਹੇਠਾਂ ਨੂੰ ਢਲਵੀਆਂ ਹੋਣ। ਥੰਮ੍ਹਾਂ ਦੀ ਸਭ ਤੋਂ ਬਾਹਰਲੀ ਕਤਾਰ ਵਿਚਲੀਆਂ ਖਾਲੀ ਥਾਂਵਾਂ, ਕੁਰਸੀ ਦੇ ਸਿਰੇ ਤੇ, ਸਿਲਾਂ ਨਾਲ ਪਰਦਾ-ਨੁਮਾ ਕੰਧਾਂ ਨਾਲ ਬੰਦ ਕੀਤੀਆਂ ਹੋਈਆਂ ਹਨ। ਉਹਨਾਂ ਵਿਚੋਂ ਕੁਝ ਛੇਕਦਾਰ ਖਿੜਕੀਆਂ ਦੀ ਵੰਨਗੀ ਦੀਆਂ ਹਨ। ਸਾਹਮਣੇ ਵੱਲ ਕੰਧਾਂ ਦੋਨੋਂ ਪਾਸੇ ਫੈਲੀਆਂ ਹੋਈਆਂ ਹਨ ਤੇ ਕੇਂਦਰ ਵਿੱਚ ਦੁਆਰ-ਰਾਹ ਹੈ। ਪਿਛਲੇ ਸਿਰੇ 'ਤੇ ਕੇਂਦਰੀ ਗਲੀ ਨੂੰ, ਜਿਸ ਦੀ ਛੱਤ ਢਾਲਵੀਂ ਹੈ, ਕੁਰਸੀ ਅਤੇ ਕੰਧਾਂ ਦੀਆਂ ਸਿਲਾਂ ਨਾਲ ਮਠ-ਕੋਠੜੀ ਵਿੱਚ ਬਦਲਿਆ ਗਿਆ ਹੈ। ਕੇਂਦਰੀ ਉਭਰੀ ਛੱਤ ਉਪਰ, ਭਾਰੀਆਂ ਸਿਲਾਂ ਦਾ ਇਕ ਉਪਰਲਾ ਕਮਰਾ ਬਣਾਇਆ ਗਿਆ ਹੈ, ਜਿਸ ਦੀ ਛੱਤ ਚਪਟੀ ਹੈ। ਇਸ ਸਭ ਵਿੱਚ, ਪਿਛੋਂ ਥੰਮ੍ਹਾਂ ਵਾਲਾ ਖੁਲ੍ਹਾ ਮੁਖ-ਮੰਡਪਾ ਜੋੜਿਆ ਗਿਆ ਹੈ, ਜਿਹੜਾ ਆਡੇ-ਦਾਅ ਚੌਕੋਰ ਹੈ ਜਿਸਦੇ ਮੰਡਪਾ ਕਿਸਮ ਦੇ ਨੱਕਾਸ਼ੇ ਹੋਏ ਥੰਮ੍ਹ ਹਨ ਜਿਨ੍ਹਾਂ ਦੇ ਆਧਾਰ ਇੱਕ ਸੀਟ ਨਾਲ ਜੁੜੇ ਹੋਏ ਹਨ ਜਿਸ ਦੇ ਪਿਛਲੇ ਸਿਰੇ ਉੱਤੇ ਕਮਜ਼ੋਰ ਜਿਹੀ ਢੋਅ ਲਾਉਣ ਲਈ ਟੇਕ ਹੈ — ਇਹ ਚਾਲੂਕੀਆ ਮੰਦਰਾਂ ਤੇ ਉਹਨਾਂ ਵਰਗੇ ਦੂਜਿਆਂ ਦੀ ਕਾਕਸ਼ਾਸਨਾ — ਵਿਸ਼ੇਸ਼ਤਾ ਵਾਲੇ ਹਨ। ਇਸ ਤਰ੍ਹਾਂ ਇਹ ਇਕ ਸਭਾ ਹਾਲ ਤੋਂ ਵਧ ਕੁਝ ਨਹੀਂ ਲਗਦਾ ਜਿਸ ਨੂੰ ਮੰਦਰ ਦਾ ਰੂਪ ਦੇ ਦਿੱਤਾ ਜਾਵੇ ਜਿਸ ਦੇ ਪਿਛਲੇ ਪਾਸੇ ਇੱਕ ਮਠ ਹੋਵੇ। ਲਡਖਾਨ ਦਾ ਵੱਡਾ ਮੰਡਪਾ ਜਿਹੜਾ ਆਪਣੇ ਹੀ ਅਧਿਸਥਾਨਾ ਉੱਪਰ ਖੜਾ ਹੈ ਜਿਸ ਦੇ ਪਿਛਲੇ ਪਾਸੇ ਕੰਮ-ਚਲਾਊ ਮਠ ਹੈ ਜਿਸ ਦੀ ਛੱਤ ਰਵਾਇਤੀ ਕਿਸਮ ਦੀ ਢਾਲਵੀਂ ਨਹੀਂ, ਠੀਕ ਹੀ ਮੂਲ ਰੂਪ ਵਿਚ ਪਿੰਡ ਦੀ ਸਭਾ ਲਈ ਹਾਲ ਬਣਿਆ ਜਾਪਦਾ ਹੈ। (ਪਰਸੀ ਬਰਾਊਨ) ਬਹੁਤ ਸਾਰੇ ਸ਼ਿਲਾਲੇਖਾਂ ਦੀ ਸਪਸ਼ਟਤਾ ਤੋਂ ਇਹ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਪਿੰਡ ਦੇ ਬਜ਼ੁਰਗਾਂ ਲਈ ਮਿਲ ਕੇ ਬੈਠਣ ਅਤੇ ਸਥਾਨਕ, ਸਮਾਜੀ, ਪ੍ਰਬੰਧਕੀ, ਅਦਾਲਤੀ ਅਤੇ ਧਾਰਮਿਕ ਗੱਲਾਂ ਨਜਿੱਠਣ ਲਈ ਬਣੇ ਅਜਿਹੇ ਸਭਾ-ਕਮਰੇ ਬੜੀ ਆਮ ਜੇਹੀ ਗੱਲ ਸੀ। ਇਸ ਸਬੰਧ ਵਿੱਚ ਇੱਕ ਉਦਾਹਰਣ ਉਤੀਰਾਮੇਰੂ (ਚਿੰਗਲੀਪੁਟ ਜ਼ਿਲ੍ਹਾ) ਵਿਖੇ ਵੈਕੁੰਠਾਪੇਰੂਮਲ ਮੰਦਰ ਹੋ ਸਕਦਾ ਹੈ, ਜਿਹੜੀ ਪਿਛਲੇਰੀ ਪੱਲਵ ਰਚਨਾ ਹੈ, ਜਿਸ ਬਾਰੇ ਅਸੀਂ ਏਸੇ ਸਮੇਂ ਦੇ ਮੰਦਰਾਂ ਬਾਰੇ ਆਪਣੇ ਪਹਿਲੇ ਵਿਵਰਣ ਵਿੱਚ ਧਿਆਨ ਨਹੀਂ ਦਿੱਤਾ। ਜਿਹੜਾ ਕੁਝ ਇਸ ਸਭਾ ਮੰਡਪਾ ਜਾਂ ਉਤੀਰਾਮੇਰੂ-ਚਤੁਰਵੇਦੀ ਮੰਗਲਮ ਦੇ ਬਹੁਤ ਵੱਡੇ ਸਭਾ-ਹਾਲ ਦਾ, ਜਿਸ ਨੂੰ ਸਪਸ਼ਟ ਰੂਪ ਵਿੱਚ

ਪਿੰਡ ਦੀ ਸਭਾ ਲਈ ਬਣਾਇਆ ਗਿਆ ਸੀ, ਮੌਜੂਦ ਹੈ ਉਹ ਕੇਵਲ ਸ਼ਾਨਦਾਰ ਪੱਥਰ ਦੀ ਬਣੀ ਕੰਧ ਦੀ ਕੁਰਸੀ, ਉਪਾ-ਪਿਥਾ ਅਤੇ ਅਧਿਸਥਾਨਾ ਹੈ। ਥੰਮ੍ਹਾਂ ਵਾਲੀ ਉਪਰ-ਉਸਾਰੀ ਜਿਹੜੀ ਉਸ ਉਪਰ ਖੜੀ ਸੀ ਨਸ਼ਟ ਹੋ ਚੁਕੀ ਹੈ। ਤਰਾਸ਼ੀ ਹੋਈ ਸੁਰੱਖਿਅਤ ਬੁਨਿਆਦ ਸਖਤ ਕੰਜੂਰ ਪੱਥਰ ਦੀ ਹੈ। ਸ਼ਾਇਦ ਉਪਰ-ਉਸਾਰੀ ਦੇ ਤਿੰਨ ਪਾਸੇ ਕੰਧਾਂ ਸਨ ਜਿਸ ਦੇ ਸ਼ੇਰ ਜਾਂ ਵਿਆਲਾ ਆਧਾਰਿਤ ਕਰੜੇ ਪੱਥਰ ਦੇ ਥੰਮ੍ਹ ਸਨ, ਜਿਨ੍ਹਾਂ ਦੇ ਉਪਰਲੇ ਹਿੱਸੇ ਨਰਮ-ਪੱਥਰ (ਤਹਿਦਾਰ ਚਟਾਨ) ਵਿੱਚ ਢਲੇ ਹੋਏ ਹਨ, ਮੂਹਰਲੇ ਪਾਸੇ, ਸਾਹਮਣੇ ਵਾਲੇ ਸੋਪਾਨਾ ਦੇ ਉਪੱਰ। ਮੌਜੂਦਾ ਇਮਾਰਤ ਉੱਤੇ, ਪੱਲਵੀ ਨੰਦੀਵਰਮਨ ਤੀਜੇ ਦੇ 24ਵੇਂ ਸਾਲ ਦਾ ਇਕ ਸ਼ਿਲਾਲੇਖ ਇਸ ਨੂੰ ਖੁਦ ਮੰਡਪ ਆਖਦਾ ਹੈ ਨਾ ਕਿ ਮੰਦਰ (ਵਿਮਾਨਾ)। ਇਹ ਇਮਾਰਤ ਦਾਂਤੀਵਰਮਨ (796-846 ਈਸਵੀ) ਦੇ ਸਮੇਂ ਦੀ ਹੈ। ਇਤਫ਼ਾਕ ਨਾਲ, ਇਸ ਉੱਤੇ ਪ੍ਰਾਂਤਕਾ। ਚੋਲਾ (919-921 ਈਸਵੀ) ਦੇ 12ਵੇਂ ਤੇ 14ਵੇਂ ਸਾਲ ਦਾ ਪ੍ਰਸਿੱਧ ਸ਼ਿਲਾਲੇਖ ਹੈ ਜਿਸ ਵਿੱਚ ਚੋਣਾਂ ਦੇ ਨਿਯਮਾਂ ਅਤੇ ਚੋਣਾਂ ਲੜਨ ਲਈ ਯੋਗਤਾ ਦੀਆਂ ਸ਼ਰਤਾਂ ਦਾ ਜ਼ਿਕਰ ਹੈ। ਸ਼ਾਇਦ ਇਹ ਪਿੰਡ ਦੀਆਂ ਪ੍ਰਬੰਧਕੀ ਸੰਸਥਾਵਾਂ ਸੰਬੰਧੀ ਚੋਣਾਂ ਦਾ ਸਭ ਤੋਂ ਪਹਿਲਾ ਸ਼ਿਲਾਲੇਖ ਹੈ। ਇਸ ਤਰ੍ਹਾਂ ਇਹ ਪਿੰਡ ਦਾ ਸਭਾ ਹਾਲ ਸੀ, ਜਿਸ ਤਰ੍ਹਾਂ ਕਿ ਏਹੋਲ ਵਿਚ ਲੜਖਾਨ ਸੀ। ਲੜਖਾਨ ਵਾਂਗ, ਮੂਲ ਰੂਪ ਵਿੱਚ ਇਸ ਦੇ ਪਿਛਲੇ ਪਾਸੇ ਇਕ ਛੋਟਾ ਮਠ ਸੀ, ਜਿਸ ਦੀ ਥਾਂ ਕਾਫੀ ਸਮੇਂ ਪਿੱਛੋਂ ਇੱਕ ਵੈਕੁੰਠਾ ਪੇਰੂਮਲ ਮਠ ਨੇ ਲਈ। ਇਸ ਵਿੱਚ ਦੇਵਤਾ ਹੁੰਦਾ ਸੀ ਜਿਸ ਦੇ ਸਾਹਮਣੇ ਸਹੁੰ ਚੁੱਕੀ ਜਾਂਦੀ ਸੀ, ਵਿਚਾਰ ਕੀਤੇ ਜਾਂਦੇ ਸਨ ਅਤੇ ਫੈਸਲੇ ਲਏ ਜਾਂਦੇ ਸਨ। ਦੇਵਤੇ ਨੂੰ ਰੱਬੀ ਜਾਂ ਸਾਕਸ਼ੀ ਭੂਤ ਗੁਆਹ ਦੇ ਰੂਪ ਵਿੱਚ ਸਮਝਿਆ ਜਾਂਦਾ ਸੀ। ਅਜਿਹੇ ਸਭਾ-ਮੰਡਪਾਂ ਦਾ ਜਿਹੜੇ ਵਿਸ਼ਨੂੰ-ਮਠ ਨਾਲ ਜੋੜੇ ਜਾਂਦੇ ਹਨ ਸਿਲਪਾ ਸੂਤਰਾਂ ਵਿੱਚ ਜ਼ਿਕਰ ਹੈ ਜਿਵੇਂ ਮਾਇਆ ਮਤਾ ਵਿੱਚ (9.73)। ਵੈਕੁੰਠਾਪੇਰੂਮੱਲ ਦੇ ਮੰਡਪਾ ਉੱਤੇ ਵਿਸ਼ਨੂੰ ਦੇ ਮਠ ਦੀ ਮੌਜੂਦਗੀ ਦਾ ਜ਼ਿਕਰ ਪਲਵਾਂ ਕੰਪਾਵਰਮਨ ਦੇ ਇਕ ਸ਼ਿਲਾਲੇਖ ਵਿੱਚ ਆਉਂਦਾ ਹੈ। ਏਹੋਲ ਵਰਗੇ ਵੱਡੇ ਵਪਾਰਿਕ ਸ਼ਹਿਰ ਦੇ ਦੂਜੇ ਮੰਡਪਾਂ ਨੇ ਵੀ ਅਜਿਹੇ ਹੀ ਉਦੇਸ਼ ਦੀ ਪੂਰਤੀ ਕੀਤੀ ਜਾਪਦੀ ਹੈ।

ਏਸੇ ਤਰ੍ਹਾਂ ਕੋਂਟਗੁੜੀ ਵਿੱਚ ਹਾਲ ਦੀ ਪਿਛਲੀ ਕੰਧ ਉੱਤੇ ਮਠ ਹੈ ਅਤੇ ਉਪਰ-ਉਸਾਰੀ ਵਾਲੀ ਵਿਉਂਤ ਪਿਛੋਂ ਜੋੜੀ ਗਈ ਹੈ ਕਿਉਂਕਿ ਮਠ ਦੀ ਛੱਤ ਵਿੱਚ ਚਾਲੁਕੀਆ ਵਿਮਾਨਾ ਛੱਤ ਦੇ ਵਧੇਰੇ ਵਿਕਸਿਤ ਰੂਪ ਵਾਲੀ ਵਿਸ਼ੇਸ਼ਤਾ ਹੈ।

ਜੈਨੀ ਸਮਰਪਣ ਵਾਲੀ ਮੇਗੁਟੀ ਜਿਸ ਉੱਤੇ 634 ਈਸਵੀ ਦਾ ਸ਼ਿਲਾਲੇਖ ਹੈ, ਵਧੇਰੇ ਵਿਕਸਿਤ ਹੈ। ਇਹ ਮੂਲ ਰੂਪ ਵਿੱਚ ਇੱਕ ਉੱਚੀ ਤੇ ਢਲੀ ਹੋਈ ਕੁਰਸੀ ਉਤੇ ਇਕ ਬੰਦ ਮੰਡਪਾ ਹੈ ਜਿਸ ਦੇ ਚਾਰ ਕੇਂਦਰੀ ਥੰਮ੍ਹ ਹਨ ਅਤੇ ਕੁਰਸੀ ਦੇ ਸਿਰੇ ਉੱਤੇ ਚਾਰੇ ਪਾਸੀਂ ਬਾਹਰੀ ਹੱਦ ਉੱਤੇ ਕੰਧਾਂ ਹਨ। ਇਸ ਵਿੱਚ ਨੌਂ ਖੱਪੇ ਹਨ — ਇਕ ਕੇਂਦਰੀ ਤੇ ਦੂਜੇ ਅੱਠ ਘੇਰੇ ਉੱਤੇ। ਦੀਵਾਰਾਂ ਵਾਲਾ ਕੇਂਦਰੀ ਖੱਪਾ ਮੁਖ ਉਪਾਸਨਾ-ਗ੍ਰਹਿ ਹੈ ਅਤੇ ਇਸ ਦੇ ਉਪਰ ਮਠ ਦੀ ਛੱਤ ਵੀ ਹੈ। ਦੋਹਾਂ ਪਾਸਿਆਂ 'ਤੇ ਪਿਛਲੇ ਖੱਪੇ, ਜਿਹੜੇ ਪਿਛਲੀ ਕੰਧ ਦੇ ਖੂੰਜਿਆਂ ਕੋਲ ਹਨ, ਹੇਠਲੇ ਫ਼ਰਸ਼ ਦੇ ਪਾਸਿਆਂ ਵਾਲੇ ਦੋ ਮਠਾਂ ਲਈ ਸਾਹਮਣੇ ਪਾਸਿਆਂ ਉੱਤੇ, ਮੱਧਵਰਤੀ ਪੰਕਤੀ ਉੱਤੇ, ਚਪਟੀ ਛੱਤ ਬਣਾਉਂਦੇ ਹਨ ਤੇ ਇਸ ਤਰ੍ਹਾਂ ਆਪਣਾ ਆਪਣਾ ਅਰਧ-ਮੰਡਪ ਬਣਾਉਂਦੇ ਹਨ। ਸਾਹਮਣੇ ਵਾਲੇ ਤਿੰਨ ਖੱਪੇ ਸਾਰੇ ਦੇ ਸਾਰੇ ਤਿੰਨ ਮਠਾਂ ਲਈ ਆਡੇ-ਦਾਅ ਚੌਕੋਰ ਮੁਖ-ਮੰਡਪ ਬਣਾਉਂਦੇ ਹਨ। ਸਾਹਮਣੇ ਵਾਲੇ ਮੁਖ-ਮੰਡਪ ਦੇ ਤਿੰਨ ਖਪਿਆਂ ਤੇ ਏਸੇ ਤਰ੍ਹਾਂ ਦੇ ਰਲਦੇ-ਮਿਲਦੇ ਪਿਛਲੇ ਤਿੰਨ ਖੱਪਿਆਂ ਦੀਆਂ ਛੱਤਾਂ ਢਲਵੀਆਂ ਹਨ। ਬਾਹਰਲੀਆਂ ਕੰਧਾਂ

ਦੀਆਂ ਤਿੰਨ ਖੱਡਾਂ ਵਿੱਚ ਥੰਮ੍ਹਲੇ ਹਨ। ਖੱਡਾਂ ਵਾਲੀਆਂ ਥਾਵਾਂ ਉੱਤੇ ਦੇਵਕੋਸ਼ਥਾ ਆਲੇ ਹਨ। ਕੁਝ ਖੱਪਿਆਂ ਵਿੱਚ ਛੇਕਦਾਰ ਖਿੜਕੀਆਂ ਹਨ। ਹੋ ਸਕਦਾ ਹੈ, 1634 ਈਸਵੀ ਦੇ ਸ਼ਿਲਾਲੇਖ ਦਾ ਮੇਗੁਟੀ ਦਾ ਪੱਥਰ ਦੀ ਇਮਾਰਤ ਨਾਲ ਕੋਈ ਸਬੰਧ ਨਾ ਹੋਵੇ ਜਿਵੇਂ ਕਿ ਸਾਨੂੰ ਪਤਾ ਲਗਦਾ ਹੈ ਪਰ ਇਸ ਦਾ ਸਬੰਧ ਇਕ ਪਹਿਲੀ ਇਮਾਰਤ, ਜਿਹੜੀ ਸ਼ਾਇਦ ਇੱਟਾਂ ਦੀ ਬਣੀ ਹੋਈ ਸੀ ਨਾਲ ਹੋ ਸਕਦਾ ਹੈ ਜਿਸ ਨਾਲ ਪੱਥਰ ਦੀ ਉੱਕਰੀ ਹੋਈ ਸਿੱਲ ਜੋੜ ਦਿੱਤੀ ਗਈ ਜਾਂ ਜਿਸ ਦੇ ਸਾਹਮਣੇ ਇਹ ਖੜੀ ਸੀ। ਕਿਉਂਕਿ ਅਧਿਸਥਾਨਾ ਦੇ ਅੰਗਾਂ ਨੂੰ ਅਤੇ ਕੰਧ ਦੇ ਥੰਮ੍ਹਲਿਆਂ ਅਤੇ ਉਹਨਾਂ ਦੀ ਵਿਕਸਿਤ ਢਲਾਈ ਨੂੰ ਵੇਖ ਕੇ, ਉਹਨਾਂ ਦਾ ਸਬੰਧ, ਹਰ ਕੋਈ, ਉਸ ਦੀ ਤੁਲਨਾ ਤੇ ਜੋ ਵੀ ਏਹੋਲ, ਪਟਾਡਕਲ ਅਤੇ ਬਾਦਾਮੀ ਵਿੱਚ ਮਿਲਦਾ ਹੈ, ਸੱਤਵੀਂ ਸਦੀ ਦੇ ਪਹਿਲੇ ਅੱਧ ਤੋਂ ਕਿਸੇ ਪਿਛਲੇਰੇ ਸਮੇਂ ਨਾਲ ਜੋੜ ਸਕਦਾ ਹੈ। ਇਕ ਸਮਾਨਾਂਤਰ ਸਥਿਤੀ ਸੁਰੱਖਿਅਤ ਮਹਾਕੁਥੇਸਵਰ ਮੰਦਰ, ਮਹਾਕੁਟਾ ਦੀ ਹੋਵੇਗੀ ਜਿਹੜਾ ਪੂਰੇ ਦਾ ਪੂਰਾ ਪੱਥਰ ਦਾ ਬਣਿਆ ਹੋਣ ਕਰਕੇ, ਸੁਤੰਤਰ-ਰੂਪ ਵਿੱਚ ਖੜੇ ਮਹਾਕੁਟਾ ਥੰਮ੍ਹ ਦੇ ਸਮੇਂ ਤੋਂ ਪਿਛਲੇ ਸਮੇਂ ਦਾ ਹੋ ਸਕਦਾ ਹੈ ਜਾਂ ਇਹ ਅਜਿਹਾ ਹੋ ਸਕਦਾ ਹੈ ਜਿਸ ਬਾਰੇ ਸਭ ਤੋਂ ਚੰਗੀ ਗੱਲ ਅਸੀਂ ਇਹ ਮੰਨ ਸਕਦੇ ਹਾਂ ਕਿ ਇਸ ਨੂੰ ਮੰਡਪਾ ਬਣਾਉਣ ਦਾ ਜਤਨ ਕੀਤਾ ਗਿਆ, ਇਕ ਵਿਮਾਨਾ ਨੂੰ ਬਣਾਉਣ ਦਾ ਨਹੀਂ। ਪੱਥਰ ਦੇ ਮੌਜੂਦਾ ਮੰਦਰ, ਜਿਹੜਾ ਥੰਮ੍ਹ ਨਾਲੋਂ ਪਿਛਲੇ ਸਮੇਂ ਦਾ ਹੈ, ਨੇ ਪਹਿਲੀ ਇੱਟਾਂ ਦੀ ਉਸਾਰੀ, ਜਿਸ ਦੇ ਸਾਹਮਣੇ ਖੁਣਿਆ ਹੋਇਆ ਥੰਮ੍ਹ ਹੈ, ਦੀ ਥਾਂ ਲਈ ਹੋਵੇਗੀ।

ਇਹਨਾਂ ਵਚਿੱਤਰ ਮੰਦਰਾਂ ਦੀ ਵਿਉਂਤ 'ਤੇ ਰੂਪ-ਰੇਖਾ ਤੋਂ, ਐਪਰ, ਪੱਛਮੀ ਤਟ ਉੱਤੇ ਪਿਛਲੇਰੇ ਸਮਿਆਂ ਵਿੱਚ ਅਜਿਹੇ ਹੀ ਮੰਦਰਾਂ ਦੀ ਆਸ ਰੱਖੀ ਜਾ ਸਕਦੀ ਸੀ ਜਿਥੇ ਅਧਿਕ ਮੀਂਹ ਕਾਰਨ ਢਲਵੀਆਂ ਛੱਤਾਂ ਬੇਹੱਦ ਅਨੁਕੂਲ ਸਨ। ਏਸ ਤਰ੍ਹਾਂ ਇਸ ਕਿਸਮ ਦੇ ਮੰਦਰ ਉਥੇ ਆਮ ਹੋ ਗਏ। ਕੇਂਦਰੀ ਖੱਪੇ ਵਿਚਲੇ ਮਠ ਦੀ ਉੱਚੀ ਛੱਤ ਸੀ ਤੇ ਸਾਰੇ ਪਾਸੀਂ ਢਲਵੀਆਂ ਛੱਤਾਂ ਸਨ। ਅਕਸਰ ਕੇਂਦਰੀ ਮਠ ਚਤੁਰ ਮੁਖ ਕਿਸਮ ਦਾ ਹੁੰਦਾ ਸੀ ਜਿਸ ਤਰ੍ਹਾਂ ਕਰਕਲਾ ਵਿਚੇ ਚਤੁਰਮੁਖ ਜੈਨ ਮੰਦਰ ਹੈ। ਇਸ ਕਿਸਮ ਦੀਆਂ ਹੋਰ ਉਦਾਹਰਣਾਂ ਲਈ ਸਾਨੂੰ ਗੋਆ ਅਤੇ ਮੰਗਲੌਰ ਵਿਚਲੇ ਖੇਤਰ ਵਿੱਚ, ਜੇ ਇਸ ਤੋਂ ਹੋਰ ਦੱਖਣ ਵਲ ਨਹੀਂ, ਉਪਲਬਧ ਉਦਾਹਰਣਾਂ ਨੂੰ ਵੇਖਣਾ ਪਵੇਗਾ। ਇਸ ਦਾ ਸਬੂਤ ਭਟਕਲ ਵਿਖੇ ਕੇਟਾਪੀ ਨਾਰਾਇਣ ਜਾਂ ਗੋਆ ਵਿੱਚ ਕੇਰੀ ਵਿਖੇ ਵੇਤਾਲ ਮੰਦਰ ਹੈ।

ਬਾਦਾਮੀ ਦੇ ਚਾਲੂਕਿਆਂ ਦੇ ਵਿਸ਼ੇਸ਼ ਵਿਮਾਨ ਮੰਦਰਾਂ ਵਲ ਆਉਂਦਿਆਂ ਅਸੀਂ ਦੇਖਦੇ ਹਾਂ ਕਿ ਪਹਿਲੇ ਪ੍ਰਜਤਨ ਬਾਦਾਮੀ ਰਾਜਧਾਨੀ ਅਤੇ ਨਾਲ ਲਗਵੇਂ ਮਹਾਕੁਤੇਸਵਰ ਦੀਆਂ ਬਾਹਰਲੀਆਂ ਹੱਦਾਂ ਤੱਕ ਹੀ ਸੀਮਿਤ ਸਨ।

ਮਕੂਤੇਸਵਰਾ ਮੰਦਰ ਜਿਹੜਾ ਉੱਤਰੀ ਅਤੇ ਦੱਖਣੀ ਕਿਸਮ ਦੇ ਮੰਦਰਾਂ ਦੀ ਸ਼੍ਰੇਣੀ ਦਾ ਮੁਖ ਮੰਦਰ ਹੈ ਜਿਸ ਨੂੰ ਮਹਾਕੁਤੇਸਵਰ ਵਿੱਚ ਇੱਕ ਕੰਧ ਨੇ ਵਲਿਆ ਹੋਇਆ ਹੈ, ਵਾਸਤਵ ਵਿੱਚ ਇਕ ਸੁਤੰਤਰ ਥੰਮ੍ਹ (ਵਿਜੈ ਸਤੰਭ) ਉਤਲੇ ਸ਼ਿਲਾਲੇਖ ਅਨੁਸਾਰ ਜਿਹੜਾ ਇਸ ਦੇ ਸਾਹਮਣੇ ਖੜਾ ਸੀ ਤੇ ਅੱਜ ਕੱਲ੍ਹ ਬੀਜਾਪੁਰ ਅਜਾਇਬਘਰ ਵਿੱਚ ਰੱਖਿਆ ਹੋਇਆ ਹੈ, ਮੰਗਲੇਸਾ ਦੇ ਸਮੇਂ ਤੋਂ — ਛੇਵੀਂ ਸਦੀ ਦੇ ਅੰਤ ਤਕ — ਮੌਜੂਦ ਸੀ। ਸਪਸ਼ਟ ਰੂਪ ਵਿੱਚ ਮੰਦਰ ਨੂੰ ਪੱਥਰ ਨਾਲ ਮੁੜ ਬਣਾਇਆ ਗਿਆ ਹੈ ਅਤੇ ਪਿਛੋਂ ਇਸ ਦਾ ਕਾਇਆ ਕਲਪ ਕੀਤਾ ਗਿਆ ਪਰ ਇਸ ਵਿੱਚ ਹੁਣ ਵੀ ਬਹੁਤ ਸਾਰੀ ਪਹਿਲਾਂ ਵਾਲੀ ਵਿਸ਼ੇਸ਼ਤਾ

ਹੈ। ਵਿਮਾਨਾ ਦੇ ਆਦਿਤਲਾ ਦੀ ਦੂਹਰੀ ਕੰਧ ਹੈ ਤੇ ਵਿਚਕਾਰ ਚੱਲਣ-ਫਿਰਨ ਲਈ ਰਾਹ ਹੈ। ਬਾਹਰਲੀ ਕੰਧ ਅਤੇ ਹੇਠਾਂ ਅਧਿਸਥਾਨਾ ਦੇ ਹਰ ਪਾਸੇ ਦੇ ਮੱਧ ਵਿੱਚ ਖੱਪੇ ਹਨ ਜਿਨ੍ਹਾਂ ਵਿੱਚ ਦੇਵਾਕੋਸ਼ਥਾ ਹਨ। ਹਰ ਪਾਸੇ ਦੇ ਖੱਪਿਆਂ ਵਿੱਚ ਸਲਾਮੀ ਥੰਮ੍ਹਿਲਿਆਂ ਦੀ ਚੁਗਾਠ ਵਿੱਚ ਲੱਗੀਆਂ ਛੇਕਦਾਰ ਖਿੜਕੀਆਂ ਹਨ ਅਤੇ ਸਿਖਰ ਉੱਤੇ ਇਕ ਕਾਰਨਿਸ ਜਾਂ ਪ੍ਰਸਤਾਰਾ ਦਾ ਕਪੋਟਾ ਹੈ ਜਿਸ ਉੱਪਰ ਮਠ ਦੇ ਲਘੂ ਤੱਤ ਹਨ ਜਿਸ ਤਰ੍ਹਾਂ ਦੇ ਜਾਂ ਤਾਂ ਦੱਖਣੀ ਵਿਮਾਨਾ ਕਿਸਮ ਦੇ ਹਰਾ ਵਿੱਚ ਮਿਲਦੇ ਹਨ ਜਾਂ ਉੱਤਰੀ ਪ੍ਰਸਾਦਾ ਕਿਸਮ ਦੇ ਹਨ। ਇਹ ਅਸਲ ਵਿੱਚ ਇੱਕ ਉਨੱਤ ਪੱਖ ਹੈ ਜਿਹੜਾ ਏਹੋਲ ਵਿਖੇ ਦੁਰਗਾ ਮੰਦਰ ਦੇ ਦੇਵਾਕੋਸ਼ਥਾਂ ਵਿੱਚ ਉਪਲਬਧ ਹੈ। ਵਰਗਾਕਾਰ ਆਦਿਤਲਾ ਦੀ ਬਾਹਰਲੀ ਕੰਧ ਦੇ ਪ੍ਰਸਤਾਰਾ ਦੇ ਸਿਖਰ ਦੇ ਖੂੰਜਿਆਂ ਉੱਤੇ ਚਾਰ ਕਰਨਾਕੂਟਾ ਹਨ ਅਤੇ ਕੰਧ ਦੇ ਕੇਂਦਰੀ ਖੱਪਿਆਂ ਵਿਚਕਾਰ ਚਾਰ ਚਾਰ ਸਲਾ ਹਨ। ਸਾਹਮਣੇ ਵਾਲੇ ਚੌੜੇ ਵਰਗਾਕਾਰ ਮੰਡਪ ਦੀ ਨੀਂਹ ਬਣਾਉਣ ਲਈ, ਹੇਠਾਂ, ਅਧਿਸਥਾਨਾ ਅੱਗੇ ਨੂੰ ਵਧਾਇਆ ਗਿਆ ਅਤੇ ਚੌੜਾ ਕੀਤਾ ਗਿਆ ਹੈ। ਇਸ ਦੀਆਂ ਕੰਧਾਂ ਦੇ ਕੇਂਦਰੀ ਖੱਪੇ ਸ਼ਿਵ ਮੂਰਤੀਆਂ ਲਈ ਦੇਵਾਕੋਸ਼ਥਾ ਹਨ ਜਿਸ ਤਰ੍ਹਾਂ ਕਿ ਵਿਮਾਨਾ ਦੀ ਕੰਧ ਉੱਤੇ ਹੈ ਅਤੇ ਖੱਡਾਂ ਵਿੱਚ ਛੇਕਦਾਰ ਖਿੜਕੀਆਂ ਹਨ। ਦੂਜਾ ਤਲ, ਅੰਦਰਲੇ ਆਦਿਤਲਾ ਦੀ ਕੰਧ ਦੇ ਉਪਰਲੇ ਵਧਾਅ ਦੇ ਰੂਪ ਵਿੱਚ ਉੱਪਰ ਨੂੰ ਜਾਂਦਾ ਹੈ ਅਤੇ ਉਸ ਉੱਤੇ ਵੀ ਚਾਰ ਕਰਨਾਕੂਟਾ ਤੇ ਚਾਰ ਸਲਾ ਦਾ ਇਕ ਅਜਿਹਾ ਹੀ ਹਰਾ ਹੈ ਜਦ ਕਿ ਉਪਰ ਅਠਕੋਣੇ ਗ੍ਰਿਵਾ ਤੇ ਸਿਖਰ ਦੇ ਆੜੇ ਮੱਥਿਆਂ ਉੱਤੇ ਚਾਰ ਵੱਡੇ ਉਰਭਵੇਂ ਨੱਕਾਸ਼ੇ ਹੋਏ ਕੂਟਾ ਹਨ ਜਦ ਕਿ ਵਿਚਕਾਰਲੇ ਮੁਖ ਮੱਥਿਆਂ ਦੇ ਨਾਸਿਕਾ — ਅੱਗੇ ਹਨ।

ਮਹਾਕੂਤੇਸਵਰ ਇਹਾਤੇ ਦੇ ਦੱਖਣੀ ਸਿਰੇ ਉੱਤੇ, ਜਿਸ ਦਾ ਮੂੰਹ ਵੀ ਪੂਰਬ ਵੱਲ ਹੈ, ਮਲਿਕਅਰਜਨਾ ਮੰਦਰ ਹੈ ਜਿਸ ਦਾ ਦ੍ਵੀਤਲਾ, ਸੰਧਾਰਾ ਵਿਮਾਨਾ ਹੈ, ਮੁਕਤੇਸਵਰਾ ਦੀ ਕਿਸਮ ਵਰਗਾ ਹੀ ਹੈ। ਕੁਝ ਭਵਨ-ਨਿਰਮਾਣ ਸਬੰਧੀ ਵਿਸਥਾਰ ਅਤੇ ਬੁੱਤ-ਤਰਾਸ਼ੀ ਦੇ ਤੱਤਾਂ ਦੀਆਂ ਛੋਟੀਆਂ ਛੋਟੀਆਂ ਤਬਦੀਲੀਆਂ ਤੋਂ ਬਿਨ੍ਹਾਂ, ਇਸ ਵਰਗਾਕਾਰ ਵਿਮਾਨ ਦੇ ਗ੍ਰਿਵਾ ਅਤੇ ਸਿਖਰਾ ਅਠਕੋਣੇ ਹਨ। ਇਹ ਦੋਨੋਂ ਮੰਦਰ ਕੁਝ ਵਿਕਸਿਤ ਪੱਖਾਂ ਨੂੰ ਪ੍ਰਗਟਾਉਂਦੇ ਹਨ ਜਿਵੇਂ ਆਲਿਆਂ ਦੀ ਸਜਾਵਟ ਜਿਸ ਦਾ ਪਹਿਲਾਂ ਜ਼ਿਕਰ ਆ ਚੁੱਕਾ ਹੈ, ਤੋਂ ਬਿਨ੍ਹਾਂ ਮਠ ਦੇ ਫ਼ਰਸ਼ ਉਤੇ ਪਾਣੀ ਨੂੰ ਬਾਹਰ ਕੱਢਣ ਦਾ ਰਾਹ ਜਾਂ ਨਾਲੀ ਜਿਸ ਦਾ ਨਿਕਾਸ-ਦੁਆਰ ਉਤਰੀ ਪਾਸੇ ਵਲ ਸੀ।

ਮਲੇਜਿੱਟੀ ਸ਼ਿਵਾਲਿਆ ਜਿਹੜਾ ਬਾਦਾਮੀ ਦੀਆਂ ਪਹਾੜੀਆਂ ਵਿੱਚ ਇੱਕ ਬਾਹਰਲੇ ਟਿੱਲੇ ਉੱਤੇ ਖੜਾ ਹੈ, ਬਹੁਤ ਹੀ ਸਾਧਾਰਨ ਇਮਾਰਤ ਹੈ ਜਿਹੜੀ ਬੇਢਬੇ ਢੰਗ ਨਾਲ ਇਕਹਿਰੀ-ਕੰਧ ਵਾਲੇ ਨਿਰਅੰਧਾਰਾ ਵਿਮਾਨਾ ਦੀ ਬਣੀ ਹੋਈ ਹੈ ਜਿਹੜਾ ਬਲੂਆ-ਪੱਥਰ ਦੇ ਵੱਡੇ ਵੱਡੇ ਟੋਟਿਆਂ ਨਾਲ ਬਣਿਆ ਹੋਇਆ ਹੈ। ਜਿਸ ਤੋਂ ਪਹਿਲਾਂ ਘੱਟ ਚੌੜਾਈ ਵਾਲੀ ਇੱਕ ਚਾਰ-ਥੰਮ੍ਹਾਂ ਵਾਲੀ ਖੁੱਲ੍ਹੀ ਡਿਉਢੀ ਹੈ ਤੇ ਇਹ ਸਭ ਤਰਾਸ਼ੇ ਹੋਏ ਇੱਕ ਸਾਂਝੇ ਅਧਿਸਥਾਨਾ ਉੱਤੇ ਖੜਾ ਹੈ। ਵਿਮਾਨਾ ਦੇ ਆਦਿਤਲਾ ਦਾ ਚਾਰ ਕਰਨਾਕੂਟਾ ਅਤੇ ਚਾਰ ਸਜਾ ਦਾ ਹਰਾ, ਸਾਹਮਣੇ ਮੰਡਪ ਦੇ ਉੱਪਰ ਫੈਲਿਆ ਹੋਇਆ ਹੈ, ਸਾਹਮਣੇ ਵਾਲੇ ਦੋ ਵਿਮਾਨਾ ਕਰਨਾਕੂਟਾ, ਮੰਡਪਾ ਦੇ ਪਿਛਲੇ ਕਰਨਾਕੂਟਾ ਵੀ ਹਨ, ਵਿਮਾਨਾ ਦੇ ਦੂਜੇ ਤਲ ਦਾ ਵੀ ਚਾਰ ਕੂਟਾ ਤੇ ਚਾਰ ਸਲਾ ਦਾ ਉਹੋ ਜੇਹਾ ਹਰਾ ਹੈ। ਚਾਰ ਹੋਰ ਕਰਨਾਕੂਟਾ ਜਿਹੜੇ ਗ੍ਰਿਵਾ-ਸਿਖਰਾ ਨਾਲ ਐਨ ਜੁੜੇ ਹੋਏ ਹਨ। ਅਤੇ ਅਠਕੋਣੇ ਗ੍ਰਿਵਾ ਦੇ ਕੋਨਿਆਂ ਵਾਲੇ ਮੱਥਿਆਂ ਨੂੰ ਢੱਕਦੇ ਹਨ, ਅਠਕੋਣੇ ਸਿਖਰ ਦੀ

ਬੈਠੀ ਹੋਈ ਗੁੰਬਦ ਤੋਂ ਥੋੜ੍ਹਾ ਜਿਹਾ ਉੱਚੇ ਹਨ ਅਤੇ ਇਸ ਤਰ੍ਹਾਂ ਵਿਮਾਨ ਨੂੰ ਅਜੀਬ ਜਿਹਾ ਰੂਪ ਪ੍ਰਦਾਨ ਕਰਦੇ ਹਨ। ਗ੍ਰਿਵਾ ਦੇ ਪ੍ਰਮੁੱਖ ਮੱਥਿਆਂ ਉੱਤੇ ਇਕੋ ਜਿਹੇ ਆਕਾਰ ਦੇ ਚਾਰ ਨਾਸਿਕਾ ਹਨ। ਵਿਮਾਨਾ ਕੰਧ ਦੇ ਹਰ ਇਕ ਮੱਥੇ ਉੱਤੇ ਤਿੰਨ ਖੱਪੇ, ਕ੍ਰਮਵਾਰ ਦੋ ਅੰਤਲੇ ਕਰਨਾਕੂਟਾ ਅਤੇ ਕੇਂਦਰੀ ਸਲਾ ਦੇ ਅਨੁਸਾਰੀ ਹਨ ਤੇ ਉਹਨਾਂ ਵਿੱਚ ਦੇਵਤਿਆਂ ਦੀਆਂ ਮੂਰਤੀਆਂ ਲਈ ਸਾਦਾ ਆਇਤਾਕਾਰ ਆਲੇ ਹਨ। ਏਸੇ ਤਰ੍ਹਾਂ ਮੰਡਪਾ ਦੀਆਂ ਪਾਸਿਆਂ ਵਾਲੀਆਂ ਕੰਧਾਂ ਵਿੱਚ, ਹਰਾ ਤੱਤਾਂ ਅਨੁਸਾਰ ਪੰਜ ਖੱਡੇ ਹਨ। ਹਰ ਇੱਕ ਪਾਸੇ ਦੇ ਕੇਂਦਰੀ ਖੱਡੇ ਵਿੱਚ ਇਕ ਦੇਵਾਕੋਸ਼ਥਾ ਹੈ ਜਿਹੜੀ ਮੁੜ ਸਾਹਮਣੇ ਵਾਲੀ ਪੂਰਬੀ ਕੰਧ, ਜਿਹੜੀ ਮਠ ਪ੍ਰਵੇਸ਼–ਦੁਆਰ ਦੇ ਦੋਨੋਂ ਪਾਸੇ ਹੈ, ਦੇ ਦੋਨੋਂ ਪਾਸਿਆਂ 'ਤੇ ਹਨ। ਮੰਡਪਾ ਕੰਧ ਦੇ ਹਰ ਇੱਕ ਪਾਸੇ ਵਾਲੇ ਮੱਥੇ ਦੇ ਉੱਤਰ ਤੇ ਦੱਖਣ ਦੇ ਸਭ ਤੋਂ ਬਾਹਰਲੇ ਆਲਿਆਂ ਵਿੱਚ ਛੇਕਦਾਰ ਖਿੜਕੀਆਂ ਹਨ।

ਬਾਦਾਮੀ ਕਿਲੇ ਵਿੱਚ ਹੇਠਲਾ ਸਿਵਾਲਿਆ, (ਕੋਈ ਹੋਰ ਨਾਂ ਨਾ ਹੋਣ ਕਰਕੇ ਏਹੀ ਇਸਦਾ ਨਾਂ ਹੈ) ਜਿਹੜਾ ਸ਼ਾਇਦ ਮੂਲ ਰੂਪ ਵਿੱਚ ਵਿਸ਼ਨੂੰ ਨੂੰ ਸਮਰਪਿਤ ਸੀ, ਇੱਕ ਛੁਟੇਰੀ ਰਚਨਾ ਹੈ ਤੇ ਲਗਭਗ ਮਲੇਜਿੱਟੀ ਸਿਵਾਲਿਆਂ ਵਰਗੀ ਹੈ ਪਰ ਇਸ ਨਾਲੋਂ ਇੱਕ ਪੱਖ ਤੋਂ ਭਿੰਨ ਹੈ ਅਰਥਾਤ ਇਸ ਦਾ ਆਦਿਤਲਾ ਦੋਹਰੀ–ਕੰਧ ਦਾ ਹੈ ਜਾਂ ਸੰਧਾਰਾ ਹੈ। ਸਾਰੇ ਤਲਾਂ ਉੱਤੇ ਹਰਾ ਦੇ ਤੱਤ ਮੌਜੂਦ ਹਨ ਅਤੇ ਗ੍ਰਿਵਾ ਤੇ ਸਿਖਰਾ ਅਠਕੋਣੇ ਅਤੇ ਕੂਟਾ ਨੱਕਾਸ਼ੇ ਹੋਏ ਹਨ।

ਉਪਰਲੇ ਸ਼ਿਵਾਲਾ ਦਾ, ਜਿਹੜਾ ਬਾਦਾਮੀ ਵਿਖੇ ਕਿਲ੍ਹੇ ਵਿਚਲੀ ਪਹਾੜੀ ਉੱਤੇ ਥੋੜ੍ਹਾ ਉੱਚੇ ਥਾਂ ਹੈ, ਸੰਧਾਰਾ ਵਿਮਾਨਾ ਵਿਉਂਤ ਵਿੱਚ ਵਰਗਾਕਾਰ ਹੈ ਜਿਸ ਵਿੱਚ ਵਿਮਾਨਾ ਆਦਿਤਲਾ ਦੀ ਬਾਹਰਲੀ ਕੰਧ, ਉਹੋ ਜਿਹੇ ਵਧੇ ਹੋਏ ਅਧਿਸਥਾਨਾ ਉੱਪਰ, ਅੱਗੇ ਨੂੰ ਵਧੀ ਹੋਈ ਹੈ, ਜਿਹੜੀ ਇੱਕ ਵੱਡੇ ਮੰਡਪ ਨੂੰ ਘੇਰਾ ਪਾਉਂਦੀ ਹੈ। ਮੰਡਪਾ ਬੰਦ ਹੈ ਅਤੇ ਉਸਦੇ ਅੰਦਰ ਥੰਮ੍ਹ ਹਨ। ਕੇਂਦਰੀ ਭਾਗ ਓਸੇ ਦੀ ਚੌੜਾਈ ਦੀ ਚਪਟੀ ਛੱਤ ਹੇਠਾਂ ਹੈ ਜਿਹੋ ਜੇ ਹੀ ਚੌੜਾਈ ਪਿਛਲੇ ਮਠ ਦੀ ਹੈ। ਪਾਸੇ ਵੱਲ ਦੇ ਦੋ ਲਾਂਘੇ, ਵਿਮਾਨਾਂ ਆਦਿਤਲਾ ਦੀਆਂ ਦੋਹਰੀਆਂ ਕੰਧਾਂ ਵਿਚਕਾਰਲੇ ਰਾਹ ਨੂੰ ਅੱਗੇ ਲਿਜਾਂਦੇ ਹਨ ਜਿਨ੍ਹਾਂ ਦੀਆਂ ਛੱਤਾਂ ਢਲਵੀਆਂ ਹਨ ਜਿਸ ਤਰ੍ਹਾਂ ਕਿ ਚੱਲਣ–ਫਿਰਨ ਵਾਲੇ ਰਾਹ ਦੀ ਹਾਲਤ ਵਿੱਚ ਵੀ ਹੈ। ਆਦਿਤਲਾ ਦੀਆਂ ਬਾਹਰਲੀਆਂ ਕੰਧਾਂ ਅਤੇ ਮੂਹਰਲਾ ਮੰਡਪ ਵਾਰੀ ਵਾਰੀ ਉੱਭਰੇ ਹੋਏ ਤੇ ਪਿੱਛੇ ਨੂੰ ਹਟੇ ਹੋਏ ਹਨ। ਖੱਪੇ ਥੰਮ੍ਹਲਿਆਂ ਵਿੱਚ ਘਿਰੇ ਹੋਏ ਹਨ ਅਤੇ ਉਹ ਉਹਨਾਂ ਦੇ ਪ੍ਰਸਤਾਰਾ ਦੀ ਚੋਟੀ ਉਪਰਲੇ ਹਰਾ ਤੱਤਾਂ ਵਿਚਕਾਰਲੇ ਚੌੜੇ ਫਾਸਲੇ ਅਨੁਸਾਰ ਹਨ। ਖੱਪਿਆਂ ਦੇ ਥੰਮਲੇ ਛੋਟੇ ਹਨ, ਉਹਨਾਂ ਦੇ ਉਪਰ ਸਿਖਰ 'ਤੇ ਪ੍ਰਸਤਾਰਾ ਦੇ ਕਾਰਨਿਸ ਦੇ ਕੁੱਡੂ ਗੁੰਬਦ ਹਨ। ਦੂਜਾ ਤਲ ਉੱਚਾ ਹੈ ਜਿਹੜਾ ਆਦਿਤਲ ਦੀ ਅੰਦਰਲੀ ਕੰਧ ਦੇ ਵਾਧੇ ਦੇ ਰੂਪ ਵਿੱਚ ਉਪਰ ਨੂੰ ਜਾਂਦਾ ਹੈ। ਇਸ ਦੇ ਸਿਖਰ ਉੱਤੇ ਹਰਾ ਨਹੀਂ ਹੈ। ਇਸ ਦੇ ਉਪਰ ਤੀਜਾ ਤਲ ਘੱਟ ਉਚਾਈ ਵਾਲਾ ਹੈ ਅਤੇ ਇਸ ਵਿੱਚ ਵੀ ਹਰਾ ਤੱਤ ਨਹੀਂ ਹਨ। ਗ੍ਰਿਵਾ ਤੇ ਸਿਖਰਾ ਵਰਗਾਕਾਰ ਹਨ, ਵਿਮਾਨਾ ਦੇ ਬਾਕੀ ਦੇ ਹੇਠਲੇ ਭਾਗ ਵਾਂਗ, ਅਤੇ ਉਹਨਾਂ ਦੁਆਲੇ ਨੱਕਾਸ਼ੇ ਹੋਏ ਕੂਟਾ ਨਹੀਂ ਹਨ ਜਿਵੇਂ ਕਿ ਦੂਜੀਆਂ ਸੂਰਤਾਂ ਵਿੱਚ ਹੈ।

ਇਸ ਸ਼੍ਰੇਣੀ ਦੇ ਪਹਿਲੇ ਵਿਮਾਨ–ਰੂਪਾਂ, ਜਿਨ੍ਹਾਂ ਤੋਂ ਸੱਤਵੀਂ ਸਦੀ ਦੌਰਾਨ ਵਿਕਾਸ ਦੇ ਭਿੰਨ ਭਿੰਨ ਪੜਾਵਾਂ ਦਾ ਪਤਾ ਲਗਦਾ ਹੈ, ਦੇ ਟਾਕਰੇ ਉੱਤੇ ਸਾਡੇ ਕੋਲ, ਪਟਾਡਕਲ

ਵਿੱਚ ਸੰਗਮੇਸ਼ਵਰਾ, ਵਿਰੂਪਕਸ਼ਾ ਅਤੇ ਮਲਿਕਅਰਜਨਾ ਮੰਦਰਾਂ ਦੇ ਪੂਰੇ-ਸੂਰੇ ਵਿਮਾਨ ਰੂਪ ਹਨ ਜਿਹੜੇ ਕਾਫੀ ਹੱਦ ਤਕ ਸਮਕਾਲੀ ਪੱਲਵਾਂ ਦੇ ਬਣਾਏ ਹੋਏ ਮੰਦਰਾਂ ਅਤੇ ਉਹਨਾਂ ਦੇ ਪਹਿਲੇ ਇੱਕ-ਪੱਥਰੇ ਰਥਾਂ ਦੇ ਵਿਮਾਨਾਂ ਦੇ ਨਿਖਰੇ ਹੋਏ ਰੂਪਾਂ ਨੂੰ ਪ੍ਰਗਟਾਉਂਦੇ ਹਨ। ਸੰਗਮੇਸਵਰਾ ਤਿੰਨਾਂ ਵਿੱਚੋਂ ਸਭ ਤੋਂ ਪਹਿਲਾ ਹੈ ਅਤੇ ਚਾਲੂਕੀਆ ਵਿਜੇਦਿਤੀਆ, (697-739 ਈਸਵੀ) ਨੇ ਬਣਾਇਆ ਤੇ ਇਹ ਬਾਕੀਆਂ ਨਾਲੋਂ ਪੱਲਵਾਂ ਆਕਾਰ ਦੇ ਨੇੜ-ਤੇੜ ਹੈ ਕਿਉਂਕਿ ਉਪਰਲੇ ਤਲਾਂ ਦੇ ਮੂਹਰੇ ਅਤੇ ਇਸਦੇ ਹੇਠਲੇ ਮਠ ਸਾਹਮਣੇ ਅੰਤਰਾਲ ਜਾਂ ਅਰਧ-ਮੰਡਪ ਦੇ ਸਿਖਰ ਉਪਰਲੀ ਚੋਟੀ ਉਤਲੇ ਵਿਮਾਨਾ ਦੇ ਗ੍ਰਿਵਾ-ਸਿਖਰ ਖੇਤਰ ਤੋਂ ਕੋਈ ਸੁਕਾਨਾਸਿਕਾ ਜਾਂ ਪਾਖਾ ਵਰਗਾ ਵਧਿਆ ਹੋਇਆ ਵਧਾਅ ਨਹੀਂ ਹੈ। ਦੂਜੇ ਦੋਹਾਂ, ਅਰਥਾਤ ਵਿਕਰਮਾਦਿਤੀਆ II ਦੀ ਰਾਣੀ (733-746 ਈਸਵੀ) ਦਾ ਬਣਾਇਆ ਹੋਇਆ ਵੀਰੂਪਕਸ਼ਾ ਅਤੇ ਜਲਦੀ ਹੀ ਪਿਛੋਂ ਇੱਕ ਹੋਰ ਰਾਣੀ ਦਾ ਬਣਾਇਆ ਹੋਇਆ ਮਲਿਕਅਰਜਨਾ, ਵਿੱਚ ਸੁਕਾਨਾਸਿਕਾ ਹਨ ਜਿਹੜੇ ਇਹਨਾਂ ਨੂੰ ਚਾਲੂਕੀਆ ਵਿਮਾਨਾ ਦੀ ਸ਼੍ਰੇਣੀ ਤੋਂ ਸਭ ਤੋਂ ਪਹਿਲੇ ਵਿਮਾਨਾਂ ਦਾ ਰੂਪ ਦਿੰਦੇ ਹਨ ਜਿਹੜੇ ਇਸ ਵਿਸ਼ੇਸ਼ ਭਵਨ-ਨਿਰਮਾਣ ਵਿਧੀ ਦੇ ਅੰਸ਼ ਨੂੰ ਅਪਣਾਉਂਦੇ ਹਨ ਤੇ ਇਸੇ ਤਰ੍ਹਾਂ ਦੇ ਅੰਸ਼ ਐਲੋਰਾ ਵਿਖੇ ਪਿਛਲੀ ਕੈਲਾਸ਼ ਇਕ-ਪੱਥਰੀ ਇਮਾਰਤ ਵਿੱਚ ਹਨ। ਸੰਗਮੇਸਵਰਾ ਅਤੇ ਵੀਰੂਪਕਸ਼ਾ ਦੋਨੋਂ ਇੱਕ ਦੂਜੇ ਵਰਗੇ ਹਨ ਕਿਉਂਕਿ ਉਹਨਾਂ ਦੀ ਨੀਂਹ ਤੋਂ ਸਿਖਰ ਤਕ, ਵਰਗਾਕਾਰ ਵਿਉਂਤ ਹੈ ਤੇ ਇਸ ਤਰ੍ਹਾਂ ਉਹ ਨਾਗਰਾ ਸ਼੍ਰੇਣੀ ਦੇ ਹਨ। ਮਲਿਕਅਰਜਨਾ ਦਾ ਗੋਲਾਕਾਰ ਗ੍ਰਿਵਾ ਤੇ ਸਿਖਰ ਵਰਗਾਕਾਰ ਤਲਾਂ ਤੋਂ ਉਚੇਰਾ ਹੈ ਅਤੇ ਇਸ ਲਈ ਵੇਸਾਰਾ ਸ਼੍ਰੇਣੀ ਦਾ ਹੈ।

ਸੰਗਮੇਸਵਰਾ ਵਿਮਾਨਾ ਦਾ, ਜਿਹੜਾ ਤਿੰਨ-ਤਲਾ ਹੈ, ਦੂਹਰੀ ਕੰਧ ਵਾਲਾ ਸੰਧਾਰਾ ਆਦਿਤਲਾ ਹੈ, ਜਿਸ ਦੀ ਅੱਗੇ ਨੂੰ ਵਧੀ ਹੋਈ ਬਾਹਰਲੀ ਕੰਧ, ਉਸੇ ਤਰ੍ਹਾਂ ਨਾਲ ਵਧੇ ਹੋਏ ਅਧਿਸਥਾਨਾ ਉੱਪਰ ਅਰਧ-ਮੰਡਪਾ ਬਣਾਉਂਦੀ ਹੈ ਜਿਸ ਦੇ ਅੰਦਰ ਪੰਜ ਪੰਜ ਥੰਮ੍ਹਾਂ ਦੀਆਂ ਚਾਰ ਕਤਾਰਾਂ ਹਨ। ਮਹਾਮੰਡਪਾ ਦੇ ਉਤਰ ਵਾਲੀ ਬਾਹੀ ਦੇ ਮੱਧ ਵਿੱਚ ਥੰਮ੍ਹਾਂ ਵਾਲੀ ਇਕ ਖੁਲ੍ਹੀ ਡਿਉਢੀ ਜੁੜੀ ਹੋਈ ਹੈ। ਇਸ ਕੰਧ ਦੇ ਬਾਹਰਲੇ ਪਾਸੇ ਦੇ, ਜਿਹੜਾ ਵਾਰੀ ਵਾਰੀ ਉਭਰਿਆ ਹੋਇਆ ਹੈ ਅੰਦਰ ਨੂੰ ਗਿਆ ਹੋਇਆ ਹੈ, ਖੱਪਿਆਂ ਵਿੱਚ ਕੋਵਾਕੋਸ਼ਥਾ ਦੀ ਲੜੀ ਹੈ ਜਿਨ੍ਹਾਂ ਵਿੱਚ ਵਿਭਿੰਨ ਤਰ੍ਹਾਂ ਦੀ ਮੂਰਤੀ ਕਲਾ ਵਿਚ ਦੇਵਤਿਆਂ ਦੇ ਬੁੱਤ ਹਨ। ਇਸ ਵਿਮਾਨ ਦੀ ਬਾਹਰਲੀ ਕੰਧ ਉਤਲੇ ਪ੍ਰਸਾਰਾ ਅਤੇ ਇਸ ਦੇ ਅਗਲੇ ਮੰਡਪਾ ਦੀ ਕੰਧ ਦੇ ਵਧਾਅ ਵਿੱਚ, ਕਰਨਾਕੂਟਾ ਤੇ ਸਲਾਂ ਦਾ ਹਰਾ ਹੈ ਜਿਹੜਾ ਹੇਠਲੇ ਉਭਰੇ ਹੋਏ ਖੱਪਿਆਂ ਦੇ ਅਨੁਸਾਰ ਹੈ। ਹਰ ਪਾਸੇ ਦੇ ਮੱਧ ਉੱਤੇ, ਹਰਾ ਦੇ ਛੱਤੀ ਵਿਹੜੇ ਦੇ ਪਾਣੀ-ਨਿਕਾਸ ਲਈ, ਆਰ-ਪਾਰ ਮੋਰੀਆਂ ਕੀਤੀਆਂ ਗਈਆਂ ਹਨ। ਉਹਨਾਂ ਉਪਰ ਹਰਾ ਅੰਸ਼ ਦੇ ਆਰੰਭਿਕ ਪੰਜਾਰਾ ਹਨ। ਸ਼ਾਇਦ ਚਾਲੂਕਿਆਂ ਦੇ ਵਿਮਾਨਾ ਤੇ ਉਹਨਾਂ ਦੇ ਹੋਰ ਦੂਜੇ ਵਿਮਾਨਾਂ ਵਿੱਚ ਇਸ ਤੀਜੇ ਵਿਸ਼ੇਸ਼ ਅੰਸ਼ ਦਾ ਪਹਿਲਾ ਪ੍ਰਗਟਾਉ ਹੈ। ਦੂਜੇ ਤਲਾ ਵਿੱਚ ਵੀ, ਜਿਹੜਾ ਆਦਿਤਲਾ ਦੀ ਅੰਦਰਲੀ ਕੰਧ ਦਾ ਉਪਰ ਵੱਲ ਨੂੰ ਵਾਧਾ ਹੈ, ਚਾਰ ਕਰਨਾਕੂਟਾਂ ਤੇ ਚਾਰ ਸਲਾਂ ਦਾ ਇੱਕ ਹਰਾ ਹੈ ਜਦ ਕਿ ਤੀਜੇ ਤਲਾ ਦੇ ਪ੍ਰਮੁੱਖ ਪਾਸਿਆਂ ਉੱਤੇ ਕੇਵਲ ਚਾਰ ਸਲਾ ਹਨ ਜਿਹੜੇ ਗ੍ਰਿਵਾ ਤੇ ਸਿਖਰਾ ਖੇਤਰ ਦੇ ਨਾਸਿਕਾ ਛਜਿਆਂ ਦੇ ਸਾਹਮਣੇ ਆਉਂਦੇ ਹਨ। ਉਪਰਲੇ ਤਲਾ ਦੇ ਹਰਾ ਵਿੱਚ ਕਰਨਾਕੂਟਾ ਦੀ ਅਣਹੋਂਦ, ਹਰਾ ਦੇ ਆਪਣੇ ਖਾਤਮੇ ਵੱਲ ਅਤੇ ਇਸ ਦੀ ਥਾਂ ਖੂੰਜਿਆਂ ਉੱਤੇ ਮੁਖ ਦੇਵਤਾ ਦੇ ਵਾਹਣਾਂ

ਤੇ ਲੰਚਣਾਂ ਦੇ ਰੱਖਣ ਦਾ ਪਹਿਲਾ ਕਦਮ ਹੈ। ਇਹ ਬੜੀ ਮਹੱਤਵਪੂਰਨ ਤਬਦੀਲੀ ਹੈ ਜਿਹੜੀ ਲਗਭਗ ਇਕੋ ਸਮੇਂ, ਜੇ ਇਸ ਤੋਂ ਰਤਾ ਪਹਿਲਾਂ ਨਹੀਂ, ਪੱਲਵਾਂ ਦੇ ਮੰਦਰਾਂ, ਜਿਵੇਂ ਸ਼ੋਰ-ਮੰਦਰ ਅਤੇ ਕਾਂਚੀ ਦੇ ਕੈਲਾਸ਼ਨਾਥ ਵਿੱਚ ਹੋਈ। ਸੰਗਮੇਸਵਰਾ ਇੱਕ ਹੋਰ ਸੀਮਾ-ਚਿੰਨ੍ਹ ਇਸ ਤਰ੍ਹਾਂ ਸਥਾਪਿਤ ਕਰਦਾ ਹੈ ਕਿ ਇਸ ਦੀ ਵਿਉਂਤ ਵਿੱਚ ਇਸ ਦੇ ਦੋਨੋਂ ਸਿਰਿਆਂ ਉੱਤੇ ਅਰਧ-ਮੰਡਪਾ ਦੇ ਦੋ ਮਠ ਹਨ ਜਿਹੜੇ ਉਪਾਸਨਾ-ਗ੍ਰਹਿ ਦੇ ਪ੍ਰਵੇਸ਼-ਦੁਆਰ ਦੇ ਦੋਵੇਂ ਪਾਸੇ ਹਨ ਜਿਹੜੇ ਦੁਰਗਾ ਅਤੇ ਗਣਪਤੀ ਨੂੰ ਸਮਰਪਿਤ ਹਨ।

ਵੀਰੂਪਕਸ਼ਾ ਮੁੱਢਲੇ ਚਾਲੂਕਿਆਂ ਦਾ ਸਭ ਤੋਂ ਵੱਡਾ ਬਣਾਏ ਹੋਏ ਮੰਦਰਾਂ ਦਾ ਮੰਦਰ-ਸਮੂਹ ਹੈ, ਜਿਹੜਾ ਇੱਕ ਉੱਚੇ ਚਾਰ-ਮੰਜ਼ਿਲੇ ਵਿਮਾਨਾ ਦਾ ਬਣਿਆ ਹੋਇਆ ਹੈ ਜਿਸ ਦੇ ਧੁਰੇ 'ਤੇ ਮੰਡਪਾ ਹਨ ਅਤੇ ਘੇਰੇ ਉੱਤੇ ਸਿਹਣ ਦੇ ਦੁਆਲੇ ਦੋ-ਮੰਜ਼ਿਲੇ ਕੂਟਾ ਤੇ ਸਲਾ ਕਿਸਮ ਦੇ ਪਰਿਵਾਰਾ ਉਪ-ਮਠ ਹਨ ਤੇ ਸਾਰੇ ਦੇ ਦੁਆਲੇ ਇੱਕ ਪਰਾਕਾਰਾ ਕੰਧ ਹੈ ਜਿਸ ਦੇ ਮੂਹਰਲੇ ਪਾਸੇ ਤੇ ਪਿੱਛੇ, ਪੂਰਬ ਤੇ ਪੱਛਮ ਉੱਤੇ, ਗੋਪੁਰਾ ਪ੍ਰਵੇਸ਼-ਦੁਆਰ ਹਨ ਜਿਹੜੇ ਫੇਰ ਚਾਲੂਕੀਆ ਸ਼੍ਰੇਣੀ ਵਿੱਚ ਸਭ ਤੋਂ ਪਹਿਲੇ ਹਨ। ਵਰਗਾਕਾਰ ਇਮਾਰਤਾਂ ਦਾ ਸੰਧਾਰਾ ਆਦਿਤਲਾ ਹੈ ਜਿਸ ਦੀ ਬਾਹਰਲੀ ਕੰਧ ਤੇ ਹੇਠਾਂ ਅਧਿਸਥਾਨਾ ਵੀ, ਹਰ ਪਾਸੇ ਉੱਤੇ, ਪੰਜ ਖੱਪਿਆਂ ਅਤੇ ਚਾਰ ਆਲਿਆਂ ਵਿੱਚ ਵੰਡਿਆ ਹੋਇਆ ਹੈ। ਉਹ ਭਿੰਨ ਭਿੰਨ ਤਰ੍ਹਾਂ ਦੀ ਚੌੜਾਈ ਦੇ ਹਨ ਅਤੇ ਆਪਣੇ ਕੋਨਿਆਂ ਵਾਲੇ ਕਰਨਾਕੂਟਾਂ, ਕੇਂਦਰੀ ਸਲਾਂ ਅਤੇ ਉਸ ਪਾਸੇ ਦੇ ਪ੍ਰਸਤਾਰਾ ਉਪਰਲੇ ਹਰਾ ਵਿਚਕਾਰਲੇ ਪੰਜਾਰਾ ਅਨੁਸਾਰ ਹਨ। ਮੰਡਪਾ ਬਹੁ-ਥੰਮ੍ਹਾਂ ਵਾਲਾ ਹੈ ਜਿਸ ਦੇ ਭਾਰੀ ਸਤੰਭ ਨਕਾਸ਼ੇ ਹੋਏ ਹਨ ਅਤੇ ਇਸ ਦੇ ਤਿੰਨ ਰਾਹ ਹਨ ਅਤੇ ਇਸਦੇ ਤਿੰਨ ਪਾਸਿਆਂ, ਪੂਰਬ, ਉੱਤਰ ਅਤੇ ਦੱਖਣ ਉੱਤੇ ਥੰਮ੍ਹਾਂ ਵਾਲੀਆਂ ਵਧਵੀਆਂ ਡਿਉਢੀਆਂ ਹਨ। ਮੰਡਪਾ ਪ੍ਰਸਤਾਰਾ ਦੇ ਸਿਖਰ ਉੱਤੇ ਹਰਾ ਦੇ ਸਲਾਂ ਨੂੰ, ਜਿਹੜੇ ਇਹਨਾਂ ਤਿੰਨ ਪ੍ਰਵੇਸ਼-ਦੁਆਰਾਂ ਉਪਰ ਆਉਂਦੇ ਹਨ ਜਿਵੇਂ ਐਲੋਰਾ ਦੇ ਕੈਲਾਸਾ ਵਿੱਚ ਹੈ, ਆਕਾਰ ਵਿੱਚ, ਹਰਾ ਦੇ ਬਾਕੀ ਤੱਤਾਂ ਨਾਲੋਂ ਵੱਡਾ ਬਣਾਇਆ ਗਿਆ ਹੈ ਤਾਂ ਜੋ ਛੋਟੇ ਗੋਪੁਰਦੁਆਰਾਂ ਨੂੰ ਉਭਾਰ ਸਕਣ। ਦੇਵਕੋਸ਼ਥਾ ਦੇ ਆਲਿਆਂ ਵਿੱਚ, ਜਿਹੜੇ ਥੰਮ੍ਹਲਿਆਂ ਵਿਚਕਾਰ ਹਨ ਥੰਮ੍ਹਲੇ ਜਿਹੜੇ ਉਭਰਵੇਂ ਲਾਂਘਿਆਂ ਦੁਆਲੇ ਹਨ, ਭਿੰਨ ਤਰ੍ਹਾਂ ਦੀਆਂ ਮੂਰਤੀਆਂ ਹਨ ਜਿਨ੍ਹਾਂ ਨੂੰ ਕੂਟਾ, ਪੰਜਾਰਾ ਜਾਂ ਤੋਰਾਨਾ ਚੌਖਟਾਂ ਵਿੱਚ ਰੱਖਿਆ ਗਿਆ ਹੈ। ਅਰਧ-ਮੰਡਪਾ ਦੇ ਅੰਦਰ ਦੁਰਗਾ ਅਤੇ ਗਣੇਸ਼ ਲਈ ਮਠ ਹਨ। ਦੂਜੇ ਸਲਾ ਦੇ ਚਾਰ ਕਰਨਾਕੂਟਾ ਹਨ ਅਤੇ ਤਿੰਨ ਪਾਸਿਆਂ ਉੱਤੇ, ਇਸ ਦੇ ਪਰਸਤਾਰਾ ਉੱਤੇ ਤਿੰਨ ਸਲਾ ਹਨ। ਏਸੇ ਤਰ੍ਹਾਂ ਘੱਟ ਉਚਾਈ ਵਾਲੀ ਤੀਜੀ ਛੁਟੇਰੀ ਮੰਜ਼ਿਲ ਦੇ ਚਾਰ ਕਰਨਾਕੂਟਾ ਅਤੇ ਤਿੰਨ ਸਲਾ ਹਨ, ਦੋਨਾਂ ਤਲਾਂ ਦਾ ਮੱਥਾ ਜਿਹੜਾ ਅੰਤਰਾਲਾ ਉਪਰ ਦੀ ਪੰਗਤੀ-ਨੁਮਾ ਸੁਕਾਨਾਸਿਕਾ ਦੇ ਰੂਪ ਵਿੱਚ ਵਧਿਆ ਹੋਇਆ ਹੈ ਜਿਹੜਾ ਰੂਪ-ਰੇਖਾ ਵਿੱਚ ਇਕ ਬਹੁ-ਮੰਜ਼ਿਲੇ ਗੁੰਬਦਦਾਰ ਮਠ ਵਾਂਗ ਹੈ ਜਿਸ ਦਾ ਢੁੱਕਵਾਂ ਮੱਥਾ ਹੈ। ਚੌਥੀ ਮੰਜ਼ਿਲ ਦੇ, ਜਿਹੜੀ ਹੋਰ ਵੀ ਛੋਟੀ ਹੈ, ਹਰਾ ਵਿੱਚ ਕੇਵਲ ਚਾਰ ਕਰਨਾਕੂਟਾ ਹਨ ਜਿਸ ਵਿੱਚੋਂ ਚਾਰ ਸਲਾਂ ਨੂੰ ਖ਼ਤਮ ਕਰ ਦਿੱਤਾ ਗਿਆ ਹੈ ਜਿਸ ਤਰ੍ਹਾਂ ਕਿ ਤਿਰੁਪੁੱਤਰ ਵਿੱਚ ਪਾਂਡੇ ਤਲੀਨਾਥ ਮੰਦਰ ਵਿੱਚ ਹੈ, ਜਿਸ ਨਾਲ ਗ੍ਰਿਵਾ-ਸਿਖਰਾ ਖੇਤਰ ਦੇ ਚਾਰ ਨਾਸਿਕਾ ਪੂਰੀ ਤਰ੍ਹਾਂ ਨਾਲ ਦਿਖਾਈ ਦਿੰਦੇ ਹਨ। ਪਰਾਕਾਰਾ ਕੰਧ ਦੇ ਮੁੰਡੇਰ ਉੱਤੇ ਕੂਟਾ ਤੇ ਸਲਾਂ ਦੀ ਲੜੀ ਹੈ ਜਿਸ ਤਰ੍ਹਾਂ ਦੀ ਪੱਲਵਾਂ ਸ਼ੋਰ ਮੰਦਰ ਦੇ ਵੱਡੇ ਵਿਮਾਨਾ ਦੇ ਪਰਾਕਾਰਾ ਉੱਤੇ ਹੈ।

ਵਿਰੂਪਕਸ਼ਾ ਦੇ ਕੋਲ ਬਣਿਆ ਮਲਿਕਅਰਜਨਾ, ਇੱਕ ਛੁਟੇਰਾ ਮੰਦਰ ਹੈ ਜਿਸ ਦੇ ਚਾਰ-ਮੰਜ਼ਿਲੇ ਵਿਮਾਨਾਂ ਦੇ ਸਾਰੇ ਤਲ ਵਰਗਾਕਾਰ ਹਨ। ਉੱਪਰ, ਗ੍ਰਿਵਾ ਅਤੇ ਸਿਖਰ ਗੋਲਾਕਾਰ ਹਨ। ਇਸ ਦਾ ਇੱਕ ਪ੍ਰਮੁਖ ਸੁਕਾਨਾਸਿਕਾ ਹੈ ਜਿਹੜਾ ਇਸ ਦੇ ਉਪਰਲੇ ਤਲਾਂ ਤੋਂ ਅੱਗੇ ਵਧਿਆ ਹੋਇਆ ਹੈ। ਸਭ ਤੋਂ ਉਪਰਲੇ ਤਲ ਉੱਤੇ ਕੋਈ ਹਰਾ ਨਹੀਂ ਹੈ ਜਿਹੜਾ ਇਸ ਤੱਤ ਦੇ ਮੁਕੰਮਲ ਖ਼ਾਤਮੇ ਦੇ ਪੜਾਅ ਨੂੰ ਦਰਸਾਉਂਦਾ ਹੈ ਅਤੇ ਵਿਸ਼ੇਸ਼ ਵਾਹਨਾਂ ਜਾਂ ਮੁਖ ਉਪਾਸਨਾ-ਗ੍ਰਹਿ ਦੇ ਸਮਰਪਨ ਦੇ ਉਚਿੱਤ ਪ੍ਰਤੀਕਾਂ ਦੀ ਆਮਦ ਦਾ ਐਲਾਨ ਕਰਦਾ ਹੈ।

ਆਈਹੋਲ ਵਿਖੇ ਦੁਰਗਾ ਮੰਦਰ ਮੂਲ ਰੂਪ ਵਿੱਚ ਮਹਿਰਾਬਦਾਰ ਜਾਂ ਗਜ-ਪ੍ਰਿਸ਼ਠਾ ਮੰਦਰਾਂ ਦੀ ਦੱਖਣੀ ਕਿਸਮ ਦਾ ਹੈ ਜਿਸ ਨਾਲ ਉੱਤਰੀ ਕਿਸਮ ਦਾ ਅਦਭੁਤ ਤੇ ਬੇਢਬੇ ਢੰਗ ਨਾਲ ਜੋੜਿਆ ਵਰਗਾਕਾਰ ਸਿਖਰ ਹੈ ਜਿਹੜਾ ਜੇ ਮੌਲਿਕ ਰੂਪ-ਰੰਗ ਦਾ ਹੈ ਤਾਂ ਕੁਰਾਹੀਆ ਹੈ ਤੇ ਜੇ ਪਿਛੋਂ ਜੋੜਿਆ ਗਿਆ ਹੈ ਤਾਂ ਬੇਮੇਲਾ ਅਤੇ ਅਸੰਗਤ ਹੈ। ਮਠ ਤੇ ਇਸਦੇ ਧੁਰੇ ਉਤਲੇ ਮੰਡਪ ਜਿਨ੍ਹਾਂ ਦਾ ਅਧਿਸਥਾਨਾ ਲਘੂ ਨੀਂਹ ਉੱਤੇ ਬਣਿਆ ਹੋਇਆ ਹੈ, ਉਚੇ ਉਠੇ ਹੋਏ ਹਨ। ਇਹ ਇਕ ਅਜਿਹੀ ਵਿਸ਼ੇਸ਼ਤਾ ਹੈ ਜਿਹੜੀ ਪਹਿਲੇ ਮੰਦਰਾਂ ਵਿੱਚ ਨਹੀਂ ਹੈ ਜਿਨਾਂ ਬਾਰੇ ਉਪੱਰ ਵਿਚਾਰ ਹੋ ਚੁੱਕੀ ਹੈ ਪਰ ਇਹ ਚਾਲੂਕੀਆ ਅਤੇ ਪੱਲਵਾਂ-ਪਾਂਡਿਆਂ ਮੂੱਲ ਦੋਨਾਂ ਦੇ ਪਿਛਲੇਰੇ ਮੰਦਰਾਂ ਵਿੱਚ ਆਮ ਹੈ। ਢਲਿਆ ਹੋਇਆ ਉਪ-ਪਿਥਾ ਵਿਉਂਤ ਵਿੱਚ ਮਹਿਰਾਬਦਾਰ ਹੈ ਅਤੇ ਇਸ ਦੇ ਸਿਰੇ ਉੱਤੇ, ਬਾਹਰਲੇ ਘੇਰੇ ਉੱਤੇ ਭਾਰੀ ਮੰਡਪਾ-ਨੁਮਾ ਥੰਮ੍ਹਾਂ ਦੀ ਕਤਾਰ ਹੈ ਜਿਹੜੇ ਢਲੇ ਹੋਏ ਅਧਿਸਥਾਨਾ ਅਤੇ ਵਿਮਾਨਾ ਵਿਸ਼ੇਸ਼ ਦੇ ਗੁਬੰਦਦਾਰ ਸੰਧਾਰਾ ਆਦਿਤਲਾ ਦੀ ਬਾਹਰਲੀ ਕੰਧ ਅਤੇ ਇਸ ਦੇ ਅਗਲੇ ਛੱਜੇ ਨੂੰ, ਇਕੋ ਜੇਹੀ ਚੌੜਾਈ ਵਾਲੇ ਬੰਦ ਅੰਤਰਾਲਾ ਮੰਡਪਾ ਦੇ ਰੂਪ ਵਿੱਚ ਅਤੇ ਉਸੇ ਅਧਿਸਥਾਨਾ ਦੇ ਅਗੇਰੇ ਵਧਾਅ ਉਪਰਲੇ ਮੂਹਰਲੇ ਅਗਰ-ਮੰਡਪਾ ਨੂੰ ਵੀ ਵਲਦੇ ਹਨ ਜਿਥੇ ਜਾ ਕੇ ਇਹ ਤੰਗ ਹੋ ਜਾਂਦੀ ਹੈ। ਇਸ ਤਰ੍ਹਾਂ ਉਪਾ-ਪਿਥਾ ਦੇ ਸਿਖਰ ਉਤਲਾ ਚਬੂਤਰਾ ਇੱਕ ਛੱਤ ਵਾਲਾ ਬਾਹਰਲਾ ਆਉਣ ਜਾਣ ਦਾ ਰਾਹ ਬਣਾਉਂਦਾ ਹੈ ਜਿਸ ਦੀ ਛੱਤ ਢਾਲਵੀਂ ਹੈ ਅਤੇ ਜਿਹੜਾ ਇਕ ਪਾਸੇ ਉੱਤੇ ਵਿਮਾਨਾ ਦੀ ਬਾਹਰਲੀ ਕੰਧ ਤੇ ਧੁਰੇ ਵਾਲੇ ਮੰਡਪਾਂ ਅਤੇ ਦੂਜੇ ਪਾਸੇ ਉੱਤੇ ਖੜੇ ਥੰਮ੍ਹਾਂ ਵਿਚਕਾਰਲੇ ਫ਼ਾਸਲੇ ਉੱਤੇ ਪੁਲ ਬਣਾਉਂਦਾ ਹੈ। ਉਪਾ-ਪਿਥਾ ਇਕ ਹੋਰ ਵਧੇਰੇ ਤੰਗ ਥੜੇ ਦੇ ਰੂਪ ਵਿੱਚ ਸਾਹਮਣੇ ਖੜਾ ਹੁੰਦਾ ਹੈ ਜਿਸ ਉੱਤੇ ਉਤਰਿਆ ਜਾ ਸਕਦਾ ਹੈ। ਇਸ ਦੇ ਪਾਸਿਆਂ 'ਤੇ ਪੌੜੀਆਂ ਦੇ ਪੜਾਵੇ ਹਨ ਅਤੇ ਸਾਹਮਣੇ ਜੰਗਲਾ ਹੈ। ਮੂਹਰਲੇ ਮੰਡਪੀ ਭਾਗ ਦੇ ਬਾਹਰਲੇ ਘੇਰੇ ਦੇ ਥੰਮ੍ਹਾਂ ਅਤੇ ਉਹ ਜਿਹੜੇ ਸਾਹਮਣੇ ਹਨ ਅਤੇ ਜਿਹੜੇ ਪੂਰਬ ਵੱਲ ਥੜੇ ਦੇ ਅੰਦਰਲੇ ਸਿਰੇ ਦੇ ਦੋਨੋਂ ਪਾਸੇ ਹਨ, ਉੱਤੇ ਵੱਡੀਆਂ ਵੱਡੀਆਂ ਮੂਰਤੀਆਂ ਉੱਕਰੀਆਂ ਹੋਈਆਂ ਹਨ ਜਦ ਕਿ ਦੂਜਿਆਂ ਉਤੇ ਅਜਿਹੀ ਸਜਾਵਟ ਨਹੀਂ ਹੈ। ਉਹ ਸਾਰੇ ਕਕਸ਼ਾਆਸਨਾਂ ਰਾਹੀਂ ਜਾਂ ਉਨ੍ਹਾਂ ਆਸਣਾਂ ਰਾਹੀਂ ਜਿਨ੍ਹਾਂ ਉੱਤੇ ਪਿਛੇ ਨੂੰ ਹੋ ਕੇ ਟੇਕ ਲਈ ਜਾ ਸਕਦੀ ਹੈ, ਇਕ ਦੂਜੇ ਨਾਲ ਜੁੜੇ ਹੋਏ ਹਨ ਜਿਸ ਤਰ੍ਹਾਂ ਕਿ ਚਾਲੂਕੀਆ ਇਮਾਰਤਾਂ ਵਿੱਚ ਆਮ ਹੈ। ਅਧਿਸਥਾਨਾ ਤੇ ਏਸੇ ਤਰ੍ਹਾਂ ਇਸ ਉਪਰਲੀ ਬਾਹਰਲੀ ਕੰਧ ਵਿੱਥਾਂ ਉੱਤੇ ਗਿਆਰਾਂ ਖ਼ਪਿਆਂ ਵਿੱਚ ਵੰਡੇ ਹੋਏ ਹਨ। ਤਿੰਨ ਤਿੰਨ ਹਰ ਪਾਸੇ ਵਾਲੀ ਕੰਧ ਉੱਤੇ, ਤਿੰਨ ਹੋਰ ਪਿਛਲੇ ਝਰੋਖੇ ਦੇ ਸਿਰੇ ਦੁਆਲੇ ਅਤੇ ਦੋ ਸਾਹਮਣੇ ਜਿਥੇ ਕੰਧ ਅੰਤਰਾਲ-ਮੰਡਪਾ, ਜਿਹੜਾ ਪ੍ਰਵੇਸ਼-ਦੁਆਰ ਦੇ ਦੋਨੋਂ ਪਾਸੇ ਹੈ, ਦੇ ਮੂਹਰਲੇ

ਦੁਆਰ-ਮਾਰਗ ਨੂੰ ਮਿਲਦੀ ਹੈ। ਇਹਨਾਂ ਗਿਆਰਾਂ ਖੱਪਿਆਂ ਉੱਤੇ ਦੇਵਾਕੋਸ਼ਥਾਂ ਹਨ ਜਿਨ੍ਹਾਂ ਦੇ ਆਲੇ ਦੱਖਣੀ ਸ਼ੈਲੀ ਦੇ ਵਿਮਾਨਾਂ ਦੇ ਮਠਾਂ ਦੇ ਮੱਥਿਆਂ ਦੀਆ ਸਾਰੀਆਂ ਵੰਨਗੀਆਂ ਅਤੇ ਉੱਤਰੀ ਪਰਾਸਾਦਾ ਸ਼ੈਲੀ ਦੀਆਂ ਵੰਨਗੀਆਂ ਦੇ ਬਣਾਏ ਜਾਂਦੇ ਹਨ ਜਿਸ ਤਰ੍ਹਾਂ ਕਿ ਕੁਟਾ, ਸਲਾ ਜਾਂ ਕੋਸ਼ਥਾ, ਪੰਜਾਰਾ, ਉਦਗਮਾ (ਕੁੱਡੂ-ਨੁਮਾ ਮਹਿਰਾਬ ਸੰਮਿਲਤ)ਅਤੇ ਤੋਰਾਨਾ, ਅਤੇ ਇਹਨਾਂ ਵਿੱਚ ਦੇਵਤਿਆਂ ਦੇ ਬੜੇ ਉਭਰਵੇਂ ਬੁੱਤ ਹਨ। ਇਹ ਅਤਿਅੰਤ ਵਿਕਸਿਤ ਵਿਸ਼ੇਸ਼ਤਾ, ਪ੍ਰਮੁਖ ਰੂਪ ਵਿੱਚ ਵਧੇ ਹੋਏ ਪਰਨਾਲੇ ਜਾਂ ਮੋਰੀ ਵਰਗੇ ਪਾਣੀ ਨਿਕਾਸ, ਜਿਹੜਾ ਉੱਤਰ ਵਲ ਬਾਹਰਲੀ ਕੰਧ ਦੇ ਝਰੋਖੇ ਵਾਲੇ ਸਿਰੇ ਉੱਤੇ ਅਧਿਸਥਾਨਾ ਤਲ ਤੇ ਬਣਿਆ ਹੋਇਆ ਹੈ, ਨਾਲ ਜੁੜੀ ਹੋਈ ਹੈ। ਇਹ ਪਾਣੀ ਵਾਲੀ ਮੋਰੀ ਦਾ ਹੀ ਇੱਕ ਵਾਧਾ ਹੈ ਜਿਹੜੀ ਮਠ ਦੇ ਕਮਰੇ ਤੋਂ ਆਉਂਦੀ ਹੋਈ ਅਤੇ ਅੰਦਰਲੀ ਕੰਧ ਦੀ ਨੀਂਹ ਅਤੇ ਸੰਧਾਰਾ ਦੇ ਛੱਤਦਾਰ ਰਾਹ ਵਿਚੋਂ ਦੀ ਲੰਘਦੀ ਹੈ। ਜਿਵੇਂ ਕਿ ਆਮ ਮਿਥਿਆ ਜਾਂਦਾ ਹੈ, ਇਸ ਸਭ ਤੋਂ ਇਸ ਮੰਦਰ ਦੇ ਪਿਛਲੇ ਸਮੇਂ ਦਾ ਹੋਣ ਦਾ ਸੰਕੇਤ ਮਿਲਦਾ ਹੈ, ਦੂਜੇ ਵਿਕਸਿਤ ਪੱਖਾਂ ਜਿਵੇ ਛੱਜੇ ਦੇ ਵੱਖਰੇ ਰੂਪ, ਨੱਕਾਸ਼ੀ ਦੀ ਸ਼ੈਲੀ, ਉਪ-ਪਿਥਾ ਦੀ ਹੋਂਦ ਦਾ ਜ਼ਿਕਰ ਤਾਂ ਕੀ ਕਰਨਾ ਹੈ। ਇਹਨਾਂ ਅਤੇ ਚਾਲੂਕੀਆ ਵਿਕਰਮਾਦਿਤਯਾ II (733-746 ਈਸਵੀ) ਦੇ ਪਰਾਕਾਰਾ ਦੇ ਦੱਖਣੀ-ਪੂਰਬੀ ਹਿੱਸੇ ਉਤੇ ਨਸ਼ਟ ਹੋਏ ਬਾਹਰਲੇ ਗੋਪੁਰਾ ਉੱਤੇ ਸ਼ਿਲਾਲੇਖ ਦੀ ਮੌਜੂਦਗੀ ਤੋਂ ਪਹਿਲਾਂ ਦੇ ਸਮੇਂ, ਅੱਠਵੀਂ ਸਦੀ ਦੀ ਪਹਿਲੀ ਚੌਥਾਈ, ਦਾ ਸੰਕੇਤ ਮਿਲਦਾ ਹੈ। ਇਕ ਵਿਸ਼ੇਸ਼ ਤਰ੍ਹਾਂ ਦੇ ਛੋਟੇ ਝਰੋਖੇ ਵਾਲੀ ਜਾਂ ਚਪਾ ਰੂਪ ਦੀ ਅੰਦਰਲੀ ਕੰਧ ਇਕ ਮਠ ਨੂੰ ਵਲਦੀ ਹੈ। ਇਸ ਦੀਆਂ ਪਾਸੇ ਦੀਆਂ ਕੰਧਾਂ ਦੀ ਅਗਾਂਹ ਵਧਵੀਂ ਸੇਧ ਵਿੱਚ ਚਾਰ, ਚਾਰ ਥੰਮ੍ਹਾਂ ਦੀਆਂ ਦੋ ਕਤਾਰਾਂ ਹਨ। ਹਰ ਇਕ ਅੰਤਰਾਲ-ਮੰਡਪਾ ਵਿੱਚ ਦੀ ਹੁੰਦੀ ਹੋਈ ਸਥਾਨ ਨੂੰ, ਕੇਂਦਰੀ ਭਾਗ ਜਿਸ ਦੀ ਉੱਚੀ ਚਪਟੀ ਜਾਲੀਦਾਰ ਛੱਤ ਹੈ ਅਤੇ ਦੋ ਪਾਸੇ ਦੇ ਸਿਲਾਂ ਦੀਆਂ ਨੀਵੀਆਂ ਢਲਵੀਆਂ ਛੱਤਾਂ ਵਾਲੇ ਲਾਂਘੇ ਹਨ, ਜਿਹੜੇ ਬਾਹਰਲੇ ਦਾਇਰੇ ਦੀ ਇਸ ਤੋਂ ਵੀ ਹੋਰ ਢਲਵੀਂ ਛੱਤ ਉੱਤੇ ਵਧੇ ਹੋਏ ਹਨ, ਵਿੱਚ ਵੰਡਦੀ ਹੈ। ਆਦਿਤਲਾ ਦੀ ਅੰਦਰਲੀ ਕੰਧ ਦੇ ਚਪਾ ਸਿਰੇ, ਅੰਦਰ ਨੂੰ ਮੁੜੇ ਹੋਏ ਹਨ ਅਤੇ ਇਸ ਤਰ੍ਹਾਂ ਅੰਤਰਾਲ-ਮੰਡਪਾ ਦਾ ਅਗਲਾ ਪ੍ਰਵੇਸ਼-ਦੁਆਰ ਬਣਾਉਂਦੇ ਹਨ। ਅਧਿਸਥਾਨਾ ਦੇ ਅਗਲੇ ਸਿਰੇ ਦੇ ਕਿਨਾਰੇ ਉੱਤੇ ਅਗਰ-ਮੰਡਪਾ ਦੇ ਚਾਰ ਥੰਮ੍ਹ ਲੱਗੇ ਹੋਏ ਹਨ ਅਤੇ ਉਸ ਦੀ ਉੱਚੀ ਜਾਲੀਦਾਰ ਛੱਤ, ਪਿੱਛੇ ਬਣੀ ਛੱਤ ਦਾ ਵਾਧਾ ਹੈ। ਅੰਤਰਾਲ ਦੇ ਲਾਂਘੇ, ਉਪਾਸਨਾ-ਗ੍ਰਹਿ ਦੁਆਲੇ ਵਲੀਆਂ ਦੋ ਕੰਧਾਂ ਵਿਚਕਾਰਲੇ, ਅੰਦਰਲੇ ਪਰਕਰਮਾ ਰਾਹ ਨੂੰ ਅੱਗੇ ਜਾਰੀ ਰਖਦੇ ਹਨ। ਉਪਾਸਨਾ-ਗ੍ਰਹਿ ਦਾ ਗੋਲਾਕਾਰ ਪਿਥਾ ਖਾਲੀ ਹੈ। ਇਸ ਦੇ ਮੁੱਢਲੇ ਸਮਰਪਣ ਬਾਰੇ ਯਕੀਨ ਨਾਲ ਕੁਝ ਕਿਹਾ ਨਹੀਂ ਜਾ ਸਕਦਾ। ਇਸ ਮੰਦਰ ਦਾ ਨਾਂ, ਦੁਰਗਾ ਮੰਦਰ, ਗੁਮਰਾਹ ਕਰਨ ਵਾਲਾ ਹੈ ਕਿਉਂਕਿ ਸਪਸ਼ਟ ਰੂਪ ਵਿੱਚ ਇਹ ਉਸ ਦੇਵੀ ਨੂੰ ਸਮਰਪਿਤ ਨਹੀਂ ਸੀ। ਇਸ ਦਾ ਇਹ ਕਾਰਨ ਹੋ ਸਕਦਾ ਹੈ ਕਿ ਪਿਛਲੀ ਸਦੀ ਦੇ ਪਹਿਲੇ ਭਾਗ ਤਕ, ਮੰਦਰ ਇਕ ਮੋਰਚਾਬੰਦੀ (ਦੁਰਗਾ ਜਾਂ ਦੁਰਗਮ) ਦਾ ਹਿੱਸਾ ਸੀ ਤੇ ਮੰਦਰ ਦੇ ਸਿਖਰ ਉੱਤੇ, ਢੱਠੇ ਹੋਏ ਮੰਦਰ ਦੀ ਇੱਟਾਂ-ਪੱਥਰਾਂ ਨਾਲ ਮੋਰਚਾਬੰਦੀ ਕੀਤੀ ਗਈ ਸੀ ਤੇ ਸ਼ਾਇਦ ਇਹ ਮਰਾਠਿਆਂ ਦਾ ਸੀ। ਜੇ ਉੱਤਰੀ ਪ੍ਰਸਾਦਾ-ਕਿਸਮ ਦੀ ਬੇਢੰਗੀ ਉਪਰ-ਉਸਾਰੀ ਮੌਲਿਕ ਨਹੀਂ, ਉਪਸਨਾ-ਗ੍ਰਹਿ ਜਾਂ ਤਾਂ ਚਪਟੀ-ਛੱਤ ਵਾਲਾ ਹੁੰਦਾ ਜਾਂ ਤੇਰ ਅਤੇ ਮਹਿਰਾਬਦਾਰ ਮੰਦਰਾਂ ਦੀ ਸ਼ੈਲੀ ਉੱਤੇ ਇਸ ਦੀ ਛੱਤ ਗੁੰਬਦ-ਨੁਮਾ ਹੁੰਦੀ।

ਇਸ ਆਰੰਭਿਕ ਸਮੇਂ ਦੇ ਰਾਸ਼ਟਰਕੂਟਾ ਪੜਾਅ ਵਲ ਆਉਂਦਿਆਂ ਜਿਹੜਾ ਅੱਠਵੀਂ ਸਦੀ ਦੀ ਪਿਛਲੀ ਚੌਥਾਈ ਤੋਂ ਸ਼ੁਰੂ ਹੁੰਦਾ ਹੈ, ਸਾਡੇ ਕੋਲ ਇਕ ਵਧੀਆ ਉਦਾਹਰਣ, ਪਟਾਡਕਲ ਦੀ ਬਾਹਰਲੀ ਹੱਦ ਤੇ ਖੜਾ ਨਸ਼ਟ ਹੋਇਆ ਜੈਨ ਮੰਦਰ ਹੈ। ਇਹ ਮੂਲ ਰੂਪ ਵਿੱਚ ਤਿੰਨ-ਮੰਜ਼ਿਲਾ ਸੰਧਾਰਾ ਵਿਮਾਨਾ ਹੈ ਜਿਹੜਾ ਨੀਂਹ ਤੋਂ ਸਿਖਰ ਤਕ ਵਿਉਂਤ ਵਿੱਚ ਵਰਗਾਕਾਰ ਹੈ। ਦੋ ਹੇਠਲੀਆਂ ਮੰਜ਼ਿਲਾਂ ਵਰਤੋਂ ਲਈ ਹਨ। ਕਾਰਨਿਸ ਉੱਤੇ ਕੁੱਡੂ ਚਿੰਨ੍ਹਾਂ ਨੇ ਜਾਂ ਅਧਿਸਥਾਨਾ ਦੀ ਕਪੋਟਾ ਪੰਕਤੀ ਨੇ ਆਪਣੀ ਮੌਲਿਕ ਨਾਸਿਕਾ ਸ਼ਕਲ ਗੁਆ ਲਈ ਹੈ ਅਤੇ ਚਪਟੇ ਤਿਕੋਨੇ ਉਭਾਰ ਚਿਤਰ ਬਣ ਗਏ ਹਨ ਜਿਹੜੇ ਪਿਛਲੇ ਚਾਲੂਕਿਆਂ ਅਤੇ ਹੋਇਸਾਲਾ ਮੰਦਰਾਂ ਦੇ ਦੰਦੇ-ਦਾਰ ਚਿਤਰਾਂ ਦੇ ਅਗਰਦੂਤ ਹਨ। ਥੰਮ੍ਹਾਂ ਦੇ ਉਪਰਲੇ ਹਿੱਸਿਆਂ ਨੇ ਵੀ ਆਪਣੀ ਮੌਲਿਕ ਸ਼ਕਲ ਅਤੇ ਮਜ਼ਬੂਤੀ ਗੁਆ ਲਈ ਹੈ ਅਤੇ ਕੇਵਲ ਰਵਾਇਤੀ ਸ਼ਕਲਾਂ ਵਿੱਚ ਬਦਲ ਗਏ ਹਨ ਜਿਹੋ-ਜਿਹੀਆਂ ਸ਼ਕਲਾਂ ਪਿਛਲੇ ਚਾਲੂਕੀਆ ਮੰਦਰਾਂ ਵਿੱਚ ਮਿਲਦੀਆਂ ਹਨ। ਆਦਿਤਲਾ ਦੇ ਸਾਹਮਣੇ ਨਵਰੰਗ-ਮੰਡਪਾ, ਜਿਹੜਾ ਇਸ ਨਾਲ ਛੋਟੇ ਅੰਤਰਾਲਾ ਦੁਆਰਾ ਜੁੜਿਆ ਹੋਇਆ ਹੈ, ਦੀਆਂ ਕੰਧਾਂ ਉੱਤੇ ਸੱਤ ਖੱਪੇ ਹਨ ਤੇ ਵਿਚ-ਵਿਚਾਲੇ ਛੇ ਆਲੇ ਪੈਂਦੇ ਹਨ ਜਿਹੜੇ ਨਾਸਿਕਾ ਆਕਾਰਾਂ ਨਾਲ ਸਜੇ ਹੋਏ ਹਨ ਜਿਨ੍ਹਾਂ ਵਿੱਚ ਬੈਠੇ ਹੋਏ ਜਿੰਨ ਅਤੇ ਦੂਜੇ ਚਿਤਰ ਹਨ। ਪ੍ਰਸਤਾਰਾ ਉੱਤੇ ਕੂਟਾ, ਸਲਾ ਜਾਂ ਪੰਜਾਰਾਂ ਦਾ ਇੱਕ ਹਰਾ ਹੈ। ਦੂਜੇ ਤਲ ਉੱਤੇ ਉਪਾਸਨਾ-ਗ੍ਰਹਿ ਹੈ ਜਿਹੜਾ ਆਦਿਤਲਾ ਦੀ ਅੰਦਰਲੀ ਕੰਧ ਦੇ ਉਪਰਲੇ ਵਿਸਤਾਰ ਵਿੱਚ ਘਿਰਿਆ ਹੋਇਆ ਹੈ। ਇਸ ਦੇ ਅੰਤਰਾਲ ਦਾ ਮੱਥਾ ਸੁਕਾਨਾਸਿਕਾ ਦੇ ਤਲਵੇਂ ਭਾਗ ਨਾਲ ਕੱਜਿਆ ਹੋਇਆ ਹੈ ਜਦ ਕਿ ਬਾਕੀ ਤਿੰਨ ਪਾਸਿਆਂ ਉੱਤੇ ਪ੍ਰਸਤਾਰਾ, ਚਾਰ ਕਰਨਾਕੂਟਾਂ ਅਤੇ ਤਿੰਨ ਸਲਾਂ ਨੂੰ ਸਹਾਰਾ ਦੇ ਰਿਹਾ ਹੈ। ਮੂਹਰਲੇ ਪਾਸੇ ਵਲ ਸਲਾ ਲਈ ਕੋਈ ਗੁੰਜਾਇਸ਼ ਨਹੀਂ ਹੈ। ਕੁਝ ਘੱਟ ਚੌੜਾਈ ਵਾਲੀ ਤੀਜੀ ਮੰਜ਼ਿਲ ਦੇ ਪਾਸਿਆਂ ਉੱਤੇ, ਮੱਥੇ ਵਾਲੇ ਪਾਸੇ ਜਾਂ ਸੁਕਾਨਾਸਿਕਾ ਵਾਲੇ ਪਾਸੇ ਨੂੰ ਛੱਡ ਕੇ, ਖੱਪੇ ਹਨ। ਖੱਪਿਆਂ ਵਿਚ ਉਦਗਾਮਾ ਚਿੰਨ੍ਹ ਹਨ ਜਿਹੋ ਜਿਹੇ ਉੱਤਰੀ ਸ਼ੈਲੀ ਵਾਲੇ ਮੰਦਰਾਂ ਵਿੱਚ ਹਨ। ਵਰਗਾਕਾਰ ਸਿਖਰ, ਸਲਾਮੀ ਛੱਜੇ ਦੀ ਉਹੀ ਵਿਉਂਤ ਚਲਦਿਆਂ, ਬਾਰਾਂ ਡਾਟਾਂ ਵਾਲੇ ਛੱਜੇ ਨੂੰ ਉਭਾਰਦਾ ਹੋਇਆ, ਪਿਛਲੇ ਚਾਲੂਕੀਆ ਮੰਦਰਾਂ ਵਿੱਚ ਅਜਿਹੇ ਹੀ ਪਰਿਵਰਤਨਾਂ ਦੀ ਪੂਰਵ ਸੂਚਨਾ ਦਿੰਦਾ ਹੈ। ਨਵਰੰਗਾ ਦੇ ਮੂਹਰੇ ਅਨੇਕ ਥੰਮ੍ਹਾਂ ਵਾਲਾ ਖੁੱਲ੍ਹਾ ਮੁਖ-ਮੰਡਪਾ ਹੈ, ਬਾਹਰਲੀ ਹੱਦ ਦੀ ਕਤਾਰ ਵਿੱਚ ਕਾਕਸ਼ਾਸਨ ਜੜੇ ਹੋਏ ਹਨ। ਬਾਹਰੀ ਹੱਦ ਉੱਤੇ ਥੰਮ੍ਹਾਂ ਦੀ ਲੜੀ, ਜਿਹੜੀ ਨਵਰੰਗਾ ਦੇ ਅਗਲੇ ਹਿੱਸੇ ਨਾਲ ਸਾਂਝੀ ਹੈ, ਵਿਚੋਂ ਦੋ ਸਭ ਤੋਂ ਅਗਲੇ ਥੰਮ੍ਹਾਂ ਤੋਂ ਬਿਨ੍ਹਾਂ, ਬਾਕੀ ਸਾਰੇ ਤੇ ਚਾਰ ਕੇਂਦਰੀ ਥੰਮ੍ਹ ਵੀ, ਭਾਵੇਂ ਬਲੂਆ ਪੱਥਰ ਦੇ ਹਨ, ਆਂਸ਼ਿਕ ਰੂਪ ਵਿੱਚ ਖਰਾਦ ਉੱਤੇ ਖਰਾਦੇ ਹੋਏ ਹਨ ਤੇ ਪਿਛਲੇ ਚਾਲੂਕਿਆਂ ਤੇ ਉਹਨਾਂ ਦੇ ਉਤਰਧਿਕਾਰੀਆਂ ਦੇ ਤਹਿਦਾਰ ਪੱਥਰ ਜਾਂ ਚੂਨੇ ਤੇ ਚਿਕਨੇ ਪੱਥਰ ਦੇ ਪੂਰੀ ਤਰ੍ਹਾਂ ਨਾਲ ਖਰਾਦੇ ਹੋਏ ਥੰਮ੍ਹਾਂ ਦੀ ਪੂਰਵ-ਸੂਚਨਾ ਦਿੰਦੇ ਹਨ।

ਵੇਨਗੀ ਦੇ ਪੂਰਬੀ ਚਾਲੂਕਿਆਂ ਨੇ, ਜਿਹੜੇ ਬਾਦਾਮੀ ਦੇ ਮੁੱਢਲੇ ਚਾਲੂਕਿਆਂ ਦੀ ਇੱਕ ਜੱਦੀ ਸ਼ਾਖ ਹੈ, ਬਲੂਆ-ਪੱਥਰ ਦੇ ਬਹੁਤ ਸਾਰੇ ਮੰਦਰ ਬਣਾਏ ਜਿਹੜੇ ਆਪਣੀ ਸ਼ੈਲੀ ਵਿੱਚ, ਉਹਨਾਂ ਦੇ ਦੱਖਣ ਵਿੱਚ, ਟੌਂਡੇਮੰਡਲਮ ਦੀ ਪੱਲਵ-ਸ਼ੈਲੀ ਦੇ ਬਹੁਤ ਨੇੜੇ ਹਨ। ਇਹਨਾਂ ਵਿਚੋਂ ਬਿੱਕਾਵੋਲੂ (ਪੂਰਬੀ ਗੋਦਾਵਰੀ ਜ਼ਿਲ੍ਹਾ) ਦੇ ਮੰਦਰ ਵਿਸ਼ੇਸ਼ ਹਨ। ਬਿਕਾਵੋਲੂ ਸ਼੍ਰੇਣੀ ਵਿੱਚ ਦੋ ਜੁੱਟ ਹਨ। ਪਹਿਲੇ ਜੁੱਟ ਵਿੱਚ ਕੰਨਸਾਰਾਗੁਡੀ, ਨੱਕਾਲਾਗੁਡੀ ਅਤੇ ਤੀਜਾ

ਜਿਸਦਾ ਕੋਈ ਸਥਾਨਿਕ ਨਾ ਨਹੀਂ, ਮੰਦਰ ਸ਼ਾਮਲ ਹਨ ਜਿਹੜੇ ਸਾਰੇ ਦੇ ਸਾਰੇ ਸ਼ਾਇਦ ਗੁਨਾਗਾ ਵਿਜੇਦਿੱਤੀਆ ਅਤੇ ਉਸਦੇ ਉੱਤਰ ਅਧਿਕਾਰੀਆਂ ਦੇ ਸਮੇਂ ਬਣੇ। ਉਹ ਸਾਰੇ ਦੇ ਸਾਰੇ ਵਿਉਂਤ ਵਿੱਚ ਵਰਗਾਕਾਰ ਹਨ, ਤਿੰਨ-ਮੰਜ਼ਿਲੇ ਤ੍ਰੀਤਲਾ ਨਾਗਰਾ ਵਿਮਾਨ, ਜਿਨ੍ਹਾਂ ਵਿੱਚ ਆਦਿਤਲਾ ਤੇ ਦੂਜੇ ਤਲ ਵਿਚਕਾਰ ਚਾਰ ਕਰਨਾਕੁਟਾ ਤੇ ਚਾਰ ਸਲਾ ਹਨ ਤੇ ਇਹ ਪੰਜਾਰਾ ਤੇ ਸੁਕਾਨਾਸਿਕਾ ਤੋਂ ਬਿਨ੍ਹਾਂ ਹਨ। ਇਹ ਪੱਖ ਪੱਲਵਾਂ ਸ਼੍ਰੇਣੀ ਨਾਲ ਸਮਰੂਪਤਾ ਅਤੇ ਨੇੜਤਾ ਪ੍ਰਗਟਾਉਂਦੇ ਹਨ ਭਾਵੇਂ ਉਹਨਾਂ ਦੇ ਨਿਵੇਕਲੇ ਖੇਤਰੀ ਤੇ ਪਿਤਰੀ ਚਾਲੂਕਿਆਂ ਵਾਲੇ ਲੱਛਣ, ਉਹਨਾਂ ਦੇ ਦੂਜੇ ਪੱਖਾਂ ਅਤੇ ਵਿਮਾਨਾ-ਰੂਪ ਦੇ ਸਾਧਾਰਨ ਕੱਦ-ਕਾਠ ਤੋਂ ਸਪਸ਼ਟ ਹੋ ਜਾਂਦੇ ਹਨ। ਮਕਰ ਤੋਰਾਨਾ ਆਪਣੇ ਵਿਸਥਾਰ ਉੱਤੇ ਵਧੇਰੇ ਬਲ ਦਿੰਦੇ ਹਨ। ਵਿਸ਼ੇਸ਼ ਤੌਰ ਤੇ ਕਲਸ ਦੀ ਦੋਨੋਂ ਤਰਫ ਵਾਲੀ ਗੁੰਬਦ ਦੀ ਚੋਟੀ ਉੱਤੇ, ਮਕਰ-ਸਿਰਾਂ ਦੇ ਜੋੜੇ ਦਾ ਵਾਧਾ ਕਰਕੇ। ਥੰਮ੍ਹਲੇ, ਪਹਿਲੇ ਸਾਰੇ ਮੰਦਰਾਂ ਵਾਂਗ ਚਾਰ-ਬਾਹੀਏ ਹਨ ਜਿਨ੍ਹਾਂ ਦੇ ਉਪਰਲੇ ਪੂਰੇ ਹਿੱਸੇ 'ਵਿਵਸਥਾ' ਅਨੁਕੂਲ ਹਨ। ਝੁਕੇ ਹੋਏ ਕਾਰਨਿਸ ਦੇ ਕੁੱਡੂ ਜਾਂ ਕਪੋਟਾ, ਘੋੜੇ ਦੀ ਨ੍ਹਾਲ ਵਰਗੀ ਸ਼ਕਲ ਦੇ ਹਨ ਜਿਵੇਂ ਕਿ ਪੱਲਵ ਤੇ ਪਹਿਲੇ ਚਾਲੂਕਿਆਂ ਦੇ ਨਮੂਨਿਆਂ ਵਿੱਚ ਹਨ। ਪਿੰਡ ਵਿੱਚ ਤਿੰਨ ਹੋਰ ਮੰਦਰ ਹਨ--ਗੋਲਿੰਗੇਸਵਰਾ, ਚੰਦਰਸ਼ੇਖਰ, ਅਤੇ ਰਾਜਾਰਾਜੇਸਵਰਾ — ਦੂਜੇ ਤੇ ਪਿਛਲੇ ਜੁੱਟ ਨਾਲ ਸਬੰਧ ਰਖਦੇ ਹਨ (950-1050) ਅਤੇ ਅੰਤਲਾ ਸ਼ਾਇਦ ਰਾਜਾ ਰਾਜਨਰਿੰਦ (1019-1060) ਦੇ ਸਮੇਂ ਦਾ ਹੈ। ਉਹ ਵੀ ਦੋ ਜਾਂ ਤਿੰਨ ਮੰਜ਼ਿਲੇ ਨਗਾਰਾ ਵਿਮਾਨ ਹਨ, ਵਿਉਂਤ ਵਿੱਚ ਵਰਗਾਕਾਰ, ਪਰ ਉਹਨਾਂ ਦੀਆਂ ਉਪਰ-ਉਸਾਰੀਆਂ ਨੂੰ ਆਂਸ਼ਿਕ ਜਾਂ ਪੂਰੇ ਰੂਪ ਵਿੱਚ, ਪਿਛਲੇ ਸਮਿਆਂ ਵਿਚ ਪੁਨਰ-ਸਥਾਪਿਤ ਕੀਤਾ ਗਿਆ ਤੇ ਉਪਰ ਭਰਪੂਰ ਤਰੀਕੇ ਨਾਲ ਪਲਸਤਰ ਕੀਤਾ ਗਿਆ ਜਿਸ ਨੇ ਬਹੁਤ ਸਾਰੇ ਮੌਲਿਕ ਪਛਾਣ-ਚਿੰਨ੍ਹਾਂ ਨੂੰ ਛੁਪਾ ਦਿੱਤਾ। ਇਹਨਾਂ ਸਾਰੇ ਮੰਦਰਾਂ ਵਿੱਚ ਮੰਦਰਾਂ ਦੀ ਕੁਰਸੀ ਦਾ ਚਾਲੂਕਿਆਂ ਵਾਲਾ ਵਿਸ਼ੇਸ਼ ਰੂਪ ਹੈ ਜਿਸ ਵਿੱਚ ਨਿਰ ਅੰਧਾਰਾ ਜਾਂ ਇਕਹਿਰੀ ਕੰਧ ਵਾਲਾ ਆਦਿਤਲਾ ਹੈ ਅਤੇ ਮੂਹਰੇ ਇਕ ਤੰਗ ਮੰਡਪ ਹੈ। ਆਲਿਆਂ ਵਿਚਲੇ ਬੁੱਤ ਸਾਰੇ ਸ਼ੈਵ ਹਨ। ਸਿਖਰ ਤੇ ਗ੍ਰਿਵਾ ਵਰਗਾਕਾਰ ਹਨ। ਕੁਝ ਹਾਲਤਾਂ ਵਿੱਚ, ਜਿਵੇਂ ਰਾਜਾ ਰਾਜੇਸਵਰਾ ਵਿੱਚ, ਤਲਾਂ ਵਿੱਚ ਪ੍ਰਸਤਾਰਾ ਦੇ ਉਪਰਲੇ ਹਰਾ ਨਹੀਂ ਹਨ, ਇਹ ਇੱਕ ਅਜਿਹਾ ਪੱਖ ਹੈ ਜਿਹੜਾ ਆਂਧਰਾ ਤਟ ਦੇ ਪਿਛਲੇਰੇ ਮੰਦਰਾਂ ਵਿੱਚ ਆਮ ਹੋ ਗਿਆ ਸੀ। ਪਹਿਲੇ ਜੁੱਟ ਦਾ ਸਿਖਰ ਰੂਪ ਬਾਦਾਮੀ ਦੇ ਉਪਰਲੇ ਸਿਵਾਲਨਿਆ ਰੂਪ ਨਾਲ ਸਾਂਝ ਪ੍ਰਗਟਾਉਂਦਾ ਹੈ।

# 7. ਪੱਥਰ ਦੇ ਬਣੇ ਹੋਏ ਮੰਦਰ

## ਵਿਚਕਾਰਲਾ ਪੜਾਅ

1000 ਈਸਵੀ ਦੇ ਨੇੜ-ਤੇੜ ਚੋਲਾ ਸਾਮਰਾਜ ਦੀ ਸ਼ਕਤੀ ਆਪਣੇ ਸਿਖਰ-ਬਿੰਦੂ ਤਕ ਪਹੁੰਚ ਚੁਕੀ ਸੀ। ਇਸ ਦੀ ਪ੍ਰਭੁਤਾ ਸਾਰੇ ਤਾਮਿਲ ਖੇਤਰ ਅਤੇ ਕੇਰਲਾ, ਦੱਖਣੀ ਮੈਸੂਰ ਤੇ ਆਂਧਰਾ ਤਟ ਦੇ ਭਾਗਾਂ, ਇਥੋਂ ਤੀਕ ਕਿ ਸਮੁੰਦਰੋਂ ਪਾਰ ਸ੍ਰੀ ਲੰਕਾ, ਅੰਡੇਮਾਨ, ਲਕਸ਼ਦੀਵ ਅਤੇ ਮਾਲਦੀਵ ਤੱਕ ਫੈਲ ਗਈ ਸੀ। ਸਮਕਾਲੀ ਵਿਰੋਧੀ ਸੱਤਾ, ਦੱਕਣ ਦੇ ਰਾਸ਼ਟਰਕੂਟਾ, ਕਲਿਆਣੀ ਦੇ ਮੁੜ ਉਠ ਰਹੇ ਚਾਲੂਕਿਆਂ, ਪੱਛਮੀ ਚਾਲੂਕਿਆਂ ਜਾਂ ਪਿਛਲੇਰੇ ਚਾਲੂਕਿਆਂ ਜਿਵੇਂ ਕਿ ਅਕਸਰ ਉਨ੍ਹਾਂ ਨੂੰ ਕਿਹਾ ਜਾਂਦਾ ਹੈ, ਅੱਗੇ ਹਾਰ ਗਈ। ਪੱਥਰ ਦੀ ਉਸਾਰੀ, ਤਕਨੀਕ ਅਤੇ ਰੂਪ-ਰੇਖਾ ਵਿੱਚ ਪ੍ਰਾਪਤ ਕੀਤੇ ਤਜਰਬੇ ਤੇ ਕਲਾ ਨਾਲ ਅਤੇ ਵਿਧੀਆਂ ਤੇ ਨਿਯਮਾਂ ਨੂੰ ਆਗਮਾ ਤੇ ਸਿਲਪਾ ਦੀਆਂ ਨਿਯਮ-ਬੱਧ ਪੁਸਤਕਾਂ ਵਿੱਚ ਨਿਖੇੜਣ ਨਾਲ, ਜਿਹੜਾ ਸਮਾਂ ਪਿਛੋਂ ਆਇਆ, ਉਸ ਵਿੱਚ ਮੰਦਰਾਂ ਦੀ ਉਸਾਰੀ ਵਿੱਚ ਮਹਾਨ ਸਰਗਰਮੀ ਦੇਖਣ ਨੂੰ ਮਿਲੀ, ਵਿਸ਼ੇਸ਼ ਕਰਕੇ ਦੱਖਣੀ ਭਾਰਤ ਤੇ ਸ੍ਰੀ ਲੰਕਾ ਦੇ ਮਹਾਨ ਮੰਦਰਾਂ ਵਿੱਚ। ਚੋਲਾ ਸਮਰਾਟ ਮਹਾਨ ਰਾਜਾਰਾਜ ਚੋਲਾ I (985-1014), ਉਸ ਦੀ ਵੱਡੀ ਭੈਣ, ਰਾਣੀਆਂ ਅਤੇ ਛੋਟੇ ਸਰਦਾਰਾਂ ਅਤੇ ਇਸ ਤੋਂ ਵੀ ਵੱਧ ਹੋਰ ਪਦ-ਪ੍ਰਾਪਤ ਵਿਧਵਾ ਰਾਣੀ ਸੇਮਬੀਆਨ ਮਹਾਦੇਵੀ ਜਿਹੜੀ ਨੋਕੀ ਗੀਦਾ-ਦਿੱਤੀਆ ਦੀ ਰਾਣੀ ਸੀ, ਜਿਹੜਾ ਰਾਜਾਰਾਜ ਪਹਿਲੇ ਦਾ ਪੜ-ਚਾਚਾ ਸੀ, ਨੇ ਬਹੁਤ ਸਾਰੇ ਨਵੇਂ ਮੰਦਰ ਬਣਾਏ।

### ਚੋਲਾ ਅਤੇ ਪਿਛਲੇਰੀ ਪਾਂਡੇ ਸ਼੍ਰੇਣੀ

ਥਾਂਜਾਉਰ ਵਿਖੇ ਬਰੀਹਅਦੀਸਵਰਾ ਮੰਦਰ ਤੇ ਇਸ ਦੇ ਐਨ ਪਿੱਛੋਂ ਬਣਿਆ ਗੰਗੋਕੋਂਡਾ ਚੋਲਾਪੁਰਮ (ਤਿਰੂਚਿਰਾਪਲੀ ਜ਼ਿਲ੍ਹਾ) ਵਿਖੇ ਬਣਿਆ ਬਰੀਹਅਦੀਸਵਰਾ ਮੰਦਰ, ਆਕਾਰ, ਰੂਪ-ਰੇਖਾ ਦੀ ਪ੍ਰਕ੍ਰਿਤੀ, ਤਕਨੀਕ ਅਤੇ ਸਜਾਵਟ ਦੇ ਪੱਖੋਂ ਦੱਖਣੀ ਵਿਮਾਨਾ ਦੀ ਸ਼ਿਲਪ-ਕਲਾ ਦੇ ਸਿਖਰ ਨੂੰ ਪ੍ਰਗਟਾਉਂਦੇ ਹਨ। ਥਾਂਜਾਉਰ ਵਿਖੇ ਮਹਾਨ ਮੰਦਰ, ਜਿਸ ਨੂੰ ਉਚਿੱਤ ਤੌਰ 'ਤੇ ਬਰੀਹਅਦੀਸਵਰਾ ਕਿਹਾ ਜਾਂਦਾ ਹੈ ਜਾਂ ਇਸ ਦੇ ਬਣਾਉਣ ਵਾਲੇ ਰਾਜਾਰਾਜ I ਦੇ ਨਾਂ ਪਿੱਛੇ ਰਾਜਾਰਾਜੇਸਵਰਾ ਕਿਹਾ ਜਾਂਦਾ ਹੈ, ਜਿਸ ਦੇ ਸਾਰੇ ਸਮੂਹ ਨੂੰ ਵੱਡੇ ਪੈਮਾਨੇ 'ਤੇ ਵਿਉਂਤਿਆ ਗਿਆ ਅਤੇ ਇਸ ਦੇ ਬਾਨੀ ਨੇ ਪੂਰਾ ਕੀਤਾ, ਤਾਮਿਲ ਦੇ ਸ਼ਿਲਪਕਾਰਾਂ ਦੀ ਸ਼ਾਨਦਾਰ ਯੋਜਨਾ ਅਤੇ ਪ੍ਰਾਪਤੀ ਨੂੰ ਸਥਾਪਿਤ ਕਰਦਾ ਹੈ। ਇਹ ਜੋ ਵੀ ਮੰਦਰ-ਨਿਰਮਾਣ ਦੀ ਪਰੰਪਰਾ ਵਿੱਚ ਸਭ ਤੋਂ ਉੱਤਮ ਹੈ ਅਰਥਾਤ ਨਿਰਮਾਣ-ਕਲਾ, ਬੁੱਤਕਾਰੀ, ਚਿਤਰਕਾਰੀ ਅਤੇ ਹੋਰ ਸੰਬੰਧਿਤ ਕਲਾਵਾਂ ਨੂੰ ਇੱਕ ਥਾਂ ਇਕੱਠਾ ਕਰਦਾ ਹੈ।

ਵਿਮਾਨਾ ਤੇ ਇਸਦੇ ਸਮਕਾਲੀ ਧੁਰੇ ਉਤਲੇ ਮੰਡਪਾਂ ਦੇ ਸਾਹਮਣੇ, ਇਹ ਇੱਕ ਵੱਡਾ ਇਕ-ਪੱਥਰਾ ਲੇਟਵੇਂ ਨੰਦੀ ਦਾ ਬੁੱਤ ਹੈ, ਜਿਹੜਾ ਹੁਣ ਇੱਕ ਬਹੁਤ ਹੀ ਪਿਛਲੇ ਸਮੇਂ ਦੇ ਮੰਡਪਾ ਵਿੱਚ ਸੁਰੱਖਿਅਤ ਹੈ। ਜਿਥੋਂ ਤੀਕ ਜਾਣਕਾਰੀ ਤੇ ਸੰਪੰਨਤਾ ਦਾ ਸੰਬੰਧ ਹੈ, ਇਹ ਸਭ ਤੋਂ ਉੱਚਾ ਵਿਮਾਨਾ ਹੈ। ਇਹ 66 ਮੀਟਰ ਉੱਚਾ ਹੈ। ਇਹ ਵਰਗਾਕਾਰ ਨੀਂਹ ਉੱਤੇ ਖੜਾ ਹੈ ਜਿਸ ਦੀ ਇੱਕ ਪਾਸੇ ਦੀ ਲੰਬਾਈ 28 ਮੀਟਰ ਹੈ ਜਿਹੜੀ ਉਚਾਈ ਦੇ ਉਚਿੱਤ ਤਨਾਸਬ ਵਿੱਚ, ਢੁਕਵੀਂ ਤਰ੍ਹਾਂ ਨਾਲ ਇਕ ਚੌੜਾ, ਉੱਚਾ ਤੇ ਚੰਗੀ ਤਰ੍ਹਾਂ ਨਾਲ ਢਲਿਆ ਹੋਇਆ ਉਪ-ਪਿਥਾ ਚਬੂਤਰਾ ਬਣਾਉਂਦੀ ਹੈ ਜਿਸ ਉੱਪਰ, ਪੂਰਬ-ਮੁਖੀ ਮੀਨਾਰ ਵਰਗੇ ਵਿਮਾਨ ਦਾ ਉਭਰਵੇਂ ਰੂਪ ਵਿੱਚ ਢਲਿਆ ਹੋਇਆ ਅਧਿਸਥਾਨਾ ਟਿਕਿਆ ਹੋਇਆ ਹੈ। ਉਹੀ ਉਪਾ-ਪਿਥਾ ਅਤੇ ਅਧਿਸਥਾਨਾ ਅੱਗੇ ਨੂੰ ਵਧੇ ਹੋਏ ਹਨ ਜਿਹੜੇ ਧੁਰੇ ਉੱਤੇ ਬਣੇ ਅਰਧ, ਮਹਾ ਤੇ ਮੁਖ ਮੰਡਪਾਂ ਦੀਆਂ ਆਧਾਰੀ ਉਸਾਰੀਆਂ ਬਣਦੇ ਹਨ, ਜਿਹੜੇ ਮੁਖ ਵਿਮਾਨ ਨਾਲ, ਅਰਧ-ਮੰਡਪਾਂ ਤੋਂ ਪਾਰ, ਉੱਤਰੀ-ਦੱਖਣੀ ਬਾਹੀ ਨਾਲ ਜੁੜੇ ਹੋਏ ਹਨ, ਜਿਸ ਤੱਕ ਦੋਨੋਂ ਪਾਸਿਆਂ ਤੋਂ, ਉਪਾ-ਪਿਥਾ ਤੇ ਅਧਿਸਥਾਨਾ ਦੀਆਂ ਉਚਾਈਆਂ ਉੱਤੇ ਪੌੜੀਆਂ ਦੇ ਪੜਾਵਿਆਂ ਰਾਹੀਂ ਪਹੁੰਚਿਆ ਜਾਂਦਾ ਹੈ। ਥੰਮ੍ਹਾਂ ਤੇ ਖੜੇ ਮਹਾ ਤੇ ਮੁਖ-ਮੰਡਪ ਦੋਨੋਂ ਪਾਸਿਆਂ ਤੋਂ ਬੰਦ ਹਨ, ਥੰਮ੍ਹਾਂ ਦੀਆਂ ਕਤਾਰਾਂ ਅੰਦਰ ਇੱਕ ਕੇਂਦਰੀ ਭਾਗ ਅਤੇ ਪਾਸਿਆਂ ਦੇ ਲਾਂਘੇ ਬਣਾਉਂਦੀਆਂ ਹਨ ਜਿਨ੍ਹਾਂ ਨੂੰ ਮਹਾ-ਮੰਡਪ ਦੇ ਭਾਗ ਵਿੱਚ, ਕੇਂਦਰੀ ਭਾਗ ਨਾਲ ਬਣੇ ਕੇਂਦਰੀ ਰਾਹ ਦੇ ਦੋਨੋਂ ਪਾਸੇ ਇਕ ਅਖੰਡ ਚਬੂਤਰੇ ਦੇ ਰੂਪ ਵਿੱਚ ਉੱਚਾ ਕੀਤਾ ਗਿਆ ਹੈ। ਸਾਹਮਣੇ ਥੜ੍ਹੇ ਉਪਰਲੇ ਥੰਮ੍ਹਾਂ ਉਪਰਲੀ ਛੱਤ ਦੀ ਬਣਤਰ ਜਿਹੜੀ ਇੱਕ ਖੁਲ੍ਹੀ ਡਿਉਢੀ ਜਾਂ ਅਗਰ-ਮੰਡਪ ਬਣਾਉਂਦੀ ਹੈ, ਮੂਲ ਅਧਿਸਥਾਨਾ ਅਤੇ ਉਪਾ-ਪਿਥਾ ਉੱਪਰ ਪਿਛਲੇਰੀ ਪੁਨਰ-ਸਥਾਪਨਾ ਹੈ ਜਿਸ ਵਿੱਚ ਪਾਸਿਆਂ ਵਾਲੇ ਪੌੜੀਆਂ ਦੇ ਪੜਾਵਿਆਂ ਤੋਂ ਬਿਨ੍ਹਾਂ ਮੂਹਰਲੇ ਪਾਸੇ ਵੀ ਇੱਕ ਪੜਾਵਾ ਜੋੜ ਦਿੱਤਾ ਗਿਆ ਹੈ। ਜਦ ਕਿ ਟੋਢੇ ਰੂਪ ਵਿੱਚ ਵਿਉਂਤਿਆਂ ਮਹਾ-ਮੰਡਪ ਤੇ ਇਸੇ ਤਰ੍ਹਾਂ ਜੋੜ ਵਾਲੀ ਬਾਹੀ, ਚਾਰ ਮੰਜ਼ਿਲਾਂ ਦੇ ਰੂਪ ਵਿੱਚ ਉੱਚਾ ਚੜ੍ਹਦੇ ਹਨ, ਮਹਾਂ-ਮੰਡਪ ਮੂਲ ਰੂਪ ਵਿੱਚ ਤਿੰਨ-ਮੰਜ਼ਿਲਾ ਸੀ। ਉਪਰਲੀ ਮੰਜ਼ਿਲ ਸਪਸ਼ਟ ਰੂਪ ਵਿੱਚ ਇਕ ਖੁੱਲ੍ਹਾ ਛੱਤ-ਵਿਹੜਾ ਸੀ ਜਿਸ ਦੀਆਂ ਕੰਧਾਂ ਦੇ ਮੁੰਡੇਰ ਉੱਤੇ ਨੰਦੀਆਂ ਦੀ ਕਤਾਰ ਰੱਖੀ ਹੋਈ ਹੈ।

ਵਿਮਾਨਾ ਦਾ ਆਧਾਰੀ ਭਾਗ ਜਿਸ ਨੇ ਗਰਭਾ-ਗ੍ਰਹਿ ਨੂੰ ਵਲਿਆ ਹੋਇਆ ਹੈ, ਦੋ ਤਲਾਂ ਵਾਲਾ ਹੈ ਅਤੇ ਸੰਧਾਰਾ ਪੱਧਤੀ ਵਾਂਗ ਦੂਹਰੀ ਕੰਧ ਵਾਲਾ ਹੈ, ਬਾਹਰਲੀ ਅਤੇ ਅੰਦਰਲੀ ਕੰਧ ਇਕੋ ਜਿਹੀ ਮੋਟਾਈ ਵਾਲੀ ਹੈ ਅਤੇ ਬਹੁਤ ਭਾਰੀ ਹੈ। ਬਾਹਰਲੀ ਕੰਧ ਜਿਹੜੀ ਲੰਬੇ ਰੂਪ ਵਿੱਚ ਲਗਭਗ 15 ਮੀਟਰ ਉੱਚੀ ਹੈ, ਬਾਹਰੋਂ, ਵਿਭਾਜਨ ਕਰ ਰਹੀ ਪ੍ਰਸਤਾਰਾ-ਪੰਕਤੀ ਨਾਲ ਦੋ ਮੰਜ਼ਿਲਾਂ--ਹੇਠਲੀ ਤੇ ਉਪਰਲੀ--ਵਿੱਚ ਵੰਡੀ ਹੋਈ ਹੈ, ਪ੍ਰਸਤਾਰਾ-ਪੰਕਤੀ ਉੱਤੇ ਲੇਟਵੇਂ ਰੂਪ ਵਿੱਚ ਉਭਰਵਾਂ ਕਾਰਨਿਸ ਅਤੇ ਕੇਂਦਰੀ ਸਥਾਨ ਉੱਤੇ ਵਾਧੂ ਦੁਆਰ-ਮਾਰਗ ਹਨ ਜਿਹੜੇ ਚੌਖਟ, ਲੈਂਟਰ ਅਤੇ ਦਹਿਲੀਜ਼ ਸਮੇਤ ਪੂਰੇ ਹਨ ਅਤੇ ਜਿਨ੍ਹਾਂ ਨੂੰ ਦੱਖਣ, ਪੱਛਮ ਅਤੇ ਉੱਤਰ ਵਲੋਂ ਵੇਖਿਆ ਜਾ ਸਕਦਾ ਹੈ। ਵਿਮਾਨਾ ਦਾ ਮੂੰਹ ਪੂਰਬ ਵੱਲ ਹੈ। ਇਹ ਦੋ ਕੰਧਾਂ ਅੰਦਰਲੇ ਪ੍ਰਦੱਖਣਾ ਰਾਹ ਨੂੰ ਦੋ ਪੰਕਤੀਆਂ ਵਿੱਚ ਵਲਦੀਆਂ ਹਨ ਕਿਉਂਕਿ ਉਪਾਸਨਾ ਗ੍ਰਹਿ ਦੀ ਅੰਦਰਲੀ ਕੰਧ ਵੀ, ਦੋਨਾਂ ਮੰਜ਼ਿਲਾਂ ਦੀ ਉਚਾਈ ਤੱਕ ਉਪਰ ਨੂੰ ਉੱਚਾ ਜਾਂਦੀ ਹੈ ਤਾਂ ਜੋ ਵੱਡ-ਆਕਾਰੇ ਲਿੰਗ ਅਤੇ ਉਪਾਸਨਾ-ਗ੍ਰਹਿ ਵਿਚਲੇ

ਉਨੇ ਹੀ ਵੱਡੇ ਲਿੰਗ-ਪਿਥਾ ਨੂੰ ਥਾਂ ਦੇ ਸਕੇ। ਬਾਹਰਲੀ ਕੰਧ ਹੇਠਲੇ ਅਧਿਸਥਾਨਾ ਵਾਂਗ, ਹਰ ਪਾਸੇ ਉਤੋਂ ਬਾਹਰੋਂ ਪੰਜ ਖੱਪਿਆਂ ਵਿੱਚ ਵੰਡੀ ਹੋਈ ਹੈ, ਦੱਖਣ, ਪੱਛਮ ਅਤੇ ਉੱਤਰ ਦੇ ਕੇਂਦਰੀ ਖੱਪਿਆਂ ਵਿੱਚ, ਅੰਦਰਲੇ ਪ੍ਰਦੱਖਣਾ-ਰਾਹ ਦੀਆਂ ਦੋਹਾਂ ਮੰਜ਼ਿਲਾਂ ਲਈ, ਦੋ ਪੰਕਤੀਆਂ ਵਾਲੇ ਵੱਡੇ ਦੁਆਰ-ਰਾਹ ਹਨ, ਇਕ ਦੇ ਉਪਰ ਦੂਜਾ ਬਣਿਆ ਹੋਇਆ ਹੈ। ਇਹ ਤੇ ਇਹਨਾਂ ਨਾਲ ਪੂਰਬ ਉੱਤੇ ਦੋ, ਇਕ ਦੂਜੇ ਉੱਤੇ ਬਣੇ ਮੁਖ ਦੁਆਰ-ਮਾਰਗ ਹਨ ਜਿਹੜੇ ਵਿਮਾਨ ਨੂੰ ਚੌਮੁਖ ਜਾਂ ਚਤੁਰ-ਮੁਖ ਇਮਾਰਤ ਬਣਾਉਂਦੇ ਹਨ ਜਿਸ ਨੂੰ ਪੁਸਤਕਾਂ ਵਿੱਚ ਸਰਵਤੋਭਦਰਾ ਕਿਹਾ ਗਿਆ ਹੈ। ਪੂਰਬ ਉੱਤੇ, ਸਾਹਮਣੇ ਵਲ, ਮੁਖ ਦੁਆਰ-ਮਾਰਗ ਦੇ ਪਿੱਛੇ, ਭਾਰੀਆਂ ਕੰਧਾਂ ਵਿਚ ਦੀ ਆਰ-ਪਾਰ ਗਲੀ ਕੀਤੀ ਗਈ ਹੈ ਜਿਹੜੀ ਸੰਧਾਰਾ ਦਾਇਰੇ ਨੂੰ ਪਾਰ ਕਰਕੇ, ਅੰਤਰਾਲ ਰਾਹ ਬਣਾਉਂਦੀ ਹੈ ਜਿਹੜਾ ਉਪਾਸਨਾ-ਗ੍ਰਿਹ ਦੇ ਅੰਦਰਲੇ ਦੁਆਰ-ਮਾਰਗ ਤੱਕ ਜਾਂਦਾ ਹੈ। ਇਸ ਅੰਤਰਾਲਾ ਦੇ ਮੂਹਰੇ, ਉੱਤਰ-ਦੱਖਣ ਵਾਲਾ ਤਿਰਛਾ ਰਾਹ ਹੈ, ਜਿਸ ਦੇ ਦੋਨੋਂ ਸਿਰਿਆਂ, ਉੱਤਰ ਅਤੇ ਦੱਖਣ ਉੱਤੇ, ਪੌੜੀਆਂ ਦੇ ਪੜਾਵੇ ਹਨ, ਜਿਨ੍ਹਾਂ ਦਾ ਜ਼ਿਕਰ ਉੱਪਰ ਆ ਚੁੱਕਾ ਹੈ।

ਬਾਹਰਲੇ ਦੁਆਰ-ਮਾਰਗ ਦੇ ਦੋਨੋਂ ਪਾਸੀਂ ਵੱਡ-ਆਕਾਰੇ ਦੁਆਰ-ਪਾਲ ਹਨ ਤੇ ਇਸੇ ਤਰ੍ਹਾਂ ਬਾਹਰਲੇ ਪ੍ਰਵੇਸ਼-ਦੁਆਰ ਵੀ ਵੱਡ-ਆਕਾਰੇ ਹਨ। ਬਾਹਰਲੀਆਂ ਕੰਧਾਂ ਦੇ ਕੇਂਦਰੀ ਖੱਪਿਆਂ, ਜਿਹੜੇ ਦੁਆਰ-ਮੂੰਹ ਵਾਲੇ ਸਭ ਤੋਂ ਚੌੜੇ ਹਨ, ਦੇ ਸਿਖਰ ਉੱਤੇ, ਦੂਜੇ ਤਲਾ ਦੇ ਪ੍ਰਸਤਾਰਾ ਉੱਪਰ, ਉਸ ਬਾਹੀ ਦੇ ਹਰਾ ਦਾ ਸਭ ਤੋਂ ਵੱਡਾ ਕੇਂਦਰੀ ਸਲਾ ਹੈ। ਸਭ ਤੋਂ ਬਾਹਰਲੇ ਖੱਪੇ ਜਿਹੜੇ ਆਪੋ ਆਪਣੇ ਖੂੰਜੇ ਬਣਾਉਂਦੇ ਹਨ ਅਤੇ ਸਾਧਾਰਨ ਚੌੜਾਈ ਦੇ ਹਨ, ਸਿਖਰ ਉੱਤੇ ਕਰਨਾਕੂਟਾ ਰਖਦੇ ਹਨ। ਘੱਟ ਤੋਂ ਘੱਟ ਚੌੜਾਈ ਵਾਲੇ ਵਿਚਕਾਰਲੇ ਖੱਪਿਆਂ ਦੇ ਸਿਖਰ ਉੱਤੇ ਪੰਜਾਰਾ ਹਨ ਤੇ ਇਸ ਤਰ੍ਹਾਂ, ਦੂਜੇ ਤਲਾ-ਪ੍ਰਸਤਾਰਾ ਦੇ ਉੱਪਰ, ਛੋਟੇ ਛੋਟੇ ਮਠਾਂ ਦਾ ਪੂਰਾ ਹਰਾ ਬਣਾਉਂਦੇ ਹਨ। ਇਸ ਤਰ੍ਹਾਂ ਆਦਿਤਲਾ ਦਾ ਉਪਰਲਾ ਹਰਾ ਲੋਪ ਕਰ ਦਿੱਤਾ ਹੈ। ਦੁਆਰ-ਮੂੰਹ ਵਾਲੇ ਵਿਚਕਾਰਲੇ ਖੱਪੇ ਦੇ ਦੋਨੋਂ ਪਾਸੇ ਵਾਲੇ ਖੱਪੇ, ਪੂਰੇ-ਸੂਰੇ ਦੇਵਕੋਸ਼ਥਾ ਹਨ ਜਿਨ੍ਹਾਂ ਅੰਦਰ ਕਈ ਤਰ੍ਹਾਂ ਦੇ ਦੇਵਤਿਆਂ ਦੇ ਸੁੰਦਰ ਤੇ ਪ੍ਰਭਾਵਸ਼ਾਲੀ ਬੁੱਤ ਹਨ। ਪੌਰਾਣਿਕ ਲੋਕ-ਕਥਾ, ਜਿਹੜੀ ਆਲੇ ਵਿਚਲੇ ਹਰ ਇੱਕ ਬੁੱਤ ਦੀ ਮੂਰਤੀ-ਕਲਾ ਸੰਬੰਧਿਤ ਹੈ, ਨੂੰ ਛੋਟੇ ਛੋਟੇ ਉਭਾਰ-ਚਿਤਰਾਂ ਰਾਹੀਂ, ਸੰਖਪਿਤ ਰੂਪ ਵਿੱਚ, ਮੁੱਖ ਬੁੱਤ ਦੇ ਦੋਨੋਂ ਪਾਸਿਆਂ ਦੇ ਚੌਖਟ ਉੱਤੇ ਪ੍ਰਗਟਾਇਆ ਗਿਆ ਹੈ, ਇਹ ਇਕ ਅਜਿਹੀ ਕਾਢ ਹੈ ਜਿਹੜੀ ਪਹਿਲੀ ਵਾਰ ਚੋਲਿਆਂ ਦੇ ਮੁੱਢਲੇ ਸਮੇਂ ਵਿੱਚ ਦੇਖੀ ਗਈ ਹੈ। ਚਾਰ ਵਿਚਕਾਰਲੇ ਖੱਪੇ ਜਾਂ ਕੰਧ ਵਿਚਲੀਆਂ ਖਾਲੀ ਥਾਂਵਾਂ ਵਿਚੋਂ ਹਰ ਇਕ ਸਜਾਵਟੀ ਥੰਮ੍ਹਲੇ ਦੇ ਚਿੰਨ੍ਹ ਨਾਲ ਭਰਿਆ ਹੋਇਆ ਹੈ, ਜਿਹੜਾ ਇੱਕ ਛੋਟਾ ਥੰਮ੍ਹਲਾ ਹੈ, ਜਿਸ ਦੇ ਸਿਖਰ ਉੱਤੇ ਇਕ ਮਠ ਦਾ ਚਿੰਨ੍ਹ—ਪੰਜਾਰਾ ਮੱਥਾ-ਹੈ, ਜਿਹੜਾ ਉਸ ਸਮੇਂ ਦਾ ਵਿਸ਼ੇਸ਼ ਲੱਛਣ ਹੈ। ਮੁਖ ਥੰਮ੍ਹਲਿਆਂ ਦੇ, ਜਿਹੜੇ ਖੱਪਿਆਂ ਦੇ ਖੂੰਜਿਆਂ ਦੁਆਲੇ ਹਨ ਅਤੇ ਜਿਨ੍ਹਾਂ ਦੇ ਕੰਧਾਂ ਨਾਲ ਬਣੇ ਕੋਣ ਕਾਟ ਵਿੱਚ ਵਰਗਾਕਾਰ ਹਨ, ਉਪਰਲੇ ਹਿੱਸੇ ਪੂਰੇ ਹਨ। ਸਿਖਰਲੀ ਸਿਲ ਜਾਂ ਫਲਾਕਾ, ਪਹਿਲੇ ਪਲਵਾਂ ਦੇ ਥੰਮ੍ਹਾਂ ਦੇ ਉਪਰਲੇ ਹਿੱਸੇ ਵਾਂਗ ਵੱਡਾ ਹੈ, ਭਾਰੀ ਹੈ ਅਤੇ ਵਰਗਾਕਾਰ ਹੈ ਪਰ ਛੱਜੇ ਜਾਂ ਪੋਤੀਕਾ ਦੀਆਂ ਬਾਹਾਂ, ਇਕ ਕੇਂਦਰੀ ਤਿਕੋਨੀ ਚੂਲ ਨਾਲ, ਤਿਰਛੇ ਮੱਥੇ ਉੱਤੇ, ਤਿਰਛੀਆਂ ਬਣਾਈਆਂ ਗਈਆਂ ਹਨ।

ਹੇਠਲੀ ਮੰਜ਼ਿਲ ਦੀ ਅੰਦਰਲੀ ਕੰਧ ਦੇ ਤਿੰਨ ਪਾਸਿਆਂ ਉੱਤੇ, ਵੱਡੇ ਵੱਡੇ ਥੰਮ੍ਹਲਿਆਂ ਅਤੇ ਬਾਹਰਲੀ ਕੰਧ ਦੀਆਂ ਮੋਰੀਆਂ ਦੇ ਸਾਹਮਣੇ ਹਿੱਸੇ ਵਿਚਕਾਰ, ਸ਼ਿਵ ਦੇ ਪੂਰੇ ਆਕਾਰ

ਤੋਂ ਵੀ ਵੱਡੇ ਆਕਾਰ ਦੇ ਬੁੱਤ ਹਨ ਜਿਨ੍ਹਾਂ ਵਿੱਚ ਸ਼ਿਵ ਦੱਖਣ ਉੱਤੇ ਬੈਠਾ ਹੋਇਆ ਹੈ, ਪੱਛਮ ਉੱਤੇ ਨੱਚ ਰਿਹਾ ਹੈ ਅਤੇ ਉੱਤਰ ਉੱਤੇ ਬੈਠੀ ਹੋਈ ਦੇਵੀ ਦੀ ਮੂਰਤੀ ਹੈ। ਇਸ ਹੇਠਲੇ ਛੱਤੇ ਹੋਏ ਸਥਾਨ ਵਿੱਚ, ਬਾਕੀ ਦੀ ਅੰਦਰਲੀ ਕੰਧ ਉੱਤੇ ਚੋਲਾ ਸਮੇਂ ਦੇ ਵਿਸ਼ਾਲ ਕੰਧ ਚਿਤਰ ਹਨ ਜਿਨ੍ਹਾਂ ਉੱਪਰ ਸਤਾਰਵੀਂ ਸਦੀ ਦੇ ਨੇਆਕਾ ਸਮੇਂ ਦੀਆਂ ਹੱਥ-ਲਿਖਤਾਂ ਹਨ। ਚੋਲਾ ਪਰਤ ਨੂੰ, ਜਿੱਥੇ ਵੀ ਮੌਜੂਦ ਹੈ, ਨਸ਼ਟ ਹੋਈ ਨੇਆਕਾ ਪਰਤ ਨੂੰ ਖੁਰਚ ਕੇ ਨੰਗਾ ਕਰ ਦਿੱਤਾ ਹੈ ਤਾਂ ਜੋ ਇਸ ਦੀ ਸੁੰਦਰਤਾ ਨੂੰ ਪ੍ਰਗਟਾਇਆ ਜਾ ਸਕੇ। ਬਹੁਤ ਮਹੱਤਵਪੂਰਨ ਵਿਸ਼ੇ ਜਿਨ੍ਹਾਂ ਨੇ ਅੰਦਰਲੀ ਕੰਧ ਦੀ ਥਾਂ ਦੇ ਸਾਰੇ ਪਾਸਿਆਂ ਨੂੰ ਘੇਰ ਰਖਿਆ ਹੈ, ਪੱਟੀਆਂ ਰਾਹੀਂ ਪੇਸ਼ਕਾਰੀ ਹੈ ਜਿਸ ਵਿੱਚ ਸ਼ਿਵ ਤ੍ਰੀਪੁਰਾਂਤਕਾ (ਤ੍ਰੀਪੁਰਾ ਸ਼ੈਤਾਨਾਂ ਨਾਲ ਲੜਨ ਲਈ ਜਾ ਰਿਹਾ) ਰੂਪ ਵਿੱਚ ਪ੍ਰਗਟਾਇਆ ਹੈ, ਇਕ ਪੱਟੀ ਵਿੱਚ ਸ਼ੈਵ ਸੰਤ ਸੁੰਦਰਮੂਰਤੀ ਦੀ ਕਹਾਣੀ ਦੱਸੀ ਗਈ ਹੈ ਅਤੇ ਇਕ ਪੱਟੀ ਵਿੱਚ ਚੇਰਾ ਸਮਰਾਟ ਨੂੰ ਆਪਣੀਆਂ ਰਾਣੀਆਂ ਅਤੇ ਆਪਣੇ ਅਮਲੇ-ਫੈਲੇ ਨਾਲ, ਚਿੰਦਬਰਮ ਦੇ ਨਟਰਾਜ ਦੇ ਮਠ ਉੱਤੇ ਪੂਜਾ ਕਰਦਿਆਂ ਦਿਖਾਇਆ ਗਿਆ ਹੈ। ਨ੍ਰਿਤਕਾਰਾਂ, ਸੰਗੀਤਕਾਰਾਂ, ਪੰਛੀਆਂ ਤੇ ਜਾਨਵਰਾਂ ਆਦਿ ਦੇ ਦੂਜੇ ਚਿਤਰ ਦਿਲਚਸਪ ਹਨ। ਅਜੰਤਾ ਦੀਆਂ ਬੋਧੀ ਗੁਫਾਵਾਂ ਵਿੱਚ, ਵਿਸ਼ਾਲ ਪ੍ਰਕ੍ਰਿਤੀ ਦਿਆਂ ਪਹਿਲੇ ਚਿਤਰਾਂ ਤੋਂ ਪਿਛੋਂ, ਅਤੇ ਸਿੱਤਨਾਵਾਸਲ ਦੇ ਜੈਨ-ਮੰਦਰ ਵਿਚਲੇ ਥੋੜ੍ਹੇ ਜਿਹੇ ਹਿੱਸੇ ਦੇ ਚਿਤਰਾਂ ਪਿਛੋਂ, ਇਹ ਗੁਣਾਂ ਵਾਲੀ ਕੇਵਲ ਦੂਜੀ ਵਿਸਤ੍ਰਿਤ ਲੜੀ ਹੈ ਜਿਹੜੀ ਭਾਰਤੀ ਕੰਧ ਚਿਤਰਕਾਰੀ ਦੇ ਇਤਿਹਾਸ ਵਿੱਚ ਮਹਤੱਵਪੂਰਨ ਸੀਮਾ-ਚਿੰਨ੍ਹ ਹੈ। ਦੂਜੇ ਤਲ ਦਾ ਪ੍ਰਦੱਖਣਾ-ਰਾਹ ਓਡਾ ਹੀ ਦਿਲਚਸਪ ਹੈ ਕਿਉਂਕਿ ਇਸ ਦੀ ਅੰਦਰਲੀ ਕੰਧ ਦੇ ਮੱਥੇ ਦੀ ਵਿਚਕਾਰਲੀ ਉੱਚਾਈ ਉੱਤੇ 108 ਵਰਗਾਕਾਰ ਪੱਟੀਆਂ ਹਨ ਜਿਹੜੀਆਂ ਇਸ ਦੇ ਆਲੇ-ਦੁਆਲੇ ਪੇਟੀ ਵਾਂਗ ਹਨ। ਪਿਛਲੀਆਂ 27 ਪੱਟੀਆਂ ਨੂੰ ਛੱਡ ਕੇ, ਸਾਰੀਆਂ ਉੱਤੇ ਪੂਰੇ ਚਿਤਰ ਹਨ ਜਿਨ੍ਹਾਂ ਵਿੱਚ ਚਾਰ ਬਾਹਾਂ ਵਾਲੇ ਸ਼ਿਵ ਨੂੰ ਕਈ ਕਰਾਨਾਂ ਜਾਂ ਨਾਚ-ਮੁਦਰਾਵਾਂ, ਜਿਵੇਂ ਭਰਤ ਦੇ ਨਾਟ-ਸ਼ਾਸਤਰ ਵਿੱਚ ਗਿਣੀਆਂ ਗਈਆਂ ਹਨ, ਕਰਦਿਆਂ ਦਿਖਾਇਆ ਗਿਆ ਹੈ।

ਦੋ ਕੰਧਾਂ ਦੇ ਆਹਮਣੇ ਸਾਹਮਣੇ ਵਾਲੇ ਮੱਥਿਆਂ ਦੇ ਅੰਦਰਲਿਆਂ ਰਸਤਿਆਂ ਉੱਤੇ ਸਿਲਸਿਲੇਵਾਰ ਛੱਜੇ ਬਣਾਉਣ ਦੀ ਵਿਵਸਥਾ ਜਾਂ ਕਦਾਲੀਕਾ ਕਰਨਾ, ਇੱਕ ਅਜਿਹੀ ਵਿਵਸਥਾ ਹੈ ਜਿਸ ਨੂੰ ਭਾਰਤੀ ਸ਼ਿਲਪ-ਕਲਾ ਵਿੱਚ ਆਮ ਤੌਰ ਤੇ ਸਹੀ ਤਰ੍ਹਾਂ ਨਾਲ ਮਹਿਰਾਬਦਾਰ ਬਣਾਉਣ ਜਾਂ ਡਾਟਦਾਰ ਬਣਾਉਣ ਦੇ ਵਿਕਲਪ ਵਜੋਂ ਖਾਲੀ ਸਥਾਨਾਂ ਉੱਪਰ ਪੁਲ ਬੰਨ੍ਹਣ ਲਈ ਅਖ਼ਤਿਆਰ ਕੀਤਾ ਜਾਂਦਾ ਸੀ ਜਿਸ ਵਿੱਚ ਦੋ ਕੰਧਾਂ ਨੂੰ ਤੀਜੀ ਮੰਜ਼ਿਲ ਦੇ ਸਿਖਰਲੇ ਤਲ ਉੱਤੇ ਮਿਲਾਇਆ ਜਾਂਦਾ ਹੈ, ਜਿਸ ਥਾਂ ਤੋਂ ਇਕ ਉਚੇ ਉਠ ਰਹੇ ਵਿਮਾਨਾ, ਜਿਸਦੀਆਂ ਉਪ-ਪਿਥਾ ਤੋਂ ਕੁਲ 16 ਮੰਜ਼ਿਲਾਂ ਹਨ ਜਿਹੜੀਆਂ ਰਵਾਇਤੀ ਪੱਖ ਤੋਂ ਲਗਭਗ ਅਧਿਕਤਮ ਹਨ, ਦਿਆਂ 11 ਧੀਰੇ ਧੀਰੇ ਘਟ ਰਹੇ ਤਲਾਂ ਦੀ ਮੀਨਾਰਕਾਰੀ ਉਪਰ-ਉਸਾਰੀ ਦਾ ਬਾਕੀ ਹਿੱਸਾ ਉੱਚਾ ਉਠਦਾ ਹੈ। ਹਰ ਇੱਕ ਤਲ ਦੇ ਆਪਣੇ ਪ੍ਰਸਤਾਰਾ ਉੱਤੇ ਕੂਟਾ, ਸਲਾ ਤੇ ਪੰਜਾਰਾਂ ਦਾ ਇਕ ਹਰਾ ਹੈ। ਇਸ ਦੀ ਥਾਂ ਤੇ, ਸਭ ਤੋਂ ਉਪਰਲੇ ਤਲ ਦੇ ਚਾਰ ਕੋਨਿਆਂ ਉੱਤੇ ਚਾਰ ਨੰਦੀ ਰੱਖੇ ਹੋਏ ਹਨ ਅਤੇ ਵਿਚਕਾਰੋਂ ਅਠ-ਕੋਣਾ ਗ੍ਰਿਵਾ ਤੇ ਸਿਖਰਾ ਨਿਕਲਦਾ ਹੈ। ਸਭ ਤੋਂ ਉਪਰਲੀ ਵਿੱਥ ਨੂੰ ਬੰਦ ਕਰ ਰਹੇ ਸਭ ਤੋਂ ਉਪਰਲੇ ਪੱਥਰਾਂ ਦਾ ਭਾਰ, ਉਹਨਾਂ ਦੇ ਆਕਾਰ ਅਨੁਸਾਰ, 80 ਟਨ ਹੈ (81.3 ਮੀਟਰ ਟਨ) ਹੈ। ਸਤੂਪੀ ਜਿਵੇਂ ਕਿ ਰਾਜਾਰਾਜ ਨੇ ਮੂਲ ਰੂਪ ਵਿੱਚ ਚਿਤਵਿਆ ਸੀ ਅਤੇ ਜਿਵੇਂ ਮੰਦਰ ਵਿੱਚ ਉਸ ਦੇ ਸ਼ਿਲਾਲੇਖ ਵਿੱਚ ਦੱਸਿਆ

ਹੈ, ਤਾਂਬੇ ਦਾ ਹੈ, ਜਿਸ ਉੱਤੇ ਸੋਨੇ ਦਾ ਮੁਲੰਮਾ ਕੀਤਾ ਗਿਆ ਹੈ ਅਤੇ 3.82 ਮੀਟਰ ਉੱਚਾ ਹੈ। ਮੀਨਾਰ ਦੇ ਸਾਰੇ ਅੰਦਰ ਨੂੰ, ਬੁਨਿਆਦ ਤੋਂ ਲੈ ਕੇ ਸਿਖਰ ਤਕ ਲਗਾਤਾਰ ਰਾਜਗੀਰੀ ਦੀ ਪ੍ਰਕ੍ਰਿਆ ਰਾਹੀਂ, ਸਿਲਸਿਲੇਵਾਰ ਅੰਦਰਮੁਖੀ ਕਟਾਈ ਨਾਲ ਕਦਾਲੀਕਾ ਕਰਨਾ ਵਿਧੀ ਵਿੱਚ ਖੋਖਲਾ ਕੀਤਾ ਗਿਆ ਹੈ। ਸਾਹਮਣੇ ਪਾਸੇ ਵੱਲ, ਪੰਜਵੇਂ ਤਲਾ ਦੀ ਸਤਾਹ ਤੱਕ ਦੀਆਂ ਮੰਜ਼ਿਲਾਂ ਨੂੰ ਸਭ ਤੋਂ ਹੇਠਲੇ ਦੋ ਸਿੱਧੇ ਤਲਾਂ ਦੇ ਅੰਤਰਾਲਾਂ ਉੱਪਰ ਦੀ ਥੋੜ੍ਹਾ ਜਿਹਾ, ਮੁਖ ਸਲਾ ਜਾਂ ਮੁਖ ਭਦਰਾ ਦੇ ਰੂਪ ਵਿੱਚ ਅੱਗੇ ਵਧਾਇਆ ਹੈ ਤਾਂ ਜੋ ਇਹਨਾਂ ਰਸਤਿਆਂ ਨੂੰ ਵਿਮਾਨ ਦੀ ਵਿਉਂਤ ਦਾ ਸਜੀਵ ਅੰਗ ਬਣਾਇਆ ਜਾਵੇ, ਵਿਮਾਨ ਜਿਹੜਾ ਦ੍ਰਾਵੜੀ ਸ਼੍ਰੇਣੀ ਦਾ ਸਭ ਤੋਂ ਵੱਡਾ ਮੁਖ ਵਿਮਾਨ ਹੈ।

ਉੱਤਰੀ ਪਾਸੇ ਦੇ ਮੱਧ ਦੇ ਨੇੜ-ਤੇੜ, ਅਧਿਸਥਾਨਾ ਦੀ ਸਿਖਰ ਤੋਂ ਇਕ ਬਹੁਤ ਵੱਡਾ, ਖੁਣਿਆ ਹੋਇਆ ਪਾਣੀ-ਨਿਕਾਸ ਅੱਗੇ ਵਧਿਆ ਹੋਇਆ ਹੈ ਜਿਹੜਾ ਉਪਾਸਨਾ-ਗ੍ਰਹਿ ਦੇ ਫ਼ਰਸ਼ ਤੋਂ ਵਗ ਰਹੇ ਅਭਿਸ਼ੇਖ ਪਾਣੀ ਨੂੰ ਬਾਹਰ ਕਢਦਾ ਹੈ। ਪਾਣੀ, ਦੋਨਾਂ ਕੰਧਾਂ ਦੀਆਂ ਬੁਨਿਆਦਾਂ ਵਿੱਚ ਦੀ ਜਾਂ ਰਹੀਆਂ ਨਾਲੀਆਂ ਅਤੇ ਵਿਚਕਾਰਲੇ ਸੰਧਾਰਾ ਪ੍ਰਦੱਖਣਾ-ਰਾਹ ਦੇ ਫ਼ਰਸ਼ ਦੇ ਨਾਲ ਨਾਲ ਜਾਂਦਾ ਹੈ। ਲੰਬਾ ਪਰਨਾਲਾ ਇਕ ਭੂਤ ਦੇ ਸਿਰ ਉੱਤੇ ਟਿਕਿਆ ਹੋਇਆ ਹੈ ਜਿਹੜਾ ਉਪ-ਪਿਥਾ ਥੜ੍ਹੇ 'ਤੇ ਬੈਠਾ ਹੈ ਅਤੇ ਸੰਖ ਵਜਾ ਰਿਹਾ ਹੈ। ਇਸ ਪਰਨਾਲੇ ਦੇ ਸਾਹਮਣੇ ਅਤੇ ਰਤਾ ਕੁ ਪੂਰਬ ਵਲ, ਚੰਡੀਕੇਸਵਰਾ ਲਈ, ਜਿਹੜਾ ਸ਼ਿਵ ਮੰਦਰ ਦਾ ਕਰਮਚਾਰੀ ਹੈ, ਉਸੇ ਸਮੇਂ ਦਾ ਵਰਗਾਕਾਰ ਵਿਮਾਨ ਬਣਿਆ ਹੋਇਆ ਹੈ। ਇਹ ਸਥਿਤੀ ਜਿਸ ਨੂੰ ਰਾਜਾਰਾਜ ਨੇ ਆਪਣੇ ਮਹਾਨ ਮੰਦਰ ਵਿੱਚ ਸਥਾਪਿਤ ਕੀਤਾ, ਆਉਣ ਵਾਲੇ ਸਮਿਆਂ ਲਈ ਸਾਰੇ ਸ਼ਿਵ ਮੰਦਰਾਂ ਵਾਸਤੇ ਨਮੂਨਾ ਬਣ ਗਈ।

ਵਿਮਾਨ ਅਤੇ ਇਸ ਦੇ ਧੁਰੇਵੀ ਮੰਡਪਾਂ ਨੂੰ ਨੰਦੀ ਮੰਡਪ ਸਮੇਤ, ਘੇਰਦਾ ਚੌੜਾ ਖੁੱਲ੍ਹਾ ਵਿਹੜਾ, ਉਸ ਸਮੇਂ ਦੀ ਦੋ ਪੰਕਤੀਆਂ ਵਾਲੀ ਪਰਾਕਾਰਾ ਕੰਧ ਹੈ। ਪੰਕਤੀਆਂ ਦੀ ਬਾਹਰਲੀ ਨਿਸ਼ਾਨ-ਦੇਹੀ ਇਕ ਲੇਟਵਾਂ ਕਪੋਟਾ ਕਰਦਾ ਹੈ ਜਿਹੜਾ ਮੱਧ ਦੀ ਉੱਚਾਈ ਤੋਂ ਸ਼ੁਰੂ ਹੁੰਦਾ ਹੈ ਜਦ ਕਿ ਦੋਹਾਂ ਪੰਕਤੀਆਂ ਨੂੰ ਨੱਕਾਸ਼ੇ ਹੋਏ ਥੰਮ੍ਹਲੇ ਵਿਥਾਂ ਉੱਤੇ ਵੰਡਦੇ ਹਨ। ਪੂਰਬੀ ਪਾਸੇ ਦੇ ਮੱਧ ਉੱਤੇ, ਪਰਾਕਾਰਾ ਦਾ ਇਕ ਬਹੁਤ ਵੱਡਾ ਗੋਪੁਰਾ ਹੈ ਜਿਹੜਾ ਸਾਰੇ ਦਾ ਸਾਰਾ ਪੱਥਰ ਦਾ ਹੈ। ਪਰਾਕਾਰਾ ਕੰਧ ਦੇ ਅੰਦਰਲੇ ਪਾਸੇ ਬੀੜਿਆ ਅਤੇ ਇਸ ਤੋਂ ਉਲਟ ਪਾਸੇ ਬਣਿਆ, ਦੋ-ਛੱਤਾ ਅਖੰਡ ਮਠ ਜਾਂ ਮਲਿਕਾ ਹੈ। ਇਸ ਦੇ ਸਿਖਰ ਉੱਤੇ ਤੀਜਾ ਖੁੱਲ੍ਹਾ ਛੱਤ-ਵਿਹੜਾ ਹੈ ਜਿਸ ਦੇ ਚਾਰ ਖੂੰਜਿਆਂ ਅਤੇ ਤਿੰਨ ਪਾਸਿਆਂ ਦੇ ਮੱਧ ਉੱਤੇ ਸੱਤ ਵਰਗਾਕਾਰ ਤ੍ਰੀਤਲਾ ਵਿਮਾਨ, ਜਿਨ੍ਹਾਂ ਦਾ ਗ੍ਰਿਵਾ-ਸਿਖਰਾ ਅੱਠ-ਕੋਣਾ ਹੈ, ਵਿਘਨ ਪਾਉਂਦੇ ਹਨ। ਇਹ ਅੱਠ ਦਿਕਪਾਲਾਂ ਜਾਂ ਘਰਾਂ ਦਿਆਂ ਰਖਵਾਲਿਆਂ ਨੂੰ ਸਮਰਪਿਤ ਹਨ : ਅਗਲੀ, ਯਮ, ਨਿਰੁਤੀ, ਵਰੁਣ, ਵਾਯੂ, ਸੋਮਾ ਅਤੇ ਇਸਾਨਾ, ਦੱਖਣ-ਪੂਰਬ ਤੋਂ ਲੈ ਕੇ ਉੱਤਰ-ਪੂਰਬ ਤੱਕ। ਅੱਠਵੇਂ ਦਿਕਪਾਲਾ, ਇੰਦਰ, ਲਈ ਮਠ ਅਤੇ ਸੂਰਯ ਲਈ ਇੱਕ ਹੋਰ, ਪੂਰਬ ਉੱਤੇ ਗੋਪਰਾ ਦੇ ਸਿੱਧੇ ਖੜੇ ਆਧਾਰ ਦੇ ਅੰਦਰਲੇ ਪਾਸੇ ਵਿੱਚ ਜਾ ਮਿਲਦੇ ਹਨ। ਬਾਕੀ ਮਠਾਂ ਨੂੰ ਥੰਮ੍ਹਾਂ ਦੀ ਕਤਾਰ ਨੇ, ਜਿਹੜੇ ਸਾਹਮਣੇ ਥੰਮ੍ਹਲਿਆਂ ਦੇ ਪਿੱਛੇ ਪੰਕਤੀ ਵਿੱਚ ਖੜੇ ਹਨ, ਇੱਕ ਮੂਹਰਲੇ ਅਖੰਡ ਲਾਂਘੇ ਅਤੇ ਪਿਛਲੇ ਭਾਗ ਵਿੱਚ, ਜਿਸ ਵਿੱਚ 36 ਦੋ ਅਤੇ ਤਿੰਨ ਮੰਜ਼ਿਲੇ ਮਠਾਂ ਦੀ ਲੜੀ ਹੈ, ਵੰਡ ਦਿੱਤਾ ਹੈ, ਉਹਨਾਂ ਤੋਂ ਬਿਨ੍ਹਾਂ ਜਿਨ੍ਹਾਂ ਦੇ ਦਿਕਪਾਲਾ ਹਨ ਤੇ ਮੰਡਪਾ ਕਿਸਮ ਦੀਆਂ ਚਪਟੀਆਂ ਛੱਤਾਂ ਹਨ। ਪਰਾਕਾਰਾ ਕੰਧ ਦੇ ਸਿਖਰ ਉੱਤੇ, ਨੰਦੀਆਂ ਦੀ ਕਤਾਰ ਬੀੜੀ ਹੋਈ ਹੈ। ਗੋਪੁਰਾ ਦੇ ਸਾਹਮਣੇ ਅਤੇ ਇਸ ਤੋਂ

ਕੁਝ ਫਾਸਲੇ ਉੱਤੇ, ਇੱਕ ਦੂਜਾ ਬਾਹਰਲਾ ਤੇ ਵਡਾ ਗੋਪੁਰਾ ਹੈ, ਜਿਹੜਾ ਸ਼ਾਇਦ ਪਹਿਲਾਂ ਬਾਹਰਲੀ ਪਰਾਕਾਰਾ ਕੰਧ ਦੇ ਨਾਲ ਸੀ ਪਰ ਹੁਣ ਕਾਫੀ ਪਿਛਲੇ ਸਮੇਂ ਦੀ ਰੱਖਿਆ ਲਈ ਬਣਾਈ ਕਿਲ੍ਹੇ ਦੀ ਕੰਧ ਵਿੱਚ ਸੰਮਿਲਤ ਹੋ ਗਿਆ ਹੈ। ਅੰਦਰਲੇ ਗੋਪੁਰਾ ਤੋਂ ਬਿਨ੍ਹਾਂ, ਪਰਾਕਾਰਾ ਕੰਧ ਤਿੰਨ ਹੋਰ ਛੋਟੇ ਤੋਰਾਨਾ ਕਿਸਮ ਦੇ ਦਰਵਾਜ਼ਿਆਂ ਵਰਗੇ ਪ੍ਰਵੇਸ਼-ਦੁਆਰਾਂ ਨਾਲ ਵਿੰਨ੍ਹੀ ਹੋਈ ਹੈ ਜਿਹੜੇ ਮੁਖ ਵਿਮਾਨ ਦੇ ਦੱਖਣੀ, ਪੱਛਮੀ ਤੇ ਉੱਤਰੀ ਪਾਸਿਆਂ ਦੇ ਕੇਂਦਰ ਦੇ ਸਾਹਮਣੇ ਰਖੇ ਹੋਏ ਹਨ। ਇਹਨਾਂ ਦਰਵਾਜ਼ਿਆਂ ਉੱਤੇ ਸਖਾ ਨਾਲ ਕੀਤਾ ਸਜਾਵਟੀ ਕੰਮ ਸਾਦਾ ਕਿਸਮ ਦਾ ਹੈ ਅਤੇ ਇਹਨਾਂ ਉੱਤੇ ਲੇਟਵੀਆਂ ਚੌਖਟਾਂ ਲਾਈਆਂ ਗਈਆਂ ਹਨ।

ਏਸੇ ਤਰ੍ਹਾਂ, ਬਰੀਹਅਦੀਸਵਰਾ, ਜਿਹੜਾ ਸਾਰੇ ਪੱਖਾਂ ਤੋਂ ਮਹਾਨ ਹੈ, ਜਿਸ ਤਰ੍ਹਾਂ ਇਸ ਦੇ ਜੇਤੂ ਸ਼ਾਹੀ ਨਿਰਮਾਤਾ ਨੇ ਇਸ ਨੂੰ ਚਿਤਵਿਆ ਸੀ, ਕਲਾ ਦੀ ਹਰ ਸ਼ਾਖ ਦਾ ਭੰਡਾਰ ਹੈ ਜਿਵੇਂ ਭਵਨ-ਨਿਰਮਾਣ-ਕਲਾ, ਪੱਥਰ ਅਤੇ ਤਾਂਬੇ ਦੀ ਬੁੱਤਕਾਰੀ, ਮੂਰਤੀ ਕਲਾ, ਚਿਤਰਕਾਰੀ, ਨ੍ਰਿਤ ਅਤੇ ਸੰਗੀਤ, ਗਹਿਣੇ, ਹੀਰਿਆਂ ਨੂੰ ਤਰਾਸ਼ਣਾ ਆਦਿ। ਇਸ ਉਪਰ ਸੰਸਕ੍ਰਿਤ ਅਤੇ ਤਮਿਲ ਵਿੱਚ ਉੱਕਰੇ ਅਨੇਕਾਂ ਸ਼ਿਲਾਲੇਖ ਬੜੀ ਸੁੰਦਰ ਲਿਖਤ ਵਿੱਚ ਹਨ। ਇਹਨਾਂ ਵਿਚੋਂ ਕੁਝ ਕਈ ਦੇਵਤਿਆਂ ਦੀਆਂ ਧਾਤ ਦੀਆਂ ਮੂਰਤੀਆਂ ਦੇ ਸਮਰਪਣ ਨਾਲ ਸੰਬੰਧਿਤ ਹਨ ਜਿਨ੍ਹਾਂ ਵਿੱਚ ਉਹਨਾਂ ਦੇ ਰੂਪ ਤੇ ਆਕਾਰ, ਉਹਨਾਂ ਦੇ ਮਾਪਾਂ ਤੇ ਵਜ਼ਨਾਂ ਦਾ ਵਿਸਥਾਰ ਹੈ। ਇਹਨਾਂ ਵਿਚੋਂ ਕੁਝ ਮੂਰਤੀਆਂ ਮੌਜੂਦ ਹਨ। ਦੂਜਿਆਂ ਵਿੱਚ ਕਈ ਜ਼ੇਵਰਾਂ ਬਾਰੇ ਵਰਣਨ ਹੈ ਜਿਨ੍ਹਾਂ ਵਿੱਚ ਸੋਨੇ ਤੇ ਹੀਰਿਆਂ ਦੇ ਭਾਰ ਦਾ, ਉਹਨਾਂ ਦੀ ਕਿਸਮ ਤੇ ਗੁਣਾਂ ਦਾ, ਉਹਨਾਂ ਦੇ ਬਣਾਉਣ ਦੀ ਵਿਧੀ ਦਾ, ਵਰਤੀ ਗਈ ਲਾਖ ਅਤੇ ਜ਼ੰਜੀਰਾਂ ਦੇ ਭਾਰ ਦਾ ਵਿਸਥਾਰ ਹੈ। ਭੇਂਟ ਕੀਤੀਆਂ ਜ਼ਮੀਨਾਂ ਦੇ ਮਾਪ, ਇਕਾਈਆਂ ਦੀ ਕਸਰ ਤੱਕ ਦਿੱਤੇ ਗਏ ਹਨ। ਸਭ ਤੋਂ ਇਹ ਪਤਾ ਲਗਦਾ ਹੈ ਕਿ ਸਮਰਾਟ ਆਪਣੇ ਇਸ ਮਹਾਨ ਮੰਦਰ ਦੇ ਸਬੰਧ ਵਿੱਚ ਕਿੰਨਾ ਸਾਵਧਾਨ ਸੀ।

ਇਸ ਮੰਦਰ ਦੇ ਸਿਹਨ ਅੰਦਰਲੀਆਂ ਹੋਰ ਇਮਾਰਤਾਂ ਦੱਖਣ-ਮੁਖ ਅੱਮਾਨ ਮੰਦਰ ਹੈ ਜਾਂ ਬਰੀਹਾਨਾਇਕੀ, ਬਰੀਹਅਦੀਸਵਰਾ ਦੀ ਪ੍ਰੇਮਿਕਾ, ਦੀ ਦੇਵੀ-ਮਠ ਇਕਾਈ, ਜਿਹੜੀ ਨੰਦੀ ਦੇ ਉਤਰ ਵੱਲ ਸਥਾਪਿਤ ਹੈ ਜਿਸ ਦੇ ਵਿਮਾਨਾ ਦਾ ਸਲਾ ਸਿਖਰ ਅਤੇ ਧੁਰੈਵੀ ਮੰਡਪ ਹਨ, ਨਾਲ-ਲਗਵਾਂ ਨਟਰਾਜ ਲਈ ਸਭਾ-ਮੰਡਪ ਜਿਸ ਦਾ ਮੂੰਹ ਵੀ ਦੱਖਣ ਵਲ ਹੈ ਅਤੇ ਸਿਹਣ ਦੇ ਦੱਖਣ-ਪੱਛਮ ਅਤੇ ਉੱਤਰ-ਪੱਛਮ ਉੱਤੇ, ਪੂਰਬ-ਮੁਖ ਗਣੇਸ਼ ਅਤੇ ਸੁਬਰਾਹਮਾਨੀਆ ਦੇ ਮੰਦਰਾਂ ਦੀਆਂ ਇਕਾਈਆਂ। ਇਹ ਸਾਰੇ ਇਸ ਸਮੂਹ ਵਿੱਚ ਪਿਛਲੇ ਵਾਧੇ ਹਨ ਤੇ ਸਭ ਤੋਂ ਪਿਛਲਾ ਨਾਇਕਾ ਸਮੇਂ ਨਾਲ ਸੰਬੰਧਿਤ ਹੈ।

ਚੋਲਿਆਂ ਦਾ ਇਹ ਸ਼ਾਹਕਾਰ 1003 ਵਿੱਚ ਸ਼ੁਰੂ ਹੋਇਆ, ਜਿਹੜਾ ਆਪਣੇ ਕੁਝ ਵੇਰਵਿਆਂ ਵਿੱਚ ਹੁਣ ਵੀ ਅਪੂਰਨ ਹੈ, ਜਿਸ ਦੇ ਐਨ ਪਿਛੋਂ ਲਗਭਗ ਵੀਹ ਸਾਲਾਂ ਵਿੱਚ, ਇੱਕ ਹੋਰ ਸ਼ਾਨਦਾਰ ਇਮਾਰਤ ਬਣੀ ਤੇ ਜਿਸ ਨੂੰ ਬਰੀਹਅਦੀਸਵਰਾ ਕਿਹਾ ਗਿਆ ਜਿਸਨੂੰ ਰਾਜਿੰਦਰ I ਚੋਲਾ (1012-1014) ਨੇ, ਜਿਹੜਾ ਰਾਜਾਰਾਜ ਦਾ ਮਹਾਨ ਸਪੁੱਤਰ ਤੇ ਯੋਗ ਉਤਰ-ਅਧਿਕਾਰੀ ਸੀ, ਲਗਭਗ ਉਸੇ ਵਿਉਂਤ ਅਤੇ ਰੂਪ-ਰੇਖਾ 'ਤੇ ਬਣਾਇਆ। ਇਸ ਮਹਾਨ ਮੰਦਰ ਲਈ ਸਥਾਨ ਗੰਗੇਕੋਂਡਾਚੋਲਾਪੁਰਮ (ਤਿਰੂਚਿਰਾਪਲੀ ਜ਼ਿਲ੍ਹਾ) ਦੀ ਨਵੀਂ ਬਣਾਈ ਰਾਜਧਾਨੀ ਵਿੱਚ ਚੁਣਿਆ ਗਿਆ ਜਿਸ ਦਾ ਇਹ ਨਾਂ ਸਮਰਾਟ ਦੇ ਨਾਂ ਪਿੱਛੇ ਰਖਿਆ ਗਿਆ ਜਿਹੜਾ ਗੰਗਾ ਤੱਕ ਉਸ ਦੀਆਂ ਜਿੱਤਾਂ ਅਤੇ ਸਫ਼ਲ ਮੁਹਿੰਮ ਨੂੰ ਪ੍ਰਗਟਾਉਂਦਾ ਹੈ। ਇਸ ਮੰਦਰ-

ਸਮੂਹ ਦੇ ਕੇਵਲ ਦੋ ਪ੍ਰਵੇਸ਼-ਦੁਆਰ ਸਨ। ਪੂਰਬ ਵੱਲ ਇਕ ਗੋਪੁਰਾ (ਜਿਹੜਾ ਹੁਣ ਨਸ਼ਟ ਹੋ ਚੁੱਕਾ ਹੈ) ਅਤੇ ਉੱਤਰ ਉੱਤੇ ਇੱਕ ਸਾਦਾ, ਦੂਹਰੀ ਛੱਤ ਵਾਲਾ ਤੋਰਾਨਾ ਦਰਵਾਜ਼ਾ। ਜਦ ਕਿ ਪੱਥਰ ਦੀ ਚਾਰਦੀਵਾਰੀ ਦਾ ਵੱਡਾ ਹਿੱਸਾ, ਗੋਪੁਰਾ, ਦੋ-ਛੱਤਾ ਮਲਿਕਾ, ਉਪ-ਮਠ ਅਤੇ ਮੰਡਪਾ ਨੇੜੇ ਹੀ ਇੱਕ ਦਰਿਆ ਦੇ ਬੰਨ੍ਹ ਨੂੰ ਬਣਾਉਣ ਹਿਤ ਪੱਥਰ ਪਹੁੰਚਾਉਣ ਲਈ ਬਾਰੂਦ ਨਾਲ ਉਡਾ ਦਿੱਤੇ ਤੇ ਡੇਗ ਦਿੱਤੇ ਗਏ ਸਨ, ਮੁਖ-ਵਿਮਾਨਾ ਅਤੇ ਇਸ ਦੇ ਧੁਰੇ ਉਤਲੇ ਮੰਡਪ, ਅਤੇ ਸਿਹਣ ਵਿਚਲੇ ਛੋਟੇ ਵਿਮਾਨਾਂ ਦੀਆਂ ਦੋ ਜਾਂ ਤਿੰਨ ਇਕਾਈਆਂ ਚੰਗੇ ਭਾਗਾਂ ਨੂੰ ਛੱਡ ਦਿੱਤੀਆਂ ਗਈਆਂ ਸਨ ਅਤੇ ਲਗਭਗ ਹੁਣ ਵੀ ਸੁਰੱਖਿਅਤ ਹਨ। ਵਿਮਾਨ, ਥਾਂਜਾਉਰ ਵਿਖੇ ਆਪਣੇ ਨਮੂਨੇ ਅਤੇ ਪੂਰਵ-ਗਾਮੀ ਨਾਲੋਂ ਘੱਟ ਉੱਚਾ ਹੈ ਤੇ ਆਕਾਰ ਵਿੱਚ ਛੋਟਾ ਹੈ ਪਰ ਕੰਧ ਉਪਰਲੇ ਆਲਿਆਂ ਦੀ ਬੁੱਤਕਾਰੀ ਜਿਹੜੀ ਬੜੀ ਉਭਰਵੀਂ ਅਤੇ ਲਗਭਗ ਗੋਲਾਈ ਵਿੱਚ ਹੈ, ਸ਼ਾਇਦ ਵਧੇਰੇ ਸ਼ਾਨਦਾਰ ਹੈ। ਵਰਗਾਕਾਰ ਵਿਮਾਨਾ ਜਿਸ ਦਾ ਇੱਕ ਉੱਚੇ ਉਪਾ-ਪਿੱਥਾ ਉੱਤੇ ਬੜਾ ਉਭਰਵਾਂ ਤਰਾਸ਼ਿਆ ਹੋਇਆ ਅਧਿਸਥਾਨਾ ਹੈ, ਆਪਣੇ ਦੋ ਹੇਠਲੇ ਸਿਧੇ ਤਲਾਂ ਵਿੱਚ ਸੰਧਾਰਾ ਵਰਗਾ ਹੈ। ਗੰਗੇਕੋਂਡਾਚੋਲਾਪੁਰਮ ਦਾ ਬਰਹਅਦੀਸਵਰਾ ਵਿਮਾਨਾ, ਥਾਂਜਾਉਰ ਵਿਖੇ ਏਸੇ ਨਾਂ ਦੇ ਪੂਰਵ-ਗਾਮੀ ਤੇ ਸੰਭਾਵਿਤ ਨਮੂਨੇ ਨਾਲੋਂ ਇਕ ਮਹੱਤਵਪੂਰਨ ਪੱਖ ਤੋਂ ਵੱਖਰਾ ਹੈ। ਪੂਰਬ ਉੱਤੇ ਅਤੇ ਵਰਤੋਂ ਵਿੱਚ ਆਉਣ ਵਾਲੀਆਂ ਦੋਨੋਂ ਹੇਠਲੀਆਂ ਮੰਜ਼ਿਲਾਂ ਲਈ ਇੱਕ ਹੀ ਪ੍ਰਵੇਸ਼-ਦੁਆਰ ਹੈ ਅਤੇ ਥਾਂਜਾਉਰ ਮੰਦਰ ਵਾਂਗ ਚਤੁਰ-ਮੁਖਾ ਜਾਂ ਸਰਵਤੋਭਦਰਾ ਨਹੀਂ। ਤੀਜੇ ਤਲ ਉੱਤੇ ਇਸ ਤੋਂ ਉਪਰਲੇ ਤਲਾਂ ਦੀ ਪਤਲੀ ਹੋ ਰਹੀ ਉਪਰ-ਉਸਾਰੀ ਜਿਹੜੀ ਕਦਾਲੀਕਾ ਕਨਾ ਦੀ ਅਜਿਹੀ ਵਿਧੀ ਤੇ ਹੀ ਬਣੀ ਹੋਈ ਹੈ, ਥਾਂਜਾਉਰ ਵਿਮਾਨਾ ਦੀਆਂ ਅਤਿਅੰਤ ਖੂੰਜਿਆਂ ਦੀਆਂ ਸਿਧੀਆਂ ਕਤਾਰਾਂ ਦੇ ਮੁਕਾਬਲੇ ਉੱਤੇ, ਖੂੰਜਿਆਂ ਉੱਤੇ ਇਕ ਮਹਿਰਾਬਦਾਰ ਰੂਪ-ਰੇਖਾ ਧਾਰਨ ਕਰਦੀ ਹੈ। ਇਹ ਇੱਕ ਸੁਹਜਾਤਮਕ ਪ੍ਰਾਪਤੀ ਹੈ ਜਿਹੜੀ ਉਪਰਲੇ ਤਲਾਂ ਦੇ ਹਰਾ ਅੰਸ਼ਾਂ ਵਿੱਚ, ਖੂੰਜਿਆਂ 'ਤੇ ਕਰਨਾਕੂਟਾ ਵਾਂਗ, ਅਠਕੋਣੇ ਕੂਟਾਂ ਨੂੰ ਚਤੁਰਾਈ ਨਾਲ ਵਿੱਚ ਰੱਖਣ ਦੇ ਫਲਸਰੂਪ ਆਈ ਹੈ। ਬਾਹਰੋਂ ਇਹ ਵਿਮਾਨਾ ਆਪਣੇ ਪੂਰਵ-ਗਾਮੀ ਨੂੰ ਪ੍ਰਕਿਰਤੀ, ਗੁਣਾਂ, ਸੁੰਦਰਤਾ ਅਤੇ ਉੱਭਰਵੀਂ ਬੁੱਤਕਾਰੀ ਦੀ ਵਿਭਿੰਨਤਾ ਦੇ ਪੱਖੋਂ ਅਤੇ ਏਸੇ ਤਰ੍ਹਾਂ ਇਸ ਦੀ ਉਪਰ ਉਸਾਰੀ ਦੀ ਵਧੇਰੇ ਸੁਹਜਾਤਮਕ ਰੂਪ-ਰੇਖਾ ਦੇ ਪੱਖੋਂ, ਮਾਤ ਪਾਉਂਦਾ ਕਿਹਾ ਜਾ ਸਕਦਾ ਹੈ। ਐਪਰ, ਅੰਦਰੋਂ ਇਹ ਦੂਜੀਆਂ ਸਜਾਵਟਾਂ ਅਰਥਾਤ ਚਿੱਤਰਕਾਰੀ ਅਤੇ ਨ੍ਰਿਤਾਂ ਦੀ ਪੇਸ਼ਕਾਰੀ ਵਿੱਚ ਊਣਾ ਹੈ। ਮੰਦਰ ਦੀਆਂ ਛੋਟੀਆਂ ਇਕਾਈਆਂ ਵੀ, ਜਿਨ੍ਹਾਂ ਨੂੰ ਉੱਤਰ ਕੈਲਾਸ਼ ਅਤੇ ਦਕਸ਼ਿਨ ਕੈਲਾਸ਼ ਕਿਹਾ ਜਾਂਦਾ ਹੈ, ਜਿਹੜੇ ਮੁਖ ਵਿਮਾਨ ਦੇ ਦੋਨੋਂ ਪਾਸੇ ਹਨ, ਲਗਭਗ ਉਸੇ ਸਮੇਂ ਨਾਲ ਸੰਬੰਧਿਤ ਹਨ।

ਪੂਰੀ ਤਰ੍ਹਾਂ ਮਹਿਰਾਬਦਾਰ ਅਤੇ ਅਨੇਕ ਛੱਤਾਂ ਵਾਲਾ ਮੁਖ ਵਿਮਾਨਾ ਜਿਹੜਾ ਮਦਰਾਸ ਨੇੜੇ ਤਿਰੁਵੋਰੀਉਰ ਦੇ ਕਾਲੇ ਪੱਥਰ ਦਾ ਬਣਿਆ ਹੋਇਆ ਹੈ, ਇੱਕ ਹੋਰ ਵਧੀਆ ਮੰਦਰ ਹੈ ਭਾਵੇਂ ਰਾਜਿੰਦਰ I ਚੋਲਾ ਦੀ ਇਹ ਛੋਟੀ ਇਮਾਰਤ ਹੈ। ਬੁਨਿਆਦ ਉਪਰਲਾ ਸ਼ਿਲਾਲੇਖ ਏਸ ਲਈ ਦਿਲਚਸਪ ਹੈ ਕਿਉਂਕਿ ਇਸ ਵਿੱਚ ਵਰਤੇ ਗਏ ਪੱਥਰ ਦੀ ਕਿਸਮ ਨੂੰ ਕ੍ਰਿਸ਼ਨਾ ਸਿਲਾ (ਕਾਲਾ-ਪੱਥਰ) ਕਿਹਾ ਗਿਆ ਹੈ, ਇਹ ਵਿਮਾਨਾ ਦੇ ਅੰਗਾਂ ਦਾ ਵਿਵਰਣ ਦਿੰਦਾ ਹੈ ਜਿਨ੍ਹਾਂ ਨਾਲ ਇਹ ਸਜਾਇਆ ਗਿਆ ਅਤੇ ਸ਼ਿਲਪਕਾਰ ਤੇ ਰੂਪ-ਰੇਖਾ ਬਣਾਉਣ ਵਾਲੇ ਦਾ ਨਾਂ ਵੀ ਦੱਸਦਾ ਹੈ। ਇਸ ਤੋਂ ਪਿਛੋਂ ਕਈ ਪੂਰੀ ਤਰ੍ਹਾਂ ਦੇ ਮਹਿਰਾਬਦਾਰ ਮੰਦਰ ਜਾਂ ਚਾਰ-ਬਾਹੀਆਂ ਆਦਿਤਲਾ ਵਾਲੇ ਮੰਦਰ ਅਤੇ ਮਹਿਰਾਬਦਾਰ ਉਪਰ-ਉਸਾਰੀ ਤੇ ਗ੍ਰਿਵਾ-ਸਿਖਰਾਂ

ਵਾਲੇ ਮੰਦਰ, ਪਿਛਲੇ ਚੋਲਾ ਸਮਿਆਂ ਤੇ ਇਸ ਦੇ ਪਿਛੋਂ ਦੇ ਸਮਿਆਂ ਵਿੱਚ, ਤਾਮਿਲਨਾਡੂ ਦੇ ਇਸ ਭਾਗ, ਟੌਂਡੇਮੰਡਲਮ ਵਿੱਚ ਬਣਨੇ ਜਾਰੀ ਰਹੇ। ਹੋਰ ਪਰੇ ਦੱਖਣ ਵਿੱਚ ਚੋਲਾ ਅਤੇ ਪਾਂਡੀਮੰਡਲਮਾਂ ਵਿੱਚ ਅਜਿਹੇ ਮੰਦਰ, ਇਕ ਤਰ੍ਹਾਂ ਨਾਲ ਦੁਰਲੱਭ ਹਨ।

ਦਰਾਸੁਰਮ ਵਿਖੇ ਰਾਜਾਰਾਜੇਸਵਰਾ ਮੰਦਰ ਜਿਸਨੂੰ ਹੁਣ ਏਰਾਵਾਤੇਸਵਰਾ ਕਹਿੰਦੇ ਹਨ ਜਿਸ ਨੂੰ ਚੋਲਾ ਰਾਜਾਰਾਜ II ਨੇ ਬਣਾਇਆ (1146-1173) ਅਤੇ ਤ੍ਰੀਭਵਨਮ ਵਿਖੇ ਕਮਪਾਹਰੇਸਵਰਾ, ਜਿਸ ਨੂੰ ਚੋਲਾ ਕੁਲੋਤੁੰਗਾ III (1178-1223) (ਦੋਨੋਂ ਥਾਂਜਾਊਰ ਜ਼ਿਲ੍ਹੇ ਵਿੱਚ ਹਨ) ਨੇ ਬਣਾਇਆ, ਪਿਛਲੇ ਚੋਲਿਆਂ ਦੇ ਪਿਛਲੇ ਮਹਾਨ ਮੰਦਰ ਹਨ ਜਿਨ੍ਹਾਂ ਦੇ ਵਿਮਾਨਾਂ ਸਾਰੇ ਦੇ ਸਾਰੇ ਪੱਥਰ ਦੇ ਹਨ ਜਿਹੜੇ ਉਸ ਸਮੇਂ ਤੋਂ ਪਹਿਲਾਂ ਬਣਾਏ ਗਏ ਜਿਸ ਤੋਂ ਪਿਛੋਂ ਪਿਛਲੇ ਪਾਂਡਿਆਂ ਨੇ ਤੇਰ੍ਹਵੀਂ ਸ਼ਤਾਬਦੀ ਦੇ ਅੱਧ ਤੀਕ ਉਹਨਾਂ ਦੀ ਥਾਂ ਮੱਲ ਲਈ। ਇਹ ਦੋਨੋਂ ਮੂਲ ਰੂਪ ਵਿਚ ਦੋ ਬਰੀਹਅਦੀਸਵਰਾ ਵਿਮਾਨਾਂ ਦੇ ਛੋਟੇ ਰੂਪ ਹਨ ਪਰ ਆਪਣੀ ਰੂਪ-ਰੇਖਾ ਵਿੱਚ ਕੁਝ ਪਰਿਵਰਤਨ ਅਤੇ ਨਵੀਆਂ ਪੱਧਤੀਆਂ ਰਖਦੇ ਹਨ ਜਿਨ੍ਹਾਂ ਤੋਂ ਚਾਲੂਕੀਆ-ਰਾਸ਼ਟਰਕੂਟਾ ਪ੍ਰਭਾਵ ਦੀ ਮਾਤਰਾ ਦਾ ਪਤਾ ਲਗਦਾ ਹੈ। ਏਰਾਵਤੇਸਰਾ ਆਪਣੀ ਪੰਜ ਤਲਾ ਵਿਮਾਨਾ ਉਪਰ-ਉਸਾਰੀ ਵਿੱਚ, ਤਲਾ ਹਰਾ ਦੇ ਕੋਨਿਆਂ ਦੇ ਅੰਸ਼ਾਂ ਵਿੱਚ, ਜਿਹੜੇ ਵਰਗਾਕਾਰ, ਅੱਠਕੋਣੇ ਅਤੇ ਗੋਲਾਕਾਰ ਕਰਨਾਕੂਟਾ ਹਨ ਤੇ ਜਿਹੜੇ ਨਗਾਰਾ, ਦਰਾਵੜ ਅਤੇ ਵੇਸਾਰਾ ਕਿਸਮਾਂ ਦੇ ਪੰਜਾਰਾ ਵੀ ਹਨ ਜਿਹੜੇ ਹੇਠਲੇ ਤਲ ਦੇ ਖੂੰਜਿਆਂ ਵਿੱਚ ਇਕ ਪਾਸੇ ਵਲ ਨੂੰ ਮੁੜੇ ਹੋਏ ਹਨ। ਸਭ ਤੋਂ ਉਪਰਲੇ ਤਲ ਉੱਤੇ ਚਾਰ ਵਰਗਾਕਾਰ ਕਰਨਾਕੂਟਾ ਹਨ ਜਿਨ੍ਹਾਂ ਦੇ ਦੋਨੋਂ ਪਾਸੀਂ, ਆਰਾਮ ਕਰ ਰਹੇ ਨੰਦੀਆਂ ਦਾ ਜੋੜਾ ਹੈ, ਦੋਨੋਂ ਪਾਸਿਆਂ ਉੱਤੇ ਇਕ ਇਕ ਨੰਦੀ ਹੈ। ਇਹ ਵਿਸ਼ੇਸ਼ਤਾ ਚੋਲਾ ਰਾਜਿੰਦਰਾ ਪਹਿਲੇ ਦੀ ਆਪਣੇ ਪਿਛਲੇ ਮੰਦਰਾਂ ਵਿੱਚ ਕੀਤੀ ਇਕ ਕਾਢ ਹੈ। ਪਹਿਲੇ ਦੀ ਤਰ੍ਹਾਂ, ਇਹ ਕੁਝ ਮੰਦਰਾਂ ਵਿੱਚ ਇਕ ਸਦੀ ਲਈ ਸਥਿਰ ਰਹੀ ਤੇ ਫੇਰ ਕੇਵਲ ਨੰਦੀਆਂ ਲਈ ਥਾਂ ਦਿੰਦੀ ਹੋਈ ਲੋਪ ਹੋ ਗਈ। ਪਰ ਉਸੇ ਸਮੇਂ ਵਿੱਚ, ਰਾਜਾਰਾਜ II ਦਾ ਇਹ ਮੰਦਰ ਨੰਦੀਆਂ ਦੇ ਜੋੜੇ ਜਾਂ ਅਜਿਹੇ ਹੀ ਵਾਹਣਾਂ ਜਾਂ ਲੰਚਣਾਂ ਨੂੰ ਜਿਹੜੇ ਦੂਜੇ ਮੰਦਰਾਂ ਵਿੱਚ ਢੁੱਕਵੇਂ ਸਨ ਖੂੰਜੇ ਉੱਤੇ ਰੱਖਣ ਦੇ ਵਿਚਾਰ ਨੂੰ ਆਰੰਭ ਕਰਦਾ ਹੈ, ਜਿਹੜੇ ਪਿਛਲੇ ਸਮਿਆਂ ਵਿੱਚ ਪਿੱਠ ਨਾਲ ਪਿੱਠ ਜੋੜ ਕੇ ਰੱਖੇ ਜਾਂਦੇ ਸਨ ਜਾਂ ਗਰਦਨ ਨਾਲ ਸਿਰ ਜੁੜਿਆ ਹੁੰਦਾ ਸੀ, ਜਿਸ ਵਿੱਚ ਦੋ ਵੱਖਰੇ ਆਕਾਰ ਦੋਨੋਂ ਪਾਸਿਆਂ ਦੇ ਨਾਲ ਨਾਲ ਰੱਖੇ ਹੁੰਦੇ ਸਨ। ਇੱਕ ਹੋਰ ਪੱਖ ਜਿਸ ਨੂੰ ਮਗਰਲੇ ਪੱਲਵਾ ਮੰਦਰਾਂ ਅਤੇ ਪਹਿਲੇ ਚੋਲਾ ਮੰਦਰਾਂ ਵਿੱਚ ਤਿਆਗ ਦਿੱਤਾ ਗਿਆ ਸੀ ਪਰ ਚਾਲੂਕਿਆ ਮੰਦਰਾਂ ਦੀ ਲੜੀ ਵਿੱਚ ਸਮੂਲੋਂ ਕਾਇਮ ਰਖਿਆ ਅਤੇ ਮੁੜ ਇਸ ਮੰਦਰ ਵਿੱਚ ਉਪਲਬਧ ਹੈ, ਆਦਿਤਲਾ ਦੇ ਸਾਹਮਣੇ ਤਿਰਛੇ ਹਿੱਸੇ ਤੋਂ ਪਰੇ, ਧੁਰੋ ਉਪਰਲੇ ਮੰਡਪਾਂ ਦੀਆਂ ਚੋਟੀਆਂ ਉਪਰ, ਕੂਟਾਂ, ਸਲਾਂ ਅਤੇ ਪੰਜਾਰਾਂ ਦੇ ਹਰਾ ਦਾ ਵਿਸਤਾਰ ਹੈ। ਵਿਮਾਨਾ ਅਤੇ ਮੰਡਪਾਂ ਦੇ ਮੁਖ ਧੁਰੈਵੀ ਇਮਾਰਤਾਂ ਦੀ ਵਿਉਂਤ, ਬਰੀਹਅਦੀਸਵਰਾ ਦੀ ਵਿਉਂਤ ਵਰਗੀ ਹੈ। ਚਾਹੇ ਇਹ ਆਕਾਰ ਵਿੱਚ ਛੋਟਾ ਹੈ, ਇਹ ਆਲਿਆਂ ਵਿਚਲੀ ਉਘੜੀ ਹੋਈ ਅਤੇ ਗੋਲ ਬੁੱਤਕਾਰੀ ਅਤੇ ਪੌਰਾਣਿਕ ਦ੍ਰਿਸ਼ਾਂ ਦੇ ਉਭਰਵੇਂ ਚਿਤਰਾਂ ਜਿਹੜੇ ਛੋਟੀਆਂ ਛੋਟੀ ਾਂ ਪੱਟੀਆਂ 'ਤੇ ਬਣੇ ਹੋਏ ਹਨ, ਨਾਲ ਵਧੇਰੇ ਸਜਿਆ ਹੋਇਆ ਹੈ। ਇੱਕ ਜਿਹੜਾ ਵਿਮਾਨਾ ਦੀਆਂ ਕੰਧਾਂ ਦੀ ਬੁਨਿਆਦ ਦੁਆਲੇ ਪੱਟੀ ਬਣਾਉਂਦਾ ਹੈ, ਧਿਆਨ-ਯੋਗ ਹੈ ਕਿਉਂਕਿ ਇਹ ਪੇਰੀਯਪੂਰਨਮ ਪੁਸਤਕ ਅਨੁਸਾਰ 63 ਸ਼ੈਵ ਨਿਆਨਮਾਰਾਂ ਦੀਆਂ ਕਹਾਣੀਆਂ ਨੂੰ ਸੰਖੇਪ ਵਿੱਚ ਬਿਆਨ ਕਰਦਾ ਹੈ। ਕੰਧ-ਆਲਿਆਂ ਅਤੇ ਮਲਿਕਾ ਲਾਂਘਿਆਂ ਵਿੱਚ ਰੱਖੇ ਹੋਏ ਵੱਡੇ ਸੁਤੰਤਰ ਨੂੰ ਨਵੇਂ ਮਾਧਿਅਮ

[illegible] ਹਨ ਅਰਥਾਤ ਇਮਾਰਤ ਦੇ ਕੰਜੂਰ ਦੇ ਟਾਕਰੇ ਉੱਤੇ ਇੱਕ ਕਾਲੇ ਅਗਨੀ-ਪੱਥਰ ਵਰਗੇ ਚਮਕਦਾਰ ਪੱਥਰ ਨਾਲ ਬਣੇ ਹੋਏ ਹਨ। ਉਹ ਸਾਰੇ ਵਧੀਆ ਗੁਣਾਂ ਵਾਲੇ ਬੁੱਤ ਹਨ ਅਤੇ ਉਹਨਾਂ ਵਿੱਚੋਂ ਬਹੁਤ ਸਾਰੇ ਹੁਣ ਹਟਾ ਦਿੱਤੇ ਗਏ ਹਨ ਅਤੇ ਥਾਂਜਾਉਰ ਆਰਟ ਗੈਲਰੀ ਵਿੱਚ ਰੱਖੇ ਗਏ ਹਨ। ਇਸ ਪੂਰਬ-ਮੁੱਖ ਇਮਾਰਤ ਦੇ ਬੰਦ ਮਹਾ-ਮੰਡਪਾ ਦੇ ਦੱਖਣ ਉੱਤੇ ਇਕ ਖੁੱਲ੍ਹਾ ਡਿਉਢੀ-ਵਰਗਾ ਅਗਰ-ਮੰਡਪਾ ਹੈ, ਜਿਸ ਦੇ ਸਜਾਵਟ ਨਾਲ ਨੱਕਾਸ਼ੇ ਹੋਏ ਥੰਮ੍ਹ ਹਨ ਜਿਨ੍ਹਾਂ ਦੀਆਂ ਪੱਟੀਆਂ ਉੱਤੇ ਬੁੱਤ ਹਨ। ਡਿਉਢੀ ਵਾਲਾ ਮੰਡਪ ਇਸ ਤਰ੍ਹਾਂ ਬਣਾਇਆ ਗਿਆ ਹੈ ਕਿ ਇਹ ਪਹੀਆਂ ਵਾਲੇ ਰਥ, ਜਿਸ ਨੂੰ ਘੋੜੇ ਖਿਚਦੇ ਹਨ, ਵਰਗਾ ਲਗ ਸਕੇ ਜਦ ਕਿ ਪੌੜੀਆਂ ਦੇ ਪੜਾਵੇ, ਅੱਗੇ ਤੇ ਪਿਛੇ, ਜੰਗਲੇ ਰਖਦੇ ਹਨ ਜਿਨ੍ਹਾਂ ਦੀ ਰਾਖੀ ਹਾਥੀ ਕਰਦੇ ਹਨ।

ਮਹਾਂ-ਮੰਡਪ ਦੇ ਉਤਰ ਵਲ ਦੇਵੀ ਲਈ, ਜਿਹੜੀ ਪ੍ਰਮੁਖ ਦੇਵਤਾ ਦੀ ਪ੍ਰੇਮਿਕਾ ਹੈ, ਵੇਲਾ-ਟਪਾਉ ਅੱਮਾਨ ਮਠ ਹੈ। ਇਸ ਸਭ ਦੇ ਦੁਆਲੇ ਇੱਕ ਪਰਾਕਾਰਾ ਹੈ ਜਿਸਦਾ ਇਕ ਛੱਤ ਵਾਲਾ ਮਲਿਕਾ ਬਰਾਮਦਾ ਹੈ ਜਿਹੜਾ ਅੰਦਰ ਗੋਲ ਚੱਕਰ ਬਣਾਉਂਦਾ ਹੈ ਅਤੇ ਸਾਹਮਣੇ ਛੱਤ ਵਾਲਾ ਇਕ ਗੋਪੁਰਾ ਹੈ। ਇਸ ਗੋਪੁਰਾ ਤੋਂ ਬਾਹਰ ਇਕ ਅਲੰਕ੍ਰਿਤ ਛੋਟਾ ਨੰਦੀ-ਮੰਡਪਾ ਹੈ। ਇਕ ਹੋਰ ਬਾਹਰਲਾ ਗੋਪੁਰਾ ਹੈ ਜਿਹੜਾ ਹੁਣ ਲੋਪ ਹੋ ਚੁੱਕੇ ਬਾਹਰਲੇ ਪਰਾਕਾਰਾ ਦੇ ਸਾਹਮਣੇ ਸੀ।

ਵੱਖਰੀ ਚਾਰਦੀਵਾਰੀ ਵਿੱਚ ਦੇਵਾ ਨਾਇਕੀ ਅੱਮਾਨ ਮੰਦਰ ਜਿਸ ਦੇ ਸਾਹਮਣੇ ਗੋਪੁਰਾ ਹੈ ਜਿਹੜਾ ਏਰਾਵਤੇਸਵਰਾ ਇਮਾਰਤ ਦੇ ਉਤਰ ਵੱਲ ਹੈ ਵੀ ਸਮਕਾਲੀ ਮੰਦਰ ਹੈ ਅਤੇ ਵਿਮਾਨਾ ਦੀ ਛੱਤ ਵਾਲੀ ਉਪਰ-ਉਸਾਰੀ ਉੱਤੇ ਸਲਾ ਸਿਖਰਾ ਹੈ ਜਿਹੜਾ ਦੇਵੀ ਮੰਦਰਾਂ ਦੇ ਅਨੁਕੂਲ ਹੈ। ਆਦਿਤਲਾ ਦੀਆਂ ਕੰਧਾਂ ਨੂੰ ਵਲਣ ਵਾਲੇ ਥੰਮ੍ਹਲੇ ਵਿਆਲਾ-ਆਧਾਰਿਤ ਹਨ ਜਿਵੇਂ ਕਿ ਕਾਫੀ ਪਿਛਲੇ ਸਮਿਆਂ ਦੇ ਰਾਜਸਿਮਹਾ ਪੱਲਵਾ ਮੰਦਰਾਂ ਵਿੱਚ ਹਨ।

ਕੰਪਾਹਰੇਸਵਰਾ ਮੰਦਰ, ਏਰਾਵਤੇਸਵਰਾ ਮੰਦਰ ਨਾਲ ਬਹੁਤ ਮਿਲਦਾ ਹੈ ਸਮੇਤ ਇਸ ਦੇ ਪਹੀਆਂ ਵਾਲੇ ਡਿਉਢੀ-ਮੰਡਪਾ ਦੇ ਜਿਹੜਾ ਵਿਮਾਨਾ ਆਦਿਤਲਾ ਦੇ ਸਾਹਮਣੇ ਵਾਲੇ ਧੁਰੇਵੀ ਮੰਡਪਾਂ ਉਪਰ ਦੇ ਹਰ ਤੱਤਾਂ ਦਾ ਇੱਕ ਵਿਸਤਾਰ ਹੈ ਅਤੇ ਅੱਸਾਨ ਜਾਂ ਦੇਵੀ ਅਤੇ ਚੰਡੀਕੇਸਵਰਾ ਵਿਮਾਨ ਇਕ ਦੂਜੇ ਦੇ ਸਮਕਾਲੀ ਹਨ। ਇਹ ਮੰਦਰ ਵੀ ਭਿੰਨ ਭਿੰਨ ਮੂਰਤੀਆਂ ਦੇ ਬੁੱਤਾਂ ਦਾ ਇੱਕ ਵਾਸਤਵਿਕ ਅਜਾਇਬ-ਘਰ ਹੈ ਜਿਨ੍ਹਾਂ ਵਿੱਚ ਕੁਝ ਵਧੀਆ ਨ੍ਰਿਤ ਮੁਦਰਾਵਾਂ ਵੀ ਸ਼ਾਮਲ ਹਨ। ਸਮਕਾਲੀ ਮੁਖ ਗੋਪੁਰਾਂ ਵਿਚੋਂ, ਸਾਹਮਣੇ ਵਾਲਾ ਅੰਦਰਲਾ ਅਤੇ ਪਿਛਲੇ ਗੋਪੁਰਾ ਸਿਖਰ ਉੱਤੇ ਨਸ਼ਟ ਹੋ ਗਏ ਹਨ ਅਤੇ ਬਾਹਰ ਸਾਹਮਣੇ ਵਾਲਾ ਅੰਦਰਲਾ ਅਤੇ ਪਿਛਲਾ ਗੋਪੁਰਾ, ਸਿਖਰ ਉੱਤੇ ਨਸ਼ਟ ਹੋ ਗਏ ਹਨ ਅਤੇ ਬਾਹਰ ਸਾਹਮਣੇ ਵਾਲਾ ਉੱਚਾ ਗੋਪੁਰਾ ਉਸ ਸਮੇਂ ਦੀ ਵਿਸ਼ੇਸ਼ ਬੈਠਵੀਂ ਸ਼ਕਲ ਵਾਲਾ ਹੈ।

ਇਸ ਪਿਛਲੇ ਚੋਲਾ ਅਤੇ ਪਿਛਲੇ ਪਾਂਡੇ ਸਮਿਆਂ ਦੇ ਮੰਦਰਾਂ ਦੀ ਲੜੀ, ਜਿਸ ਨੂੰ ਮੁਸਲਮਾਨਾਂ ਦੇ ਥੋੜ੍ਹ-ਚਿਰੇ ਹਮਲਿਆਂ ਦੀ ਤੋੜ-ਫੋੜ ਖ਼ਤਮ ਕਰ ਦਿੰਦੀ ਹੈ ਅਤੇ ਜਿਹੜੀ ਦੱਖਣ ਦੇ ਵਿਜੈਨਗਰ ਸਾਮਰਾਜ ਹੇਠ ਮੁੜ ਸੁਰਜੀਤ ਹੁੰਦੀ ਹੈ, ਅਕਸਰ, ਵਿਮਾਨਾਂ ਅਤੇ ਗੋਪੁਰਾ ਦੇ ਪੱਥਰ ਦੇ ਆਕਾਰ ਉੱਤੇ ਉਪਰ-ਉਸਾਰੀ ਵਾਲੇ ਤਲਾਂ ਲਈ ਇੱਟਾਂ ਦੀ ਉਸਾਰੀ ਵਾਲੇ ਸਿਲਸਿਲੇ ਵੱਲ ਮੁੜਦੀ ਹੈ, ਕੇਵਲ ਮੰਡਪ ਹੀ ਸਾਰੇ ਦੇ ਸਾਰੇ ਪੱਥਰ ਦੇ ਹਨ। ਇਸ ਸਮੇਂ ਤੇ ਇਸ ਤੋਂ ਪਿਛਲੇ ਸਮਿਆਂ ਦੇ ਮੰਦਰ, ਮੁੱਢਲੀ ਵਿਉਂਤ ਅਤੇ ਬਣਤਰ ਵਿੱਚ ਨਵਾਂ ਤੇ ਮਹੱਤਵਪੂਰਨ ਵਾਧਾ ਕਰਦੇ ਹਨ ਜਿਸ ਨੂੰ ਰਾਜਿੰਦਰਾ। ਚੋਲਾ ਦੇ ਸਮੇਂ ਵਿੱਚ ਕਾਫੀ ਪਿਛੋਂ ਪ੍ਰਥਾ ਵਿੱਚ ਲਿਆਂਦਾ ਗਿਆ ਅਰਥਾਤ ਤਿਰੁਕੱਮਾਕੋਟੱਮ ਜਾਂ ਅੱਮਾਨ ਮਠ ਜਿਵੇਂ ਸ਼ੈਵ ਮੰਦਰਾਂ ਵਿੱਚ ਇਸ ਨੂੰ ਕਿਹਾ ਜਾਂਦਾ ਹੈ, ਜਾਂ

ਤਿਆਰਸੱਨਾਧੀ ਜਿਵੇਂ ਵੈਸ਼ਨਵ ਮੰਦਰਾਂ ਵਿੱਚ ਕਿਹਾ ਜਾਂਦਾ ਹੈ, ਜਿਹੜਾ ਤਾਮਿਲਨਾਡੂ ਦੇ ਸਾਰੇ ਮੰਦਰਾਂ ਅਤੇ ਤਾਮਿਲਾਂ ਦੇ ਕਿਸੇ ਹੋਰ ਥਾਂ ਬਣਾਏ ਮੰਦਰਾਂ ਦੀ ਬੇਜੋੜ ਵਿਸ਼ੇਸ਼ਤਾ ਬਣ ਗਿਆ। ਉਦਾਹਰਣ ਦੇ ਤੌਰ 'ਤੇ ਕਾਸੀ ਵਾਰਾਨਸੀ ਵਿਖੇ, ਤਾਮਿਲਾਂ ਦੇ ਸੁਆਮੀ ਵਿਸਵੇਸਵਰਾ ਦੀ ਪ੍ਰੇਮਿਕਾ ਲਈ ਬਣਾਇਆ ਵਿਸਾਲਾਕਸ਼ੀ ਮੰਦਰ ਹੈ। ਇਹਨਾਂ ਨੂੰ ਪਹਿਲੇ ਬਣੇ ਮੰਦਰਾਂ, ਜਿਨ੍ਹਾਂ ਵਿੱਚ ਪਹਿਲਾਂ ਇਹ ਨਹੀਂ ਹੁੰਦੇ ਸਨ, ਦੇ ਅਹਾਤੇ ਵਿੱਚ ਜਾਂ ਇਸ ਦੇ ਨਾਲ ਲਗਵੀਂ ਥਾਂ ਉੱਤੇ ਬਣਾਇਆ ਗਿਆ, ਜਿਵੇਂ ਉਦਾਹਰਣ ਦੇ ਤੌਰ 'ਤੇ ਥਾਂਜਾਉਰ ਬਰੀਹਅਦੀਸਵਰਾ। ਇਮਾਰਤ ਵਿੱਚ ਇਕ ਨਿਸਚਿਤ ਥਾਂ ਮਿਲੀ ਹੋਣ ਕਰਕੇ, ਇਹ ਇੱਕ ਵੱਖਰਾ ਵਿਮਾਨਾ ਹੈ ਜਿਸ ਦਾ ਸਲਾ ਸਿਖਰਾ ਹੈ, ਜਿਹੜਾ ਦੇਵੀ ਨੂੰ ਸਮਰਪਿਤ ਹੈ ਜਿਹੜੀ ਮੁਖ ਵਿਮਾਨਾ ਦੇ ਮੁਖ ਦੇਵਤਾ ਦੀ ਦੈਵੀ ਪ੍ਰੇਮਿਕਾ ਦੇ ਰੂਪ ਵਿੱਚ ਹੈ, ਜਿਸ ਨੂੰ ਪੂਜਾ ਦੀਆਂ ਰੀਤਾਂ ਅਤੇ ਤਿਉਹਾਰਾਂ ਵਿੱਚ ਬਰਾਬਰ ਦੀ ਮਹੱਤਤਾ ਮਿਲਦੀ ਹੈ। ਇਸ ਤਰ੍ਹਾਂ ਮੁਖ ਦੇਵਤਾ ਦੇ ਸਥਾਨਕ ਨਾਵਾਂ ਅਨੁਸਾਰ ਪ੍ਰੇਮਿਕਾ ਦੇਵੀ ਦਾ ਉਚਿੱਤ ਨਾਂ ਹੈ ਅਰਥਾਤ ਬਰਹਅਦੀਸਵਰਾ—ਬਰੀਹਨਨਾਇਕੀ, ਸੁੰਦਰੇਸਵਰਾ—ਮੀਨਾਕਸ਼ੀ ਆਦਿ।

ਮੰਦਰਾਂ ਦੀਆਂ ਇਮਾਰਤਾਂ ਦੇ ਗੋਪੁਰਾ, ਅੱਗੇ ਤੇ ਪਿੱਛੇ, ਤੇ ਏਸੇ ਤਰ੍ਹਾਂ ਅਕਸਰ ਵਿਭਿੰਨ ਪਰਾਕਾਰਾਂ ਦਿਆਂ ਪਾਸਿਆਂ ਉਤਲੇ ਗੋਪੁਰਾ ਆਪਣੇ ਵੱਡੇ ਆਕਾਰ ਕਰਕੇ ਵਧੇਰੇ ਪ੍ਰਮੁਖ ਬਣਦੇ ਹਨ ਜਿਹੜੇ ਉੱਚਾਈ ਵਿੱਚ ਅਕਸਰ ਮੁਖ-ਵਿਆਨਾ ਤੋਂ ਉਪਰ ਜਾਂਦੇ ਹਨ। ਪਹਿਲੋ ਮੌਜੂਦ ਮੰਦਰਾਂ ਵਿੱਚ ਪਿਛਲੇ ਚੋਲਿਆਂ, ਪਿਛਲੇ ਪਾਂਡਿਆਂ ਅਤੇ ਸਮਕਾਲੀ ਪੱਲਵਆਰੀਆ ਸਰਦਾਰਾਂ ਤੇ ਹੋਰ ਦੂਜਿਆਂ ਵਲੋਂ ਜੋੜੇ ਗਏ ਗੋਪੁਰਾ ਬਹੁਤ ਹਨ। ਹੋਇਸਲਾਂ ਨੇ ਵੀ, ਜਦੋਂ ਉਹਨਾਂ ਨੇ ਪਿਛਲੇ ਚੋਲਿਆਂ ਦੇ ਪਿਛਲੇ ਦਿਨਾਂ ਵਿੱਚ ਤਾਮਿਲਨਾਡੂ ਦੇ ਇਕ ਹਿੱਸੇ ਉੱਤੇ ਕਬਜ਼ਾ ਕੀਤਾ, ਕੁਝ ਮਹਤੱਵ-ਪੂਰਨ ਗੋਪੁਰਾ ਬਣਾਏ। ਉਦਾਹਰਣ ਦੇ ਤੌਰ 'ਤੇ ਤਿਰੁਵੱਨਾਮਲਾਈ ਵਿਖੇ ਬਲੱਾਲਾ ਗੋਪੁਰਾ। ਚਿਦੰਬਰਮ, ਵਰਿਧਾਚੱਲਮ ਅਤੇ ਹੋਰ ਥਾਂਵਾਂ ਵਿਖੇ ਕੋ-ਪੇਰੁਨ ਜਿੰਗਾ ਦੇ ਪੱਲਵਰਾ ਗੋਪੁਰੇ ਆਪਣੀ ਬੁੱਤਕਾਰੀ ਲਈ ਪ੍ਰਸਿੱਧ ਹਨ, ਵਿਸ਼ੇਸ਼ ਕਰਕੇ 108 ਨ੍ਰਿਤ ਮੁਦਰਾਵਾਂ ਦੀ ਪੇਸ਼ਕਾਰੀ ਵਿੱਚ ਜਿਨ੍ਹਾਂ ਨੂੰ ਨਾਟ-ਸ਼ਾਸਤਰ ਵਿਚੋਂ ਢੁੱਕਵੀਆਂ ਕਾਵਿ-ਪੰਕਤੀਆਂ ਸਮੇਤ ਪੱਟੀਆਂ ਉੱਤੇ ਉੱਕਰਿਆ ਗਿਆ ਹੈ। ਥੰਮਲੇ ਦਾ ਸਜਾਵਟੀ ਚਿੰਨ੍ਹ, ਜਿਹੜਾ ਮੂਲ ਰੂਪ ਵਿੱਚ ਇੱਕ ਥੰਮ੍ਹਲਾ ਹੈ ਜਿਸ ਉੱਤੇ ਮਠ ਦਾ ਚਿੰਨ ਹੈ, ਅਕਸਰ ਜਿਸ ਦੇ ਸਿਖਰ ਉੱਤੇ ਨਾਸਿਕਾ ਮੱਥਾ ਹੈ ਜਿਸ ਨੇ ਵਿਮਾਨਾ ਆਦਿਤਲਾ, ਮੰਡਪਾਂ ਅਤੇ ਗੋਪੁਰਾ ਦੀਆਂ ਕੰਧਾਂ ਵਿਚਲੀਆਂ ਖੱਡਾਂ ਨੂੰ ਸਜਾਇਆ ਹੈ, ਜਿਸਦਾ ਆਧਾਰ ਪੂਰਨਾ ਘਟਾ ਜਾਂ ਪੂਰਨਾ ਕੁੰਭਾ ਰੂਪ ਦਾ ਹੈ ਜਿਹੜਾ ਇੰਜ ਲਗਦਾ ਹੈ ਜਿਵੇਂ ਥੰਮਲਾ ਭਰੇ ਹੋਏ ਭਾਂਡੇ ਜਾਂ ਭਰੇ ਹੋਏ ਬਣੇ ਵਿਚੋਂ ਇੰਝ ਬਾਹਰ ਨਿਕਲ ਰਿਹਾ ਹੈ ਜਿਵੇਂ ਇਸ ਦੇ ਮੂੰਹ ਵਿਚੋਂ ਪੱਤੀਆਂ ਨਿਕਲ ਰਹੀਆਂ ਹੋਣ। ਇਹ ਕੁੰਭ ਪੰਜਾਰਾ ਆਮ ਵਿਸ਼ੇ-ਸ਼ਤਾ ਬਣ ਗਏ। ਤੋੜਿਆਂ ਦੀਆਂ ਸ਼ਕਲਾਂ ਵੀ ਬਦਲਦੀਆਂ ਹਨ ਅਤੇ ਪਹਿਲੇ ਚੋਲਾ ਮੰਦਰਾਂ ਦੇ ਸਾਦਾ ਤਰ੍ਹਾਂ ਨਾਲ ਢਲੇ ਤੋੜਿਆਂ ਦੀ ਕੇਂਦਰੀ ਚੂਲ ਲਟ.ਕਗ ਘੰਟੀ ਵਰਗੇ ਝੁਮਕੇ ਦੀ ਸ਼ਕਲ ਧਾਰਨ ਕਰਦੀ ਹੈ ਜਿਹੜੀ ਹੌਲੀ ਹੌਲੀ ਫੁੱਲਾਂ ਦੀ ਸ਼ਕਲ ਧਾਰਨ ਕਰਦੀ ਹੈ ਅਤੇ ਵਿਸਤਾਰੀ ਜਾਂਦੀ ਹੈ ਅਤੇ ਜਿਹੜੀ ਆਰੰਭਕ ਮਦਾਲਾਈ ਜਾਂ ਵਿਜੈਨਗਰ ਸਮੇਂ ਤੇ ਇਸ ਦੇ ਪਿਛੋਂ ਦੇ ਮੁੜੀ ਹੋਈ ਡੰਡੀ ਵਰਗੇ ਵਿਸ਼ੇਸ਼ ਪੁਸ਼ਪ ਪੋਤੀਕਾ ਦਾ ਪੂਰਬ ਗਿਆਨ ਦਿੰਦੀ ਹੈ। ਥੰਮ੍ਹਾਂ ਅਤੇ ਥੰਮ੍ਹਲਿਆਂ ਦੇ ਉਪਰਲੇ ਹਿੱਸਿਆਂ ਦੀ ਸਿਖਰਲੀ ਸਿੱਲ, ਪੱਲਵਾਂ ਅਤੇ ਪਹਿਲੇ ਚੋਲਾ ਸਮਿਆਂ ਦੀਆਂ ਵਡੀਆਂ, ਮੋਟੀਆਂ ਤੇ ਵਰਗਾਕਾਰ ਸਿਲਾਂ ਦੇ ਟਾਕਰੇ 'ਤੇ ਪਤਲੀ, ਛੋਟੀ ਅਤੇ

ਬਹੁ-ਕੋਣੀ ਹੁੰਦੀ ਜਾਂਦੀ ਹੈ। ਦੱਖਣੀ ਸ਼ੈਲੀ ਦੇ ਅੱਠ-ਕੋਣੇ ਗ੍ਰਿਵਾ ਤੇ ਸਿਖਰਾ ਜਿਹੜੇ ਪਹਿਲੇ ਸਮਿਆਂ ਵਿੱਚ ਵਧੇਰੇ ਪ੍ਰਚਲਿਤ ਸਨ, ਹੁਣ ਤੋਂ ਦੱਖਣੀ ਮੰਦਰਾਂ ਵਿੱਚ ਵਧੇਰੇ ਸਾਧਾਰਨ ਪੱਧਰ ਧਾਰਨ ਕਰਦੇ ਹਨ, ਭਾਵੇਂ ਵਰਗਾਕਾਰ ਤੇ ਗੋਲਾਕਾਰ ਸ਼ਕਲਾਂ ਕਦੇ-ਕਦਾਈਂ ਦਿਖਾਈ ਦਿੰਦੀਆਂ ਹਨ ਅਤੇ ਮਹਿਰਾਬਦਾਰ ਸ਼ਕਲ ਹੋਰ ਵੀ ਘੱਟ ਦੇਖਣ ਨੂੰ ਮਿਲਦੀ ਹੈ।

ਮੰਡਪ, ਏਰਾਵਤੇਸਵਰਾ ਡਿਉਢੀ-ਮੰਡਪ ਵਾਂਗ, ਪਹੀਆਂ ਉੱਤੇ ਟਿਕੇ ਇੱਕ ਰੱਥ ਦੀ ਸ਼ਕਲ ਵਿੱਚ ਜਿਸ ਨੂੰ ਘੋੜੇ ਖਿਚਦੇ ਹਨ ਜਾਂ ਹਾਥੀ ਖਿਚਦੇ ਹਨ ਜਾਂ ਦੋਨੋਂ ਖਿਚਦੇ ਹਨ, ਜਿਹੜਾ ਮੁਖ ਮੰਡਪ ਦੇ ਮੂਹਰਲੇ ਹਿੱਸੇ ਨਾਲ ਜਾਂ ਇਸ ਦੇ ਕਿਸੇ ਇੱਕ ਪਾਸੇ ਨਾਲ ਜੁੜਿਆ ਹੋਇਆ ਹੈ ਤੇ ਮੁਖ ਪ੍ਰਵੇਸ਼-ਦੁਆਰ ਬਣਾਉਂਦਾ ਹੈ, ਕਿਸੇ ਹੱਦ ਤਕ ਆਮ ਹੋ ਗਏ। ਇਹ ਕੁੰਬਾਕੋਨਮ (ਥਾਂਜਾਉਰ ਜ਼ਿਲ੍ਹਾ) ਦੇ ਸਾਰੰਗਪਾਣੀ ਅਤੇ ਨਾਗੇਸਵਰਾ ਮੰਦਰਾਂ ਵਿੱਚ ਮਿਲਦੇ ਹਨ, ਨਾਗਸੇਵਰਾ ਮੰਦਰ ਵਿੱਚ ਇਹ ਨਟਰਾਜ ਦੇ ਸਭਾ ਮੰਡਪਾ ਦੇ ਸਾਹਮਣੇ ਹੈ, ਜਿਹੜਾ ਇੱਕ ਹੋਰ ਪੱਖ ਹੈ ਜਿਹੜਾ ਪਿਛਲੇਰੇ ਚੋਲਾ ਸਮਿਆਂ ਤੋਂ ਮੰਦਰਾਂ ਨਾਲ ਜੁੜਿਆ ਹੈ। ਉਹ ਤਿਰੁਵਰੂਰ, ਕੁਦੁਮੀਆਮਲਾਈ, ਵਰਿਧਾਚਲਮ, ਚਿਦੰਬਰਨ ਅਤੇ ਬਹੁਤ ਸਾਰੀਆਂ ਦੂਜੀਆਂ ਥਾਂਵਾ 'ਤੇ ਵੀ ਉਪਲਬਧ ਹਨ। ਏਸ ਨੇ ਪੂਰਬੀ ਗੰਗਾ ਸਮਰਾਟ ਨਰਸਿਮਹਾ ਨੂੰ ਉਤਰੀ ਤੱਟਵਰਤੀ ਆਂਧਰਾ ਵਿੱਚ ਆਪਣੇ ਸਿਮਹਾਚਲਮ ਮੰਦਰ ਵਿੱਚ, ਅਤੇ ਏਸ ਤੋਂ ਵੀ ਵੱਧ ਕੋਨਾਰਕ ਵਿਖੇ ਆਪਣੇ ਮਹਾਨ ਸੂਰਜ ਮੰਦਰ ਵਿੱਚ, ਅਜਿਹਾ ਮੰਡਪ ਬਣਾਉਣ ਦੀ ਪ੍ਰੇਰਨਾ ਦਿੱਤੀ।

ਦੇਵੀ ਮੰਦਰ ਦੇ ਵਾਧੇ ਨੇ, ਕਲਿਆਣ ਉਤਸਵ ਜਾਂ ਦੇਵੀ-ਦੇਵਤਿਆਂ ਦੀ ਸਾਲਾਨਾ ਰਸਮੀ ਸ਼ਾਦੀ ਦੇ ਉਤਸਵ ਨੂੰ ਵਧੇਰੇ ਆਮ ਪ੍ਰਥਾ ਵਿੱਚ ਲਿਆਂਦਾ ਜਿਸ ਵਾਸਤੇ ਵਿਸ਼ੇਸ਼ ਕਲਿਆਣ ਦੋਲੋਤਸਵਾ (ਝੂਲਿਆਂ ਦਾ ਤਿਉਹਾਰ) ਮੰਡਪ ਜਿਨ੍ਹਾਂ ਨਾਲ ਯਗ-ਮੰਡਪ ਹੁੰਦੇ ਸਨ, ਬਣਾਏ ਜਾਂਦੇ ਸਨ। ਸ਼ਿਵ ਮੰਦਰਾਂ ਵਿੱਚ ਸਭਾ-ਮੰਡਪਾਂ ਜਾਂ ਨ੍ਰਿਤ ਮੰਡਪਾਂ ਦੇ ਇਕ ਹਿੱਸੇ ਵਜੋਂ ਵਿਸ਼ੇਸ਼ ਨਟਰਾਜ ਮਠ ਦੇ ਪ੍ਰਵੇਸ਼ ਦਾ ਪਹਿਲਾਂ ਹੀ ਜ਼ਿਕਰ ਕੀਤਾ ਜਾ ਚੁੱਕਾ ਹੈ। ਦੂਜੀਆਂ ਕਿਸਮਾਂ ਭਿੰਨ ਭਿੰਨ ਤਿਉਹਾਰਾਂ ਲਈ ਸਮੇਂ ਸਮੇਂ ਦੇ ਉਤਸਵ-ਮੰਡਪ ਹਨ ਜਿੱਥੇ ਉਤਸਵ ਮੂਰਤੀਆਂ ਨੂੰ ਸਜਾਇਆ, ਪੂਜਿਆ ਅਤੇ ਜਲੂਸ ਵਿੱਚ ਲਿਜਾਇਆ ਜਾਂਦਾ ਸੀ। ਸਨਾਪਨਾ ਜਾਂ ਅਭਿਸ਼ੇਕ-ਮੰਡਪ (ਰਸਮੀ ਤੌਰ 'ਤੇ ਨਹਾਉਣ ਵਾਲੀਆਂ ਰੀਤਾਂ ਲਈ ਵੱਡੇ ਕਮਰੇ), ਵਿਆਕਰਣ-ਮੰਡਪ (ਵਿਆਖਿਆ ਅਤੇ ਵਿਦਿਅਕ ਉਪਦੇਸ਼ ਲਈ ਕਮਰੇ), ਨ੍ਰਿਤ ਅਤੇ ਸੰਗੀਤ ਲਈ ਰੰਗਾ ਅਤੇ ਨਟਿਸ਼ਾਲਾ ਮੰਡਪ ਅਤੇ ਏਥੋਂ ਤੀਕ ਅਤੂਰਾ ਸਲਾ (ਹਸਪਤਾਲ ਮੰਡਪ), ਮੰਦਰ ਸਮੂਹ ਵਿੱਚ ਜੁੜ ਗਏ। ਇਹਨਾਂ ਸਭ ਨੇ ਤਾਮਿਲ ਦੇਸ਼ ਦੇ ਮੱਧਕਾਲੀਨ ਮੰਦਰ ਨੂੰ ਭਾਈਚਾਰੇ ਦੀਆਂ, ਭਾਈਚਾਰਾ ਜਿਹੜਾ ਹਮੇਸ਼ਾ ਮੰਦਰ ਦੁਆਲੇ ਜੁੜਿਆ ਰਹਿੰਦਾ ਸੀ, ਨਾ ਕੇਵਲ ਧਾਰਮਿਕ ਸਗੋਂ ਸਮਾਜਿਕ, ਆਰਥਿਕ ਅਤੇ ਦੂਜੀਆਂ ਦੁਨਿਆਵੀ ਸਰਗਰਮੀਆਂ ਦਾ ਕੇਂਦਰ ਬਣਾ ਦਿੱਤਾ।

## ਪਿਛਲੇਰੀ (ਪੱਛਮੀ) ਚਾਲੂਕੀਆ — ਹੋਇਸਾਲਾ ਸ਼੍ਰੇਣੀ

ਰਾਸ਼ਟਰਕੂਟਾਂ ਦੀ, ਜਿਨ੍ਹਾਂ ਦੇ ਦੋ ਮਹੱਤਵਪੂਰਨ ਮੰਦਰਾਂ, ਐਲੋਰਾ ਵਿਖੇ ਇਕ-ਪੱਥਰਾ ਕੈਲਾਸ਼ਾ ਅਤੇ ਪਟਾਡਕਲ ਦੀ ਬਾਹਰਲੀ ਹੱਦ ਉੱਤੇ ਜੈਨ ਮੰਦਰ, ਜਿਨ੍ਹਾਂ ਬਾਰੇ ਪਹਿਲਾਂ ਵਿਚਾਰ ਕੀਤਾ ਜਾ ਚੁੱਕਾ ਹੈ, ਥਾਂ ਦੱਖਣ ਵਿੱਚ ਕਲਿਆਣ ਦੇ ਪੁਨਰ ਉਠ ਰਹੇ ਪੱਛਮੀ ਚਾਲੂਕਿਆਂ ਨੇ ਮੱਲ ਲਈ ਜਿਹੜੇ ਗਿਆਰਵੀਂ ਤੇ ਤੇਰ੍ਹਵੀਂ ਸਦੀਆਂ ਵਿਚਕਾਰ ਇਕ ਬਹੁਤ ਹੀ ਮਹੱਤਵਪੂਰਨ ਸ਼ਕਤੀ ਦਾ ਰੂਪ ਧਾਰਨ ਕਰ ਗਏ ਸਨ। ਉਹਨਾਂ ਨੇ ਆਪਣੀਆਂ ਮਹੱਤਵਪੂਰਨ ਤਬਦੀਲੀਆਂ ਦੇ

ਸਿਲਸਿਲੇਵਾਰ ਪ੍ਰਵੇਸ਼ ਸਮੇਤ, ਚਾਲੂਕੀਆ-ਰਾਸ਼ਟਰਕੂਟਾ ਪਰੰਪਰਾਵਾਂ ਨੂੰ ਜਾਰੀ ਰੱਖਿਆ। ਉਹਨਾਂ ਦੇ ਪਹਿਲੇ ਮੰਦਰ ਜਿਵੇਂ ਨਵਲਿੰਗ ਸ਼੍ਰੇਣੀ ਅਤੇ ਗਦਾਗ (ਧਰਵਰ ਜ਼ਿਲ੍ਹਾ) ਨੇੜੇ ਕੁਕਾਨੁਰ ਵਿਖੇ ਕੱਲੇਸਵਰਾ ਮੰਦਰ, ਜਿਨ੍ਹਾਂ ਨੂੰ ਦਸਵੀਂ ਸਦੀ ਦੇ ਪਿਛਲੇ ਅੱਧ ਵਿੱਚ ਨਿਰਧਾਰਿਤ ਕੀਤਾ ਜਾਂਦਾ ਹੈ, ਸ਼ਾਇਦ ਉਹਨਾਂ ਇਮਾਰਤਾਂ ਵਿੱਚੋਂ ਅੰਤਲੇ ਸਨ ਜਿਹੜੇ ਬਲੂਆ-ਪੱਥਰ ਨਾਲ ਬਣੇ ਸਨ ਅਤੇ ਜਿਹੜੇ ਕਾਲੇ ਰੰਗ ਦੇ ਬਲੂਆ-ਪੱਥਰ ਦੀ ਚਟਾਨ-ਪਰੰਪਰਾ ਦੇ ਅੰਤ ਨੂੰ ਪ੍ਰਗਟਾਉਂਦੇ ਹਨ। ਉਹਨਾਂ ਆਪਣੇ ਸਮੇਂ ਦੇ ਅੱਧ ਵਿਚਕਾਰ ਆਪਣੇ ਮੰਦਰਾਂ ਲਈ ਵਿਭਿੰਨ ਤਰ੍ਹਾਂ ਦੇ ਨਰਮ ਪੱਥਰਾਂ ਜਿਵੇਂ ਕਲੋਰੀਨ ਵਿੱਚ ਬਣੇ ਪਰਤਦਾਰ ਪੱਥਰ ਨੂੰ ਅਪਣਾਇਆ।

ਨਵਲਿੰਗਾ ਮੰਦਰਾਂ ਦੀ ਸ਼੍ਰੇਣੀ ਦਾ ਨੌਂ ਮੰਦਰਾਂ ਦਾ ਸਮੂਹ, ਨੌਂ, ਦੋ ਜਾਂ ਤਿੰਨ-ਛੱਤੇ ਵਰਗਾਕਾਰ ਵਿਮਾਨਾਂ ਦਾ ਬਣਿਆ ਹੋਇਆ ਹੈ, ਜਿਹੜੇ ਇਕਹਿਰੀ ਕੰਧ ਦੇ ਹਨ ਅਤੇ ਤਿੰਨ ਮੰਡਪਾਂ ਦੀ ਰੇਖਾ-ਬੱਧ ਕਤਾਰ ਦੇ ਪਾਸਿਆਂ ਤੇ ਸਿਰਿਆਂ ਦੁਆਲੇ ਬਣੇ ਹੋਏ ਹਨ, ਸਾਰੇ ਦੇ ਸਾਰੇ ਭੈੜੀ ਕਿਸਮ ਦੇ ਬਲੂਆ-ਪੱਥਰ ਨਾਲ ਬਣੇ ਹੋਏ ਹਨ। ਸਾਧਾਰਨ ਦਿੱਖ ਵਿੱਚ, ਵਿਸ਼ੇਸ਼ ਨੁਕਾਨਾਸਿਕਾਂ ਨੂੰ ਛੱਡ ਕੇ, ਉਹ ਪੂਰਬੀ ਚਾਲੁਕਿਆਂ ਦੇ ਬਿੱਕਾਵੋਲੂ ਮੰਦਰਾਂ ਨਾਲ ਮਿਲਦੇ ਹਨ। ਉਪਰਲੇ ਤਲ, ਹਰਾ ਤੋਂ ਬਿਨ੍ਹਾਂ ਹਨ, ਉਪਰਲੇ ਸਿਖਰ ਦਾ ਪ੍ਰਮੁਖ ਰੂਪ ਵਿੱਚ ਬਾਹਰ ਨੂੰ ਵਧਿਆ ਹੋਇਆ ਤਿਰਛਾ ਕਿਨਾਰਾ ਹੈ ਅਤੇ ਬਾਹੀਆਂ ਵਾਰ ਵਾਰ ਮੁੜੀਆਂ ਹੋਈਆਂ ਹਨ। ਕੁੱਡੂਆਂ ਦੀਆਂ ਮਹਿਰਾਬਦਾਰ ਸ਼ਕਲਾਂ ਹੁਣ ਵੀ ਕਾਇਮ ਹਨ। ਹਰਾ ਤੱਤਾਂ ਦੀਆਂ ਵੀ ਉਹੀ ਵਿਸ਼ੇਸ਼ ਸ਼ਕਲਾਂ ਕਾਇਮ ਹਨ ਅਤੇ ਆਦਿਤਲਾ ਕੰਧ ਦੇ ਅੱਗੇ ਵਧੇ ਹੋਏ ਖੱਪਿਆਂ ਵਿੱਚ ਦੋ ਵਾਕੋਸ਼ਥਾ ਆਲੇ ਹਨ ਜਿਹੜੇ ਕੁਟਾ ਦੇ ਮੁਹਰਲੇ ਹਿੱਸਿਆਂ ਦੇ ਬਣੇ ਹੋਏ ਹਨ ਤੇ ਜਿਹੜੇ ਛੋਟੇ ਥੰਮ੍ਹਲਿਆਂ ਦੇ ਜੁਟਾਂ ਉੱਤੇ ਜਾਂ ਮਕਰ ਤੋਰਾਨਿਆਂ ਰਾਹੀਂ ਜੜੇ ਹੋਏ ਹਨ। ਦਰਵਾਜ਼ੇ ਦੀਆਂ ਚੁਗਾਠਾਂ ਵੀ ਵਿਸਤ੍ਰਿਤ ਮਕਰ ਤੋਰਾਨਾ ਹਨ ਜਿਸ ਨਾਲ ਅਕਸਰ ਗਜਾਲਕਸ਼ਮੀ ਦੀ ਕਲਗੀ ਲਿਲਾਟ ਬਿੰਬ ਦੇ ਰੂਪ ਵਿੱਚ ਹੁੰਦੀ ਹੈ। ਜਿਥੋਂ ਤੀਕ ਥੰਮ੍ਹਲਿਆਂ ਦੇ ਉਪਰਲੇ ਹਿੱਸਿਆਂ ਦਾ ਸਬੰਧ ਹੈ, ਆਂਸ਼ਿਕ ਰੂਪ ਵਿੱਚ ਖਰਾਦੇ 'ਤੇ ਬਣੇ ਹੋਏ ਹਨ ਜਦ ਕਿ ਧੁਰਾ ਵਰਗਾਕਾਰ ਅਤੇ ਨੁਕਰੀਲਾ ਹੈ ਜਿਹੜਾ ਕਿ ਪਿਛਲੇ ਸਮਿਆਂ ਦੇ ਵਿਸ਼ੇਸ਼ ਅਤੇ ਲਗ-ਭਗ ਪੂਰੀ ਤਰ੍ਹਾਂ ਨਾਲ ਖਰਾਦੇ ਹੋਏ ਥੰਮ੍ਹਾਂ ਦੇ ਆਰੰਭ ਨੂੰ ਪ੍ਰਗਟਾਉਂਦਾ ਹੈ। ਇਸ ਜੁੱਟ ਤੋਂ ਥੋੜ੍ਹੀ ਦੂਰ ਪਰੇ ਮਹਾਮਾਈ ਦਾ ਮੰਦਰ ਖੜਾ ਹੈ ਜਿਸ ਦਾ ਮਠ ਚੌਕੋਰ ਹੈ ਜਿਹੜਾ ਕਿ ਦੇਵੀ ਵਿਮਾਨਾਂ ਦੇ ਅਨੁਕੂਲ ਹੈ ਅਤੇ ਦੋ ਮੂਹਰਲੇ ਮੰਡਪ ਹਨ ਤੇ ਉਹ ਵੀ ਚੌਕੋਰ ਹਨ। ਇਕ ਹੋਰ ਆਇਤਾਕਰ ਮੱਠ ਜਿਸਦਾ ਸਾਹਮਣੇ ਵਾਲਾ ਮੰਡਪਾ ਤੰਗ ਹੈ, ਨਵਲਿੰਗ ਜੁਟ ਤੋਂ ਅੱਗੇ ਖੜਾ ਹੈ। ਦੂਜੀਆਂ ਨਸ਼ਟ ਹੋਈਆਂ ਸਾਰੀਆਂ ਇਮਾਰਤਾਂ ਨੂੰ ਇੱਕ ਪਰਾਕਾਰਾ ਨੇ ਵਲਿਆ ਹੋਇਆ ਹੈ ਜਿਸ ਦੀਆਂ ਚਾਰ ਬਾਹੀਆਂ ਵਿਚੋਂ ਦੋ ਵਿੱਚ ਦੋ ਮੋਰੀਆਂ ਹਨ। ਸੰਬੰਧਿਤ ਸ਼ਿਲਾਲੇਖਾਂ ਵਿੱਚ ਦੇਵੀਆਂ ਜਿਵੇਂ ਗੰਗਾ, ਕਾਲਿਕਾ, ਸ੍ਰਸਵਤੀ ਅਤੇ ਮਹਾਮਾਈ ਦਾ ਜ਼ਿਕਰ ਇਸ ਕੇਂਦਰ ਦੇ ਸ਼ਕਤੀਸ਼ਾਲੀ ਦੇਵੀ ਸੰਪ੍ਰਦਾਇ ਨੂੰ ਪ੍ਰਗਟਾਉਂਦਾ ਹੈ।

ਕੱਲੇਸਵਰਾ ਮੰਦਰ ਦਾ ਇੱਕ ਵਰਗਾਕਾਰ ਭਿੰਨ-ਛੱਤਾ ਨਿਰਅੰਧਾਰਾ ਵਿਮਾਨਾ ਹੈ ਜਿਸ ਦੇ ਸਾਹਮਣੇ ਇੱਕ ਅੰਤਰਾਲ ਅਤੇ ਧੁਰੈਵੀ ਪੰਕਤੀ ਵਿੱਚ ਇੱਕ ਬੰਦ ਮੰਡਪਾ ਹੈ ਜਿਸ ਦੇ ਉੱਪਰ ਆਦਿਤਲਾ ਦੇ ਤਲ ਦਾ ਹਰਾ ਫੈਲਿਆ ਹੋਇਆ ਹੈ। ਉਪਰਲਾ ਤਲ, ਹਰਾ ਤੋਂ ਬਿਨ੍ਹਾਂ ਹੈ, ਅੰਤਰਲਾ ਦੇ ਉੱਪਰ, ਉਪਰਲੇ ਤਲ ਤੋਂ ਇੱਕ ਸੁਕਾਨਾਸਿਕਾ ਅੱਗੇ ਵਧਿਆ ਹੋਇਆ ਹੈ। ਪਹਿਲੀ ਕਿਸਮ ਦੀ ਤਰ੍ਹਾਂ ਛੱਤਾਂ ਉਭੱਰਵੇਂ ਰੂਪ ਵਿੱਚ ਅੰਕਿਤ ਨਹੀਂ ਹਨ ਅਤੇ ਵਰਗਾਕਾਰ ਸਿਖਰ

ਦਾ ਜਿਸ ਦੀਆਂ ਬਾਹੀਆਂ ਮੁੜਵੀਆਂ ਹਨ, ਤਿਰਛੀ ਤਰ੍ਹਾਂ ਬਾਹਰ ਨੂੰ ਵਧਿਆ ਹੋਇਆ ਕਿਨਾਰਾ ਹੈ। ਕਿੰਗਰੇ ਦੇ ਕੁੱਡੂਆਂ ਨੇ ਆਪਣੀ ਘੋੜੇ ਦੀ ਨ੍ਹਾਲ ਵਰਗੀ ਸ਼ਕਲ ਨੂੰ ਗੁਆਉਣਾ ਸ਼ੁਰੂ ਕਰ ਦਿੱਤਾ ਹੈ ਅਤੇ ਚਪਟੇ ਮੂੰਹ ਵਾਲੇ ਬਣ ਗਏ ਹਨ ਜਾਂ ਸਜਾਵਟੀ ਰੂਪ ਧਾਰਨ ਕਰ ਲਿਆ ਹੈ। ਆਦਿਤਲਾ ਦੇ ਨੱਕਾਸ਼ੇ ਹੋਏ ਖੱਪਿਆਂ ਵਿਚਕਾਰ ਕੰਧ ਦੀਆਂ ਖਾਲੀ ਥਾਵਾਂ, ਮਠ ਦੇ ਮਥਿਆਂ ਦੇ ਚਿਤਰਾਂ ਨਾਲ ਸਜਾਈਆਂ ਗਈਆਂ ਹਨ ਜਿਨ੍ਹਾਂ ਦੀਆਂ ਉਪਰਲੀਆਂ ਇਮਾਰਤਾਂ ਦੱਖਣੀ ਵਿਮਾਨਾ ਵਿਧੀ ਦੀਆਂ ਹਨ ਜਾਂ ਉੱਤਰੀ ਪਰਾਸਾਦਾ ਵਿਧੀ ਦੀਆਂ ਹਨ। ਮੰਡਪ ਦੇ ਵਰਗਾਕਾਰ ਆਧਾਰ ਵਾਲੇ ਥੰਮ੍ਹ ਅਂਸ਼ਿਕ ਰੂਪ ਵਿੱਚ ਖਰਾਦੇ ਹੋਏ ਹਨ, ਵਿਸ਼ੇਸ਼ ਤੌਰ 'ਤੇ ਫਲਾਕਾ ਹੇਠ ਉਪਰਲੇ ਹਿੱਸੇ ਜਿਹੜੇ ਕਿ ਇਸ ਪੱਖ ਤੋਂ ਆਪਣੇ ਪਹਿਲੇ ਨਵਲਿੰਗ ਨਮੂਨਿਆਂ ਤੋਂ ਕੁਝ ਉੱਨਤੀ ਨੂੰ ਪ੍ਰਗਟਾਉਂਦੇ ਹਨ। ਮੰਡਪਾ ਦੇ ਚਾਰ ਕੇਂਦਰੀ ਥੰਮ੍ਹਾਂ ਦੇ ਸਾਹਮਣੇ ਦੋ ਆਇਤਾਕਾਰ ਮਠ ਹਨ ਜਿਹੜੇ ਸ਼ਾਇਦ ਮੂਲ ਰੂਪ ਵਿੱਚ ਗਣਪਤੀ ਅਤੇ ਦੁਰਗਾ ਨੂੰ ਸਮਰਪਿਤ ਸਨ। ਮੰਡਪ ਦੀ ਕੰਧ ਦੇ ਖੱਪਿਆਂ ਵਿੱਚ ਜਾਲੀਦਾਰ ਖਿੜਕੀਆਂ ਹਨ। ਪਰ ਉਸਾਰੀ ਦੇ ਪੱਖੋਂ ਜਿਹੜੀ ਵਧੇਰੇ ਦਿਲਚਸਪ ਗੱਲ ਹੈ, ਉਹ ਇਹ ਹੈ ਕਿ ਕੰਧਾਂ, ਭਾਵੇਂ ਆਮ ਮੋਟਾਈ ਦੀਆਂ ਹਨ, ਪੱਥਰ ਦੇ ਛੋਟੇ ਟੁਕੜਿਆਂ ਦੀਆਂ ਬਣੀਆਂ ਹੋਈਆਂ ਹਨ। ਇਹ ਇਕ ਅਜਿਹੀ ਪ੍ਰਵਿਰਤੀ ਹੈ ਜਿਥੋਂ ਇੱਟਾਂ ਦੀ ਆਉਣ ਵਾਲੀ ਵਰਤੋਂ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਤੇ ਇਹ ਚਾਲੂਕਿਆਂ ਅਤੇ ਰਾਸ਼ਟਰਕੂਟਾਂ ਦੀਆਂ ਦੈਂਤ ਵਰਗੀਆਂ ਜਾਂ ਲਗਭਗ ਦੈਂਤ ਵਰਗੀਆਂ ਉਸਾਰੀਆਂ ਵਿੱਚ ਵਰਤੇ ਗਏ ਵੱਡ-ਆਕਾਰੇ ਪੱਥਰ ਦੇ ਟੁਕੜਿਆਂ ਦੇ ਉਲਟ ਹੈ।

ਗਦਾਗ ਨੇੜੇ ਹੀ, ਲਾਕੂੰਡੀ ਮੰਦਰਾਂ ਵੱਲ ਆਉਂਦਿਆਂ, ਸਾਨੂੰ ਅਜਿਹੇ ਮੰਦਰ ਮਿਲਦੇ ਹਨ ਜਿਨ੍ਹਾਂ ਦੀ ਉਸਾਰੀ ਵਿੱਚ ਬਲੂਆ-ਪੱਥਰ ਨੂੰ, ਜਿਹੜਾ ਉਦੋਂ ਤੀਕ ਆਮ ਸੀ, ਇਕ ਵਧੀਆ-ਬਣਤਰ ਵਾਲੇ ਨਰਮ, ਕਲੋਰੀਨ ਵਿੱਚ ਭਿੱਜੇ ਪਰਤਦਾਰ ਪੱਥਰ ਦੇ ਹੱਕ ਵਿੱਚ ਜਿਸ ਨੂੰ ਖਾਣ ਵਿਚੋਂ ਸੁਭਾਵਿਕ ਹੀ ਘੱਟ ਮੋਟਾਈ ਵਿੱਚ ਕੱਢਿਆ ਜਾਂਦਾ ਹੈ, ਉੱਕਾ ਹੀ ਤਿਆਗ ਦਿੱਤਾ ਹੈ। ਨਵੀਂ ਸਾਮਗਰੀ ਨੇ, ਇਸ ਦੇ ਖਾਣ ਵਿਚਲੀ ਘੱਟ ਮੋਟਾਈ ਵਾਲੇ ਆਕਾਰ ਕਾਰਨ ਅਤੇ ਇਸ ਨੂੰ ਵੱਡੀ ਸੁਵਿਧਾ ਨਾਲ ਕਟੇ ਜਾਣ ਦੇ ਕਾਰਨ, ਸੁਭਾਵਿਕ ਹੀ ਕਾਰੀਗਰਾਂ ਨੂੰ ਪ੍ਰਭਾਵਿਤ ਕੀਤਾ ਜਿਸ ਦੇ ਫਲਸਰੂਪ ਕਾਰੀਗਰੀ ਦੇ ਕੰਮ ਵਿੱਚ ਘਾਟਾ ਆਇਆ ਅਤੇ ਅਜਿਹੇ ਦਿਲ-ਖਿੱਚ, ਨਰਮ ਅਤੇ ਮੁਲਾਇਮ ਸਾਮਗਰੀ ਉੱਤੇ ਸੁੰਦਰ ਅਤੇ ਕੁਸ਼ਲ ਨੱਕਾਸ਼ੀ ਦੇ ਕੰਮ ਦੀ ਮਾਤਰਾ ਵਿੱਚ ਵਾਧਾ ਹੋਇਆ। ਇਸ ਸਥਾਨ ਉੱਤੇ ਅਜਿਹੀ ਵਸਤੂ ਨਾਲ ਬਣੇ ਬਹੁਤ ਸਾਰੇ ਦਿਲਚਸਪ ਮੰਦਰਾਂ ਵਿੱਚੋਂ, ਜੈਨ ਮੰਦਰ ਸਭ ਤੋਂ ਵਡਾ ਅਤੇ ਅਤਿਅੰਤ ਪ੍ਰਮੁਖ ਹੈ ਜਿਹੜਾ ਸ਼ਾਇਦ ਗਿਆਰਵੀਂ ਸਦੀ ਦੇ ਪਿਛਲੇ ਅੱਧ ਵਿੱਚ ਬਣਾਇਆ ਗਿਆ ਸੀ। ਇਸ ਦਾ ਇਕ ਵਰਗਾਕਾਰ ਪੰਜ-ਛੱਤਾ ਨਿਰਅੰਧਾਰਾ ਵਿਮਾਨਾ ਹੈ ਜਿਸ ਦਾ ਗ੍ਰਿਵਾ ਤੇ ਸਿਖਰ ਵਰਗਾਕਾਰ ਹੈ। ਮੁੱਢ ਵਿੱਚ ਇਸ ਦੇ ਸਾਹਮਣੇ ਇਕ ਬੰਦ ਨਵਰੰਗ-ਮੰਡਪਾ ਸੀ, ਭਾਵੇਂ ਪਿਛੋਂ ਇਕ ਖੁਲ੍ਹਾ ਮੰਡਪਾ ਵੀ ਜੋੜ ਦਿਤਾ ਗਿਆ। ਨਵਰੰਗ ਦੀ ਕੇਂਦਰੀ ਖਾਈ ਜਿਹੜੀ ਚਾਰ ਕੇਂਦਰੀ ਥੰਮ੍ਹਾਂ ਵਿਚ ਘਿਰੀ ਹੋਈ ਹੈ, ਇਕ ਵਰਗ ਹੈ ਜਿਹੜੀ ਆਲੇ-ਦੁਆਲੇ ਦੀਆਂ ਅੱਠ ਘੇਰੇ ਉਪਰਲੀਆਂ ਖਾਈਆਂ ਨਾਲੋਂ ਵੱਡੀ ਹੈ। ਆਦਿਤਲਾ ਦੀ ਇਕਹਿਰੀ ਕੰਧ ਮੋਟੀ ਤੇ ਭਾਰੀ ਬਣਾਈ ਹੈ ਤਾਂ ਜੋ ਹਰਾ ਅਤੇ ਵਰਤੋਂ ਵਿੱਚ ਆਉਣ ਵਾਲੇ ਤਲ, ਜਿਸਦੇ ਉਪਰ ਮਠ ਹੈ, ਨੂੰ ਸਹਾਰ ਸਕੇ (ਜਿਵੇਂ ਪਟਾਡਕਲ ਵਿਖੇ ਜੈਨ ਮੰਦਰ ਵਿੱਚ ਹੈ, ਜਿਹੜਾ, ਔਪਰ ਸੰਧਾਰਾ ਹੈ) ਤੇ ਬਾਹਰ-ਵਾਰ ਇਸ ਦੇ ਪਾਸਿਆਂ ਉੱਤੇ ਥਾਂ ਥਾਂ ਸਮਤਲ ਵਧਾਣ ਹਨ। ਇਸ ਤੋਂ ਬਿਨ੍ਹਾਂ, ਗਰਭਾ-ਗ੍ਰਹਿ ਦੇ ਅੰਦਰਲੇ ਚਾਰ ਖੂੰਜਿਆਂ

ਉੱਤੇ, ਚਾਰ ਸਹਾਇਕ ਥੰਮ੍ਹ ਹਨ। ਆਦਿਤਲਾ ਦਾ ਹਰਾ, ਆਮ ਵਾਂਗ, ਅੰਤਰਾਲ ਅਤੇ ਵਡੇਰੇ ਨਵਰੰਗਾ ਉਪਰ ਫੈਲਿਆ ਹੋਇਆ ਹੈ। ਉਪਰਲੇ ਤਲਾਂ ਉਪਰ, ਜਿਹੜੇ ਕਾਫੀ ਘੱਟ ਉਚਾਈ ਵਾਲੇ ਅਤੇ ਲਗਾਤਾਰ ਘਟ ਰਹੀ ਚੌੜਾਈ ਵਾਲੇ ਹਨ, ਹਰਾ ਹੈ, ਗ੍ਰਿਵਾ ਵੀ ਬਹੁਤ ਛੋਟਾ ਹੈ ਅਤੇ ਪ੍ਰਮੁਖ ਬੈਠਵੇਂ ਸਿਖਰ ਦਾ ਤਿਰਛਾ ਬਾਹਰ ਨੂੰ ਵਧਿਆ ਹੋਇਆ ਕਿਨਾਰਾ ਹੈ। ਕਾਰਨਿਸ ਉਪਰਲੇ ਕੁੱਡੂ ਭਾਵੇਂ ਚਪਟੇ ਹਨ, ਆਪਣੀ ਮਹਿਰਾਬਦਾਰ ਸ਼ਕਲ ਸਾਂਭੀ ਬੈਠੇ ਹਨ ਅਤੇ ਉਹਨਾਂ ਦੇ ਕਲਸ ਸਿਮਹਾ ਮੁਖਾ ਹਨ। ਕੰਧਾਂ ਉਪਰਲੇ ਥੰਮ੍ਹਲੇ ਪਤਲੇ ਹਨ ਜਿਨ੍ਹਾਂ ਦੇ ਉਪਰਲੇ ਹਿੱਸਿਆਂ ਨੇ ਆਪਣੇ ਤੇਜਵਾਨ ਰੂਪ ਗੁਆ ਲਏ ਹਨ। ਉਹਨਾਂ ਦੇ ਹਿੱਸਿਆਂ ਦੇ ਅਨੁਰੂਪ ਆਕਾਰ ਖ਼ਤਮ ਹੋ ਚੁੱਕੇ ਹਨ ਅਤੇ ਸਿਖਰਲੀ ਸਿਲ ਜਾਂ ਫਲਾਕਾ ਛੋਟਾ ਅਤੇ ਪਤਲਾ ਹੈ। ਕੰਧਾਂ ਉੱਤੇ ਜੁੜਵਿਆਂ ਥੰਮ੍ਹਲਿਆਂ ਵਿਚਕਾਰ ਦੀਆਂ ਥਾਂਵਾਂ ਵਿੱਚ ਨਾਸਕਾ ਮੱਥਿਆ ਦੇ ਚਿੰਨ੍ਹ ਹਨ। ਕੰਧ ਦੇ ਵਧਾਣਾਂ ਵਿਚਕਾਰਲੇ ਖਾਲੀ ਥਾਂਵਾਂ ਵਿੱਚ ਇਕ ਸਜਾਵਟੀ ਥੰਮ੍ਹਲਾ ਹੈ। ਇਸ ਥੰਮ੍ਹਲੇ ਦੇ ਸਿਖਰ ਉੱਤੇ ਮਠ ਦਾ ਅਗਲਾ ਹਿੱਸਾ ਜਾਂ ਮੰਡਪ ਹੈ ਜਿਸ ਤਰ੍ਹਾਂ ਕਿ ਥਾਂਜਾਉਰ ਅਤੇ ਗੰਗੇਕੌਂਡਾਚੋਲਾਪੁਰਮ ਵਿਖੇ ਗਿਆਰਵੀਂ ਸਦੀ ਦੇ ਚੋਲਾ ਮੰਦਰਾਂ ਵਿੱਚ ਹੈ। ਸਜਾਵਟੀ ਥੰਮ੍ਹਲਾ ਇੱਕ ਤੋਰਾਨਾ ਮੰਦਰ ਦੋ ਛੋਟੇ ਥੰਮ੍ਹਲਿਆਂ ਦੇ ਸਹਾਰੇ ਬਣਿਆ ਹੋਇਆ ਹੈ। ਲੰਬਾ, ਵਰਤੋਂ ਵਿੱਚ ਆਉਣ ਵਾਲਾ ਦੂਜਾ ਤਲਾ ਅਤੇ ਪੰਜ-ਛੱਤੀ ਉਚਾਈ ਇਸ ਵਧੀਆ ਵਿਮਾਨਾ ਨੂੰ ਇੱਕ ਰੁਤਬਾ ਦਿੰਦੇ ਹਨ।

ਲਾਕੁੰਡੀ ਵਿਖੇ ਕਾਸੀ-ਵਿਸਵੇਸਵਰਾ ਮੰਦਰ ਅਤੇ ਇਟਾਗੀ ਵਿਖੇ ਮਹਾਦੇਵ ਮੰਦਰ, ਜਿਹੜੇ ਗਦਾਗ ਤੋਂ ਦੂਰ ਨਹੀਂ ਹਨ, ਪੱਛਮੀ ਚਾਲੂਕਿਆਂ ਤਹਿਤ ਇਸ ਖੇਤਰ ਵਿੱਚ, ਸ਼ਿਲਪ-ਕਲਾ ਅਤੇ ਕਲਾ ਦੇ ਸਿਖਰ ਨੂੰ ਦਰਸਾਉਂਦੇ ਹਨ। ਪਿਛਲੇਰੇ ਮੰਦਰ ਦੀ ਤਿਥੀ ਇਸ ਦੇ ਸ਼ਿਲਾਲੇਖ ਅਨੁਸਾਰ ਸਹੀ 1112 ਈਸਵੀ ਸਦੀ ਹੈ। ਮੁਖ ਵਿਮਾਨ ਜਿਹੜਾ ਕੇਵਲ ਗ੍ਰਿਵਾ ਤੱਕ ਹੀ ਸੁਰੱਖਿਅਤ ਹੈ, ਜਿਸ ਦੇ ਸਿਖਰ 'ਤੇ ਸਤੂਪੀ ਨਸ਼ਟ ਹੋ ਚੁੱਕੇ ਹਨ, ਇਕ ਵਰਗਾਕਾਰ ਪੰਜ-ਛੱਤੀ ਇਮਾਰਤ ਹੈ ਜਿਹੜੀ ਵਿਸਤ੍ਰਿਤ ਤਰ੍ਹਾਂ ਨਾਲ ਤਰਾਸ਼ੇ ਹੋਏ ਅਧਿਸਥਾਨਾ ਉੱਤੇ ਖੜੀ ਹੈ ਜਿਸ ਦਾ ਸੁਕਾਨਾਸਿਕਾ, ਅੰਤਰਾਲਾ ਛੱਤ ਉਪਰ, ਚੌਥੇ ਤਲ ਦੀ ਸਤਾਹ ਤੋਂ ਅੱਗੇ ਵਧਿਆ ਹੋਇਆ ਹੈ। ਸਮੁੱਚਾ ਵਿਮਾਨਾ ਹਰ ਪਾਸੇ ਉੱਤੇ ਪੰਜ ਪ੍ਰਮੁੱਖ ਖੱਪਿਆਂ ਵਿੱਚ ਵੰਡਿਆ ਹੋਇਆ ਹੈ। ਵਿਚਕਾਰਲਾ ਖੱਪਾ ਬਹੁਤ ਜ਼ਿਆਦਾ ਅੱਗੇ ਵਧਿਆ ਹੋਇਆ ਹੈ ਵਿਚਕਾਰ ਚਾਰ ਤੰਗ ਖੱਡੇ ਹਨ, ਖੱਪੇ ਵਾਰ ਵਾਰ ਮੋੜਾ ਖਾਂਦੇ ਹਨ ਤੇ ਇਸ ਤਰ੍ਹਾਂ ਸਪਸ਼ਟ ਰੂਪ ਵਿੱਚ ਇਹ ਵਿਉਂਤ ਖੋਪੜੀ-ਨੁਮਾ ਹੈ। ਤਲ ਦੇ ਹਰ ਪਾਸੇ ਉਪਰਲਾ ਹਰਾ, ਖੱਪਿਆਂ ਦੀ ਚੌੜਾਈ ਅਨੁਸਾਰ, ਕਰਨਾਕੁਟਾ ਦਾ ਬਣਿਆ ਹੋਇਆ ਹੈ। ਹਰ ਇਕ ਪਾਸੇ ਉੱਤੇ ਇਕ ਕੁਰਨਾਕੁਟਾ ਹੈ, ਇਕ ਕੇਂਦਰੀ ਸਲਾ ਹੈ ਅਤੇ ਵਿਚਕਾਰ ਦੋ ਪੰਜਾਰਾ ਹਨ। ਆਦਿਤਲਾ, ਜਿਸ ਦੀ ਸਲਾ ਉਪਰ-ਉਸਾਰੀ ਹੈ, ਦੇ ਹਰ ਇੱਕ ਪਾਸੇ ਦੀ ਬਹੁਤ-ਅਧਿਕ ਅਗੇ ਵਧੀ ਹੋਈ ਖਾਈ ਡੂੰਘੇ ਤੇ ਚੌੜੇ ਆਲਿਆਂ ਨੂੰ ਮਿਲਦੀ ਹੈ ਜਿਸ ਨਾਲ ਛੋਟੇ ਉਪਾਸਨਾ-ਗ੍ਰਹਿ ਬਣਦੇ ਹਨ ਤੇ ਇਸ ਦੇ ਫਲਸਰੂਪ ਸਮੁੱਚੀ ਬਣਤਰ ਹੀ ਛੋਟੇ ਵਿਮਾਨਾ ਵਰਗੀ ਲਗਦੀ ਹੈ ਜਿਸ ਦੇ ਥੰਮ੍ਹ ਹਨ, ਪ੍ਰਸਤਾਰਾ ਅਤੇ ਉਪਰ ਉਸਾਰੀ ਹੈ ਜਿਸ ਨੇ ਕੇਂਦਰੀ ਵਿਮਾਨ ਦੀ ਨੀਂਹ ਦੁਆਲੇ ਝੁਰਮਟ ਪਾਇਆ ਹੋਇਆ ਹੈ ਜਦ ਕਿ ਖੂੰਜਿਆਂ ਵਾਲੇ ਵਿਮਾਨ, ਕਰਨਾਕੂਟਾ ਅਨੁਸਾਰ, ਤੰਗ ਤੇ ਪੇਤਲੇ ਮੱਥਿਆਂ ਵਾਲੇ ਹਨ। ਨਵਰੰਗਾਂ ਮੂਹਰਲੇ ਪਾਸੇ ਇਕ ਵੱਡੇ ਵਰਗ ਦਾ ਰੂਪ ਧਾਰਨ ਕਰਦਾ ਹੈ। ਇਸ ਦੀਆਂ ਬਾਹਰਲੀਆਂ ਕੰਧਾਂ ਅਤੇ ਅਧਿਸਥਾਨਾ ਉਸੇ ਤਰ੍ਹਾਂ ਨੱਕਾਸ਼ੇ ਹੋਏ ਅਤੇ ਖੱਪਿਆਂ ਵਾਲੇ ਹਨ ਅਤੇ ਬਾਹਰ ਉਸੇ ਤਰ੍ਹਾਂ ਦੀ

ਸਜਾਵਟ ਹੈ। ਇੱਕ ਬਹੁਤ ਹੀ ਦਿਲਚਸਪ ਗੱਲ ਇਹ ਹੈ ਕਿ ਇਸ ਦੀ ਛੱਤ ਦਾ ਕੇਂਦਰੀ ਭਾਗ ਸ਼ਾਨਦਾਰ ਤਰੀਕੇ ਨਾਲ ਸਜਿਆ ਹੋਇਆ ਹੈ ਅਤੇ ਬਹੁਤ ਉੱਚਾ ਹੈ ਅਤੇ ਇਸ ਦੀਆਂ ਸਿਲਾਂ ਦੀਆ ਪੰਕਤੀਆਂ ਉੱਤੇ ਵਧੀਆ ਨੱਕਾਸ਼ੀ ਹੈ। ਵਿਸ਼ੇਸ਼ ਕਰਕੇ ਉਹਨਾਂ ਉੱਤੇ ਜਿਹੜੀਆਂ ਛੱਤ ਦੇ ਖੂੰਜਿਆਂ ਨੂੰ ਕੱਟ ਕੇ ਵਰਗਾਕਾਰ ਛੱਜੇ ਬਣਾਉਂਦੀਆਂ ਹਨ। ਇਸ ਮੰਡਪਾ ਦੇ ਤਿੰਨ ਪ੍ਰਵੇਸ਼-ਦੁਆਰ ਹਨ, ਪੂਰਬ ਦੱਖਣ ਅਤੇ ਉੱਤਰ ਉੱਤੇ ਜਿਨ੍ਹਾਂ ਦੀਆਂ ਡਿਉਢੀਆਂ ਥੰਮਾਂ ਵਾਲੀਆਂ ਹਨ। ਸਾਹਮਣੇ ਵਾਲਾ ਪ੍ਰਵੇਸ਼-ਦੁਆਰ ਇਸ ਨੂੰ ਸਾਹਮਣੇ ਧੁਰੈਵੀ ਰੂਪ ਵਿੱਚ, ਇੱਕ ਖੁਲ੍ਹੇ ਬਹੁ-ਥੰਮ੍ਹਾਂ ਵਾਲੇ ਅਗਰ-ਮੰਡਪਾ ਨਾਲ ਜੋੜਦਾ ਹੈ ਜਿਸ ਦੀਆਂ ਆਪਣੀਆਂ ਤਿੰਨ ਬਾਹੀਆਂ ਉੱਤੇ ਤਿੰਨ ਡਿਉਢੀਆਂ ਹਨ। ਇਸ ਮੰਦਰ ਦੇ ਅਤਿ-ਅਧਿਕ ਸਜਾਵਟੀ ਅੰਸ਼, ਇਸ ਦੀ ਵਿਉਂਤ ਅਤੇ ਦੂਜੇ ਪੱਖ, ਸਮੇਂ ਦੇ ਪੱਖੋਂ, ਹੋਏ ਸਾਲਾ ਤੇ ਕੱਕਾਤੀਆ ਜਿਹੜੇ ਬਾਹਰਵੀਂ ਸਦੀ ਦੇ ਅੰਤ ਉੱਤੇ ਜਾਂ ਤੇਰ੍ਹਵੀਂ ਸਦੀ ਦੇ ਮੁਢ ਵਿੱਚ, ਇਸ ਖੇਤਰ ਵਿੱਚ ਉਹਨਾਂ (ਪੱਛਮੀ ਚਾਲੂਕਿਆਂ) ਦੇ ਪਿਛੋਂ ਸਤਾ ਵਿੱਚ ਆਏ, ਦੇ ਵਿਸ਼ੇਸ਼ ਮੰਦਰਾਂ ਦੇ ਨੇੜੇ ਹੈ।

ਦੱਖਣੀ ਦੱਕਣ ਅਤੇ ਮੈਸੂਰ ਵਿੱਚ ਹੋਇਸਲਾ ਦੇ ਬਣਾਏ ਜਾਂ ਉਹਨਾਂ ਦੀ ਸਰਪ੍ਰਸਤੀ ਹੇਠ ਬਣੇ ਮੰਦਰ ਬਹੁਤੀ ਨਰਮ, ਨਿੱਗਰ ਅਤੇ ਵਧੀਆ ਦਾਣੇਦਾਰ, ਕਲੋਰੀਨ ਵਿੱਚ ਭਿੱਜੇ ਨਰਮ ਪਰਤਦਾਰ ਪੱਥਰ ਜਾਂ ਦੁੱਧ-ਪੱਥਰੀ ਦੇ ਬਣੇ ਹੋਏ ਹਨ ਜਿਨ੍ਹਾਂ ਉੱਤੇ ਵਧੀਆ ਤੇ ਸੂਖਮ ਨੱਕਾਸ਼ੀ ਹੋ ਸਕਦੀ ਹੈ। ਮੰਦਰ-ਇਕਾਈ ਆਮ ਤੌਰ 'ਤੇ ਇਕ ਵਿਮਾਨਾ ਜਿਹੜਾ ਆਪਛੇ ਛੋਟੇ ਅੰਤਰਾਲਾ ਰਾਹੀਂ ਇੱਕ ਬੰਦ ਨਵਰੰਗਾ ਨਾਲ ਜੁੜਿਆ ਹੁੰਦਾ ਹੈ, ਜਿਸ ਤੋਂ ਪਹਿਲਾਂ ਇੱਕ ਹੋਰ ਮੰਡਪਾ ਹੁੰਦਾ ਹੈ, ਦੀ ਬਣੀ ਹੁੰਦੀ ਹੈ। ਆਮ ਤੌਰ 'ਤੇ ਮੰਦਰ ਦੀ ਇਕਾਈ ਵਿੱਚ, ਇਕ ਸਾਂਝੇ ਨਵਰੰਗਾ ਦੀਆਂ ਤਿੰਨ ਬਾਹੀਆਂ ਉੱਤੇ ਤਿੰਨ ਮੁਖ ਵਿਮਾਨ ਹੁੰਦੇ ਹਨ। ਹਰ ਇੱਕ ਜੁੜੇ ਹੋਏ ਅੰਤਰਾਲਾ ਰਾਹੀਂ ਇਸ ਵਿੱਚ ਖੁਲ੍ਹਦਾ, ਨਵਰੰਗਾਂ ਦੀ ਚੌਥੀ ਬਾਹੀ ਉੱਤੇ ਮੁੱਖ ਪ੍ਰਵੇਸ਼-ਦੁਆਰ ਜਾਂ ਡਿਉਢੀ ਹੁੰਦੀ ਹੈ। ਇਸ ਨੂੰ ਤ੍ਰੀਕੂਟਾਚਲਾ ਕਿਹਾ ਜਾਂਦਾ ਹੈ। ਸਾਰੀ ਇਮਾਰਤ ਇਕ ਸਾਂਝੇ ਚੌੜੇ ਚਬੂਤਰੇ ਜਾਂ ਉਪਾ-ਪਿਥਾ ਉਪਰ ਖੜੀ ਹੁੰਦੀ ਹੈ ਜਿਸ ਦੇ ਸਿਖਰਲੇ ਚਬੂਤਰੇ ਉੱਤੇ, ਸਮੁੱਚੀ ਇਕਾਈ ਦੁਆਲੇ ਇਕ ਖੁੱਲ੍ਹਾ ਪ੍ਰਦੱਖਣਾ-ਰਾਹ ਹੁੰਦਾ ਹੈ। ਨਾ ਕੇਵਲ ਪਾਸਿਆਂ ਦੀ ਸਗੋਂ ਨੁੱਕਰਾਂ ਦੇ ਘੜੀ-ਮੁੜੀ ਮੋੜਾਂ ਕਾਰਨ ਸਾਰੀ ਵਿਉਂਤ ਸਤਾਰੇ ਦੀ ਸ਼ਕਲ ਵਰਗੀ ਲਗਦੀ ਹੈ। ਇਹ ਵਿਉਂਤ ਉਸ ਵਿਉਂਤ ਵਰਗੀ ਹੋ ਸਕਦੀ ਹੈ ਜਿਸ ਵਿੱਚ ਕੇਂਦਰ ਦੀ ਚੂਥੀ ਉੱਤੇ ਟਿਕੇ ਇੱਕ ਵਰਗ ਨੂੰ ਇਸ ਤਰ੍ਹਾਂ ਘੁਮਾਇਆ ਜਾਵੇ ਕਿ ਇਸ ਦੇ ਖੂੰਜੇ ਜਾਂ ਇਸ ਦੀਆਂ ਕਰਨ ਰੇਖਾਵਾਂ ਦੇ ਸਿਰਿਆਂ ਨੂੰ, ਇਸ ਦੇ ਦੁਆਲੇ ਵਲੇ ਹੋਏ ਦਾਇਰੇ ਦੇ 16 ਜਾਂ ਤਟ ਜਾਂ ਇਸ ਤੋਂ ਵਧੀਕ ਥਾਂਵਾਂ ਨੂੰ ਛੂਹ ਸਕੇ। ਸਤਾਰੇ ਦੀ ਸ਼ਕਲ ਵਰਗੀ ਇਸ ਬਾਹਰਲੀ ਰੂਪ-ਰੇਖਾ ਨੂੰ ਉਪਾ-ਪਿਥਾ ਤੋਂ ਵਿਮਾਨਾ ਦੀ ਉਪਰ-ਉਸਾਰੀ ਦੇ ਸਿਖਰ ਤੱਕ ਵਧਾਇਆ ਗਿਆ ਹੈ। ਸੰਜੋਗ-ਵਸ ਇਸ ਨੇ ਤ੍ਰਿਪਤ ਕਰਨ ਵਾਲੀ ਸ਼ਿਲਪ-ਕਲਾ ਤੇ ਨੱਕਾਸ਼ੀ ਦੀ ਪੂਰਤੀ ਲਈ, ਜਿਸ ਲਈ ਹੋਏ ਸਾਲਾ ਮੰਦਰ ਪ੍ਰਸਿੱਧ ਹਨ, ਇੱਕ ਵੱਡੇ ਖੇਤਰ ਵਾਲੀ ਥਾਂ ਦਿੱਤੀ। ਅਧਿਸਥਾਨਾ ਸ਼ੈਲੀ ਉਤਰੀ ਸ਼ੈਲੀ ਨਾਲ ਵਧੇਰੇ ਮਿਲਦੀ ਹੈ ਕਿਉਂਕਿ ਇਸ ਵਿੱਚ ਇੱਕ ਦੂਜੇ ਉੱਪਰ ਟਿਕੀਆਂ ਹਾਥੀਆਂ, ਯੋਧਿਆਂ, ਘੋੜਿਆਂ, ਹਮਸਿਆਂ ਅਤੇ ਮਕਰਾਂ ਆਦਿ ਦੀਆਂ ਸਜਾਵਟੀ ਪੱਟੀਆਂ ਹਨ ਅਤੇ ਪੋਤੀਕਾ-ਵਰਗੇ ਸਿਖਰ ਦੀ ਪੰਕਤੀ ਪੌਰਾਣਿਕ ਦ੍ਰਿਸ਼ਾਂ ਨੂੰ ਬੇਲ-ਬੂਟਿਆਂ ਰਾਹੀਂ ਵਰਣਨ ਕੀਤੀਆਂ ਕਈ ਲੜੀਆਂ ਵਿੱਚ ਪ੍ਰਗਟਾਉਂਦੀ ਹੈ। ਕੰਧਾਂ ਉੱਤੇ ਸਜੇ ਹੋਏ ਆਲੇ ਹਨ ਜਿਨ੍ਹਾਂ ਉੱਤੇ ਮੀਨਾਰਾਂ ਵਰਗੀਆਂ ਪੰਕਤੀਆਂ ਦੀ ਉਪਰ-ਉਸਾਰੀ ਹੈ ਅਤੇ ਜਿਨ੍ਹਾਂ ਵਿੱਚ ਭਾਂਤ ਭਾਂਤ ਦੀ ਮੂਰਤੀ-

ਕਲਾ ਨਾਲ ਬਣੇ ਬੁੱਤਾਂ ਦੀਆਂ ਸ਼ਕਲਾਂ ਹਨ। ਵਿਚਕਾਰਲੇ ਥਾਂਵਾਂ ਨੂੰ ਥੰਮ੍ਹਲਿਆਂ ਨਾਲ ਸਜਾਇਆ ਗਿਆ ਹੈ ਜਿਨ੍ਹਾਂ ਦੇ ਸਿਖਰ ਉੱਤੇ ਮੀਨਾਰ ਵਰਗੀਆਂ ਪੰਕਤੀਆਂ ਦੀ ਉਪਰ-ਉਸਾਰੀ ਦੇ ਚਿੰਨ੍ਹ ਹਨ। ਪ੍ਰਸਤਾਰਾ ਦਾਂ ਬਨੇਰੇ-ਵਰਗਾ ਅੱਗੇ ਵਧਿਆ ਹੋਇਆ ਕਾਰਨਿਸ ਜਾਂ ਕਿੰਗਰਾ ਹੈ। ਉਪਰ-ਉਸਾਰੀ ਨਾਲ-ਨਾਲ ਲੱਗੇ ਹਰਾ ਤੱਤਾਂ ਦੀ ਵਿਉਂਤ ਹੈ, ਮੂਲ ਰੂਪ ਵਿੱਚ ਕੂਟਾ ਦੇ ਬਣੇ ਹੋਏ, ਇਕ ਪਿੱਛੇ ਦੂਜਾ ਉਪਰ ਨੂੰ ਜਾਂਦਾ ਹੋਇਆ ਹਰ ਇੱਕ ਛੱਤ ਬਣਾਉਂਦਾ ਹੋਇਆ ਤੇ ਸਭ ਤੋਂ ਉਪਰਲੀ ਛੱਤ ਉੱਤੇ ਇੱਕ ਛੋਟਾ ਜਿਹਾ ਗ੍ਰਿਵਾ ਤੇ ਅਠ-ਕੋਣਾ ਸਿਖਰ ਹੈ ਜਿਸ ਦਾ ਅੰਤ ਸਤੂਪੀ ਵਿੱਚ ਹੁੰਦਾ ਹੈ। ਉਪਰਲੇ ਤਲਾਂ ਦੇ ਸਾਹਮਣੇ ਵਾਲੇ ਮੱਥੇ ਦੇ ਮੱਧ ਨੂੰ ਹੇਠਲੇ ਅੰਤਰਾਲਾ ਉਪਰਲੇ ਸੁਕਾਨਾਸਿਕਾ ਵਿੱਚ ਅੱਗੇ ਲਿਜਾਇਆ ਗਿਆ ਹੈ। ਮੰਡਪ ਦੇ ਅੰਦਰਲੇ ਥੰਮ੍ਹਾਂ ਦੇ ਆਧਾਰ ਵਰਗਾਕਾਰ ਹਨ। ਧੁਰਾ ਅਤੇ ਚੌੜੀ ਵਰਗਾਕਾਰ ਸਿਖਰਲੀ ਸਿਲ ਤੱਕ ਦਾ ਉਪਰਲਾ ਹਿੱਸਾ ਪੱਥਰੀ ਤਰ੍ਹਾਂ ਨਾਲ ਗੋਲ ਕੀਤਾ ਹੋਇਆ ਹੈ, ਖਰਾਦ ਤੇ ਚਾੜ੍ਹਿਆ ਹੋਇਆ ਹੈ ਅਤੇ ਪਾਲਿਸ਼ ਕੀਤਾ ਹੋਇਆ ਹੈ। ਜਿਸ ਨਾਲ ਉਭਰਵੀਆਂ ਤੇ ਮੁੜੀਆਂ ਗਰਦਨਾਂ, ਮੂਹਰਾਕਸ਼ੀ ਆਦਿ ਦੀਆਂ ਲੜੀਆਂ ਬਣਦੀਆਂ ਹਨ ਜਿਨ੍ਹਾਂ ਨੂੰ ਆਮ ਤੌਰ 'ਤੇ ਪਿਛੋਂ ਵਧੀਆ ਤੌਰ 'ਤੇ ਚੋਣਵੇਂ ਗਹਿਣਿਆਂ ਨਾਲ ਸਜਾਇਆ ਗਿਆ ਹੈ। ਅਕਸਰ ਮੰਦਰਾਂ ਦੀ ਇਕਾਈ ਦੇ ਧੁਰੇ ਵਾਲੇ ਮੰਦਰਾਂ ਦੁਆਲੇ ਇੱਕ ਖੁਲ੍ਹਾ ਵਿਹੜਾ ਹੁੰਦਾ ਹੈ ਅਤੇ ਪਰਾਕਾਰਾ ਕੰਧ ਦੇ ਅੰਦਰ ਥੰਮ੍ਹਾਂ ਵਾਲਾ ਮਠ ਹੁੰਦਾ ਹੈ ਜਿਸ ਦਾ ਇਕੋ ਇਕ ਮਹਾਦੁਆਰਾ, ਪ੍ਰਵੇਸ਼-ਦੁਆਰ ਇੱਕੋ ਪਾਸੇ ਅਰਥਾਤ ਸਾਹਮਣੇ ਹੁੰਦਾ ਹੈ।

ਬਹੁਤੇ ਤੇ ਥੋੜ੍ਹੇ ਗੁਣਾਂ ਵਾਲੇ ਸੈਂਕੜੇ ਹੋਇਸਾਲਾ ਮੰਦਰਾਂ ਵਿੱਚੋਂ ਵਧੇਰੇ ਪ੍ਰਸਿੱਧ ਤੇ ਵਿਸ਼ੇਸ਼ ਹਨ — ਹੇਲੀਬਿਡ ਵਿਖੇ ਬਹੁਤ ਸਾਰੇ ਮੰਦਰਾਂ ਵਿਚੋਂ ਹੋਇਸਲੇਸਵਰਾ, ਬੇਲੂਰ ਵਿਖੇ ਚੇਨਾਕੇਸਵਾ ਮੰਦਰ (ਦੋਨੋਂ ਥਾਂ ਹਸਨ ਜ਼ਿਲ੍ਹੇ ਵਿੱਚ ਹਨ, ਇਹ ਦੋਨੋਂ ਸ਼ਹਿਰ ਹੋਇਸਲਾਂ ਦੀਆਂ ਪਹਿਲੀ ਤੇ ਪਿਛਲੀ ਰਾਜਧਾਨੀਆਂ ਸਨ) ਅਤੇ ਸੋਮਨਾਥਪੁਰ ਵਿਖੇ (ਮੈਸੂਰ ਜ਼ਿਲ੍ਹਾ) ਕੇਸ਼ਵ ਮੰਦਰ।

ਬੇਲੂਰ ਵਿਖੇ ਚੇਨਾਕੇਸਵਾ ਮੰਦਰ ਦੀ ਇਕਾਈ ਨੂੰ ਹੋਇਸਲਾ ਵਿਸ਼ਨੂੰਵਰਧਨ ਨੇ 1117 ਈਸਵੀ ਵਿੱਚ ਬਣਾਇਆ ਸੀ ਅਤੇ ਵਿਸ਼ਨੂੰ, ਵਿਜੇ ਨਾਰਾਇਣ ਦੇ ਨਾਂ ਹੇਠ ਅਰਪਿਤ ਕੀਤਾ ਸੀ। ਹੁਣ ਇਹ ਪਿਛਲੇਰੇ ਮੰਦਰਾਂ ਦੇ ਸਮੂਹ ਵਿੱਚ ਇਕ ਮੁਖ ਇਕਾਈ ਹੈ ਜਿਸ ਦੇ ਦੁਆਲੇ ਇੱਕ ਮਠ ਅਤੇ ਪਰਾਕਾਰਾ ਹੈ, ਮੁਖ ਇਕਾਈ ਦੀ ਧੁਰੈਵੀ ਪੰਕਤੀ ਦੇ ਪੂਰਬ ਉੱਤੇ ਗੋਪੁਰਾ ਪ੍ਰਵੇਸ਼-ਦੁਆਰ ਹੈ ਅਤੇ ਉਸੇ ਪਾਸੇ, ਇਸ ਦੇ ਦੱਖਣ ਉੱਤੇ ਇੱਕ ਸਾਦਾ ਪ੍ਰਵੇਸ਼-ਦੁਆਰ ਹੈ। ਗੋਪੁਰਾ ਦੀ ਇੱਟਾਂ ਨਾਲ ਕੀਤੀ ਮੌਜੂਦਾ ਉਪਰ-ਉਸਾਰੀ ਕਾਫੀ ਪਿਛੋਂ ਦੀ ਕਾਇਆ-ਕਲਪ ਹੈ। ਜਿਸ ਤਰ੍ਹਾਂ ਵਿਸ਼ਨੂੰਵਰਧਨ ਨੇ ਵਿਉਂਤਿਆ ਤੇ ਪੂਰਾ ਕੀਤਾ ਸੀ, ਇਸ ਵਿਚਲਾ ਸੁੰਦਰ ਵਿਮਾਨਾ ਤਾਰੇ ਵਰਗੀ ਸ਼ਕਲ ਦਾ ਸੀ ਅਤੇ ਇਸ ਦੇ ਉਪਾਸਨਾ-ਗ੍ਰਹਿ ਦਾ ਸਜਿਆ ਹੋਇਆ ਦੁਆਰ ਮਾਰਗ ਸੀ ਜਿਸ ਦੇ ਦਰਵਾਜ਼ੇ ਦੀ ਚੌਖਟ ਉੱਤੇ ਕਮਾਲ ਦੀ ਨੱਕਾਸ਼ੀ ਕੀਤੀ ਹੋਈ ਸੀ ਅਤੇ ਇੱਕ ਅੰਤਰਾਲਾ ਸੀ ਜਿਸ ਦੇ ਸਾਹਮਣੇ ਉਸੇ ਤਰ੍ਹਾਂ ਦਾ ਸਜਿਆ ਹੋਇਆ ਦੁਆਰ-ਮਾਰਗ ਸੀ। ਸਜੇ ਹੋਏ ਦੁਆਰ-ਮਾਰਗ ਤੋਂ ਪਹਿਲਾਂ ਇੱਕ ਵੱਡਾ ਨਵਰੰਗਾ ਸੀ ਜਿਸ ਦੇ ਭਿੰਨ ਪਾਸਿਆਂ ਉੱਤੇ ਵਧੇ ਹੋਏ ਰਾਹ ਜਾਂ ਬੰਦ ਡਿਉਢੀਆਂ ਸਨ, ਪੂਰਬ ਦੱਖਣ ਤੇ ਉਤਰ ਵੱਲ ਜਿਹੜੇ, ਬਾਹਰੋਂ ਵਿਸਤ੍ਰਿਤ ਤਰ੍ਹਾਂ ਨਾਲ ਨੱਕਾਸ਼ੇ ਹੋਏ ਪ੍ਰਵੇਸ਼-ਦੁਆਰਾਂ, ਜਿਨ੍ਹਾਂ ਦੇ ਦਰਵਾਜ਼ਿਆਂ ਉੱਤੇ ਸਜਾਵਟ ਕੀਤੀ ਗਈ ਸੀ, ਵਿੱਚ ਖ਼ਤਮ ਹੁੰਦੇ ਸਨ। ਇਹ ਸਭ 1.5 ਮੀਟਰ ਉੱਚੇ ਇਕ

ਉਪਾ-ਪਿਥਾ ਉਪਰ ਖੜ੍ਹਾ ਹੈ ਜਿਸ ਦੇ ਖੁੱਲ੍ਹੇ ਪ੍ਰਦੱਖਣਾ-ਰਾਹ ਦੀ ਵਿਉਂਤ ਵਿਮਾਨਾਂ ਤੇ ਇਸਦੇ ਧੁਰੇ ਉਪਰਲੇ ਮੰਡਪਾਂ ਦੀ ਤਾਰੇ ਦੀ ਸ਼ਕਲ ਵਰਗੀ ਵਿਉਂਤ ਉੱਤੇ ਹੈ। ਮੰਡਪਾ ਦੇ ਤਿੰਨ ਬਾਹਰਲੇ ਛੋਕਾਂ ਦੇ ਸਾਹਮਣੇ ਪੌੜੀਆਂ ਦੇ ਦੋ ਛੋਟੇ ਪੜਾਵੇ ਹਨ, ਅਧਿਸਥਾਨਾ ਤੱਕ ਅਤੇ ਉਪਾ-ਪਿਥਾ ਦੀ ਉਚਾਈ ਤੱਕ ਅਤੇ ਜ਼ਮੀਨੀ ਸਤਰ ਉਤੇ ਦੋਨੋਂ ਸਿਰਿਆਂ ਉੱਤੇ, ਉਪਾ-ਪਿਥਾ ਚਬੂਤਰੇ ਉਪਰਲੇ ਪੌੜੀਆਂ ਦੇ ਪੜਾਵੇ ਦੇ ਸਿਖਰ ਉੱਤੇ ਦੋ ਛੋਟੇ ਵਿਮਾਨਾਂ ਦੇ ਨਮੂਨੇ ਹਨ। ਨਵਰੰਗਾ ਦੇ ਬਾਹਰਲੇ ਘੇਰੇ ਦੇ ਥੰਮ੍ਹਾਂ ਦੀਆਂ ਨੀਹਾਂ ਅਤੇ ਇਸ ਦੀਆਂ ਤਿੰਨ ਡਿਉਢੀਆਂ ਕਕਸ਼ਾਸਕਾ ਚਬੂਤਰਿਆਂ ਨਾਲ ਅੰਤਰ-ਸੰਬੰਧਿਤ ਸਨ ਜਿਨ੍ਹਾਂ ਉੱਪਰ ਕੁਝ ਪੀੜ੍ਹੀਆਂ ਪਿਛੋਂ, ਥੰਮ੍ਹਾਂ ਵਿਚਕਾਰ (ਬੱਲਾਲਾ II ਦੇ ਸਮੇਂ ਜਿਸਨੇ ਉੱਤਰ-ਪੂਰਬੀ ਨੁੱਕਰ ਉੱਤੇ ਤਾਲਾਬ ਅਤੇ ਪਰਾਕਾਰਾ ਨੂੰ ਬਣਾਇਆ) ਜਾਲੀਦਾਰ ਪਰਦਾ-ਦੀਵਾਰਾਂ ਲਾਈਆਂ ਗਈਆਂ ਜਿਸ ਨੇ ਮੰਡਪ ਨੂੰ ਇਕ ਬੰਦ ਮੰਡਪ ਦੀ ਸ਼ਕਲ ਦੇ ਦਿੱਤੀ। ਵਿਮਾਨਾ ਅੰਤਰਾਲ ਅਤੇ ਮੰਡਪਾ ਦੀਆਂ ਅਧਿਸਥਾਨਾ ਪੰਕਤੀਆਂ ਨੂੰ, ਜਾਨਵਰਾਂ, ਆਦਮੀਆਂ ਅਤੇ ਵਰਣਨਾਤਮਕ ਦ੍ਰਿਸ਼ਾਂ ਦੀਆਂ ਸਜਾਵਟੀ ਪੱਟੀਆਂ ਨਾਲ ਬੜੀ ਸੁੰਦਰਤਾ ਨਾਲ ਸਜਾਇਆ ਗਿਆ ਹੈ। ਕੰਧਾਂ ਉੱਤੇ ਬੜੀ ਦਿਲਚਸਪ ਮੂਰਤੀ-ਕਲਾ ਵਾਲੇ ਬੁੱਤ ਹਨ। ਵਿਮਾਨਾ ਆਦਿਤਲਾ ਦੇ ਤਿੰਨ ਪਾਸਿਆਂ ਦੇ ਚਿਤਰੇ ਹੋਏ ਖੰਧਿਆਂ ਵਿੱਚ, ਜਿਹੜੇ ਕਿ ਲਗਭਗ ਲਘੂ ਵਿਮਾਨਾਂ ਲਈ ਆਸਰਾ ਹਨ, ਦੇਵਤਿਆਂ ਦੀਆਂ ਮੂਰਤੀਆਂ ਲਈ ਡੂੰਘੀਆਂ ਖੁੱਡਾਂ ਹਨ। ਮੰਡਪ ਦਾ ਬਾਹਰ ਨੂੰ ਨਿਕਲਿਆ ਕਪੋਟਾ ਅਨੇਕ ਵਧੀਆ ਤਰ੍ਹਾਂ ਨਾਲ ਨੱਕਾਸ਼ੀਆਂ ਇਸਤ੍ਰੀ-ਲਿੰਗ ਮੂਰਤੀਆਂ, ਉੱਤੇ, ਜਿਹੜੀਆਂ ਸ਼ਾਨਦਾਰ ਮੁਦਰਾਵਾਂ ਵਿੱਚ ਹਨ ਜਿਨ੍ਹਾਂ ਨੂੰ ਮਦਨੀਕਾਂ ਕਿਹਾ ਜਾਂਦਾ ਹੈ, ਟਿਕਿਆ ਹੋਇਆ ਹੈ। ਮੁਖ ਵਿਮਾਨਾ ਦੀ ਉਪਰ-ਉਸਾਰੀ ਹੁਣ ਨਸ਼ਟ ਹੋ ਚੁੱਕੀ ਹੈ। ਮੰਡਪਾ ਦੇ ਅੰਤਰਲੇ ਥੰਮ੍ਹ ਬੜੀ ਸੁੰਦਰਤਾ ਨਾਲ ਖਰਾਦੇ ਹੋਏ ਹਨ ਜਾਂ ਪੇਚੀਦਾ ਤਰ੍ਹਾਂ ਨਾਲ ਨੱਕਾਸ਼ੇ ਹੋਏ ਹਨ ਅਤੇ ਉਹਨਾਂ ਵਿਚੋਂ ਕੁਝ ਇੱਕ ਉਤੇ ਵਧੀਆ ਉਭਰਵੀਆਂ ਬੁੱਤ-ਮੂਰਤੀਆਂ ਹਨ। ਮੰਡਪਾ ਦੀ ਤਿਜੌਰੀ-ਨੁਮਾ ਉੱਚੀ ਕੇਂਦਰੀ ਛੱਤ, ਤਿਕੋਣੀਆਂ ਸਿਲਾਂ ਦੇ ਕੋਨਿਆਂ ਨੂੰ ਸਿਲਸਿਲੇਵਾਰ ਕੱਟ ਕੇ ਅੱਠ ਪੰਕਤੀਆਂ ਵਿੱਚ ਉਪਰ ਨੂੰ ਉਠਦੀ ਹੈ, ਇੱਕ ਤਰ੍ਹਾਂ ਨਾਲ ਅਠਕੋਣੀ ਖੋਖਲੀ ਗੁਬੰਦ ਬਣਾਉਂਦੀ ਹੈ ਜਿਸ ਦੀਆਂ ਸਾਰੀਆਂ ਪੰਕਤੀਆਂ ਪੇਚੀਦਾ ਰੂਪ ਵਿੱਚ ਨੱਕਾਸ਼ੀਆਂ ਹੋਈਆਂ ਹਨ। ਗੁੰਬਦ-ਨੁਮਾ ਢਕ ਰਿਹਾ ਪੱਥਰ ਇੱਕ ਵੱਡੇ, ਪੇਚੀਦਾ ਤਰ੍ਹਾਂ ਨਾਲ ਨੱਕਾਸ਼ੇ ਲਾਲਟੈਨ-ਨੁਮਾ ਝੁਮਕਾ ਜਾਂ ਕਾਰਨੀਕਾ ਦੀ ਤਰ੍ਹਾਂ ਹੇਠਾਂ ਕੇਂਦਰ ਤੱਕ ਵਧਿਆ ਹੋਇਆ ਹੈ। ਛੱਤ ਦੀ ਸਭ ਤੋਂ ਹੇਠਲੀ ਪੰਕਤੀ ਵੀ, ਪਹਿਲਾਂ ਵਾਂਗ, ਮਦਾਨੀਕਾਂ ਉਪਰ ਟਿਕੀ ਹੋਈ ਹੈ ਜਿਹੜੀਆਂ ਬਾਹਰਲੀਆਂ ਮਦਾਨੀਕਾਂ ਨਾਲੋਂ ਵਧੇਰੇ ਸੁੰਦਰ ਹਨ ਤੇ ਜਿਹੜੀਆਂ ਖਰਾਦੇ ਹੋਏ ਥੰਮ੍ਹਾਂ ਦੀਆਂ ਵਰਗਾਕਾਰ ਸਿਖਰਲੀਆਂ ਸਿਲਾਂ ਵਿਚੋਂ ਉਭਰਦੀਆਂ ਹਨ। ਇਸ ਤਰ੍ਹਾਂ ਮੰਦਰ ਛੋਟਿਆਂ-ਵੱਡਿਆਂ ਬੁੱਤਾਂ ਅਤੇ ਸਬਜ਼ੀਆਂ, ਫੁੱਲਾਂ ਅਤੇ ਜਾਨਵਰਾਂ ਦੀ ਪੇਚੀਦਾ ਨੱਕਾਸ਼ੀ ਦਾ ਇੱਕ ਵਾਸਤਵਿਕ ਅਜਾਇਬਘਰ ਹੈ।

ਹੋਏਸਾਲੇਸਵਰਾ ਮੰਦਰ, ਜਿਹੜਾ ਲਗਭਗ 1150 ਈਸਵੀ ਵਿੱਚ ਬਣਿਆ ਹੋਲੀਬਿਡ ਵਿੱਚ ਉਸ ਸਮੇਂ ਦੇ ਦੂਜੇ ਮੰਦਰਾਂ ਵਿਚੋਂ, ਦੋ ਇਕੋ ਜੇਹੀਆਂ ਵਿਮਾਨਾ ਇਕਾਈਆਂ ਦਾ ਜਿਹੜੀਆਂ ਦੋਨੋਂ ਹੀ ਸ਼ਿਵ ਨੂੰ ਸਮਰਪਿਤ ਹਨ, ਜਿਹੜੀਆਂ ਦੋਨੋਂ ਹੀ ਇੱਕ ਸਾਂਝੇ ਚਬੂਤਰੇ, ਜਿਹੜਾ ਦੋ ਤਾਰਾ-ਨੁਮਾ ਉਪਾਪਿਥਾਂ ਦਾ ਮੇਲ ਹੈ, ਉੱਤੇ ਖੜੀਆਂ ਹਨ, ਦਾ ਮਿਲਿਆ-ਜੁਲਿਆ ਰੂਪ ਹੈ। ਹਰ ਇੱਕ ਇਕਾਈ. ਸਿਤਾਰੇ ਦੀ ਸ਼ਕਲ ਵਰਗੀ ਵਿਉਂਤ ਦੇ ਇੱਕ ਵਿਮਾਨਾ ਦੀ ਬਣੀ ਹੋਈ ਹੈ ਜਿਸ ਦੇ ਸਾਹਮਣੇ ਪੂਰਬ-ਮੁਖ ਅੰਤਰਾਲ ਅਤੇ ਨਵਰੰਗਾ ਹੈ। ਹਰ ਇੱਕ ਨਵਰੰਗਾ ਦੇ ਤਿੰਨ

ਸਲੀਬ-ਨੁਮਾ ਢੰਗ ਦੇ ਵਧੇ ਹੋਏ ਪ੍ਰਵੇਸ਼-ਦੁਆਰ ਹਨ ਜਿਸ ਵਿੱਚ ਦੱਖਣੀ ਨਵਰੰਗਾ ਦੀ ਉੱਤਰੀ ਭੁਜਾ, ਉੱਤਰੀ ਨਵਰੰਗਾ ਦੀ ਦੱਖਣੀ ਭੁਜਾ ਨਾਲ ਜੁੜੀ ਹੋਈ ਹੈ। ਜਿਸ ਨਾਲ ਦੋਹਾਂ ਵਿਚਕਾਰ ਇਕ ਸਾਂਝਾ ਰਾਹ ਬਣਦਾ ਹੈ। ਦੋਹਾਂ ਇਕਾਈਆਂ ਦੇ ਅਧਿਸਥਾਨ ਹਨ ਜਾਨਵਰਾਂ ਜਾਂ ਵਰਣਨਾਤਮਕ ਸਜਾਵਟੀ ਪੱਟੀਆਂ ਦੇ ਵਿਸਤ੍ਰਿਤ ਰੂਪਾਂ ਨਾਲ ਬਣੇ ਹੋਏ ਜਿਹੜੀਆਂ ਉਹਨਾਂ ਦੀਆਂ ਸੰਬੰਧਿਤ ਪੰਕਤੀਆਂ ਬਣਦੀਆਂ ਹਨ। ਬਾਹਰਲੇ ਪਾਸੇ ਵਧੀਆਂ ਹੋਈਆਂ ਡਿਊਢੀਆਂ ਦੇ ਥੰਮ੍ਹਲਿਆਂ ਵਿਚਕਾਰਲੀਆਂ ਥਾਂਵਾਂ ਉੱਤੇ ਜਾਲੀਦਾਰ ਖਿੜਕੀਆਂ ਕਾਕਸ਼ਾਨਨਾ ਚਬੂਤਰਿਆਂ ਦੀ ਸਤਾਹ ਤੋਂ ਉੱਪਰ, ਚਬੂਤਰੇ ਜਿਹੜੇ ਥੰਮ੍ਹਾਂ ਦੀਆਂ ਨੀਹਾਂ ਨੂੰ ਇਕ ਦੂਜੇ ਨਾਲ ਜੋੜਦੇ ਹਨ, ਲੱਗੀਆਂ ਹੋਈਆਂ ਹਨ। ਵਿਮਾਨਾਂ ਦੀਆਂ ਕੰਧਾਂ, ਇਕ ਦੂਜੇ ਨੂੰ ਜੋੜ ਰਹੀ ਬਾਹੀ ਅਤੇ ਕੰਧਾਂ ਦੇ ਬਾਹਰਵਾਰ ਸ਼ਾਨਦਾਰ ਸੁੰਦਰਤਾ ਵਾਲੇ ਵਡੇ ਵਡੇ ਬੁੱਤ-ਚਿੱਤਰ ਲੱਗੇ ਹੋਏ ਹਨ। ਡਿਊਢੀਆਂ ਅੰਤਰਾਲ ਅਤੇ ਮੱਠ-ਕਮਰੇ ਦੇ ਪ੍ਰਵੇਸ਼-ਦੁਆਰ ਵਿਸਤ੍ਰਿਤ ਰੂਪ ਵਿੱਚ ਸਜੇ ਹੋਏ ਦਰਵਾਜ਼ਿਆਂ ਨਾਲ ਬਣੇ ਹੋਏ ਹਨ ਜਿਨ੍ਹਾਂ ਦੇ ਸਿਖਰ ਉੱਪਰ ਸ਼ਾਨਦਾਰ ਮਕਾਰਾ ਤੋਰਾਨਾ ਲੈਂਟਰ ਹਨ। ਦੋਹਾਂ ਵਿਮਾਨਾਂ ਦੀਆਂ ਉਪਰਲੀਆਂ ਬਣਤਾਂ ਨਸ਼ਟ ਹੋ ਗਈਆਂ ਹਨ। ਉਪਾ-ਪਿਥਾਂ ਥੜ੍ਹਾ, ਦੋਹਾਂ ਇਕਾਈਆਂ ਦੁਆਲੇ ਇੱਕ ਚੌੜਾ ਖੁਲ੍ਹਾ ਪ੍ਰਦੱਖਣਾ-ਰਾਹ ਬਣਾਉਂਦਾ ਹੈ। ਮੰਦਰ ਦੀਆਂ ਇਕਾਈਆਂ ਮੂਹਰੇ ਅਤੇ ਉਹਨਾਂ ਤੋਂ ਕੁਝ ਦੂਰੀ ਉੱਤੇ, ਥੰਮ੍ਹਾਂ ਵਾਲੇ ਦੋ ਖੁਲ੍ਹੇ ਨੰਦੀ-ਮੰਡਪਾ ਹਨ। ਦੋਨੋਂ ਹੀ ਬੇ-ਡੌਲ ਹਨ ਅਤੇ ਪਿਛੋਂ ਜੋੜੇ ਗਏ ਹਨ ਭਾਵੇਂ ਇਕੋ ਸਮੇਂ ਦੇ ਹਨ, ਦੱਖਣੀ ਮੰਡਪਾ ਦੇ ਪਿੱਛੇ ਇੱਕ ਛੋਟਾ ਮਠ ਹੈ, ਭਾਵੇਂ ਜਿਵੇਂ ਹੁਣ ਖੜਾ ਹੈ, ਇਹ ਅਪੂਰਨ ਹੈ ? ਤਾਂ ਵੀ ਹੋਏਸਲੇਸਵਰਾ ਮੰਦਰ, ਹੋਇਸਲਾ ਕਲਾ ਤੇ ਸ਼ਿਲਪ-ਕਲਾ ਦੇ ਸਿਖਰ ਨੂੰ ਪ੍ਰਗਟਾਉਂਦਾ ਹੈ।

ਹੋਇਸਲਾ ਇਮਾਰਤਾਂ ਦੀ ਸ਼੍ਰੇਣੀ ਵਿਚੋਂ ਸੋਮਨਾਥਪੁਰ ਵਿਖੇ ਕੇਸ਼ਵ ਮੰਦਰ ਅਜੋਕੇ ਮੰਦਰਾਂ ਵਿਚੋਂ ਇਕ ਵਧੀਆ ਉਦਾਹਰਣ ਹੈ। ਇਸ ਨੂੰ 1268 ਵਿੱਚ ਸੋਮਨਾਥ ਨੇ ਬਣਾਇਆ ਸੀ ਜਿਹੜਾ ਹੋਇਸਲਾ ਸਮਰਾਟ ਦਾ ਜਰਨੈਲ ਸੀ। ਇਹ ਛੋਟੇ ਆਕਾਰ ਦੇ ਅਤਿਅੰਤ ਸ਼ਾਨਦਾਰ ਨੱਕਾਸ਼ੇ ਹੋਏ ਮੰਦਰਾਂ ਵਿਚੋਂ ਇੱਕ ਹੈ ਤੇ ਜਵਾਹਰਾਤ ਦੀ ਡੱਬੀ ਨਾਲ ਮੇਲ ਖਾਂਦਾ ਹੈ। ਇਹ ਇਕ ਤ੍ਰੀਕੂਟਾ ਮੰਦਰ ਹੈ ਜਿਸ ਵਿੱਚ ਇਕੋ ਜਿਹੇ ਆਕਾਰ ਦੇ ਤਿੰਨ ਮੁਖ ਵਿਮਾਨਾ ਹਨ ਜਿਨ੍ਹਾਂ ਦੇ ਮੂੰਹ ਕ੍ਰਮਵਾਰ ਉਤਰ, ਪੂਰਬ ਤੇ ਦੱਖਣ ਵਲ ਹਨ ਜਿਹੜੇ ਇਕ ਵੱਡੇ ਤੇ ਬੰਦ ਸਾਂਝੇ ਮੰਡਪਾ ਵਿੱਚ ਇਸ ਦੇ ਉਤਰ, ਪੱਛਮ ਤੇ ਦੱਖਣ ਦੀਆਂ ਬਾਹੀਆਂ ਵਿੱਚ ਖੁਲ੍ਹਦੇ ਹਨ। ਇਸ ਦੇ ਪੂਰਬ ਉੱਤੇ ਇਕ ਵੱਡਾ ਨਵਰੰਗਾ-ਮੰਡਪਾ ਜੋੜਿਆ ਗਿਆ ਹੈ ਜਿਸਨੂੰ ਕਕਸ਼ਾਕਾ ਸਤਾਹ ਦੇ ਉੱਪਰ, ਜਾਲੀਦਾਰ ਪਰਦਾ-ਕੰਧਾਂ ਨਾਲ ਬੰਦ ਕੀਤਾ ਗਿਆ ਹੈ। ਤਿੰਨੇ ਮੰਦਰ ਹੀ ਵਿਸ਼ਨੂੰ ਦੇ ਭਿੰਨ ਭਿੰਨ ਰੂਪਾਂ ਨੂੰ ਸਮਰਪਿਤ ਹਨ। ਸਾਰੀ ਬਣਤਰ ਨੂੰ ਸਤਾਰੇ ਦੀ ਸ਼ਕਲ ਵਰਗੇ ਚਬੂਤਰੇ, ਉਪ-ਪਿਥਾ, ਉੱਪਰ ਜੜਿਆ ਹੋਇਆ ਹੈ ਤੇ ਇਸੇ ਤਰ੍ਹਾਂ ਹੀ ਨੀਂਹ ਤੋਂ ਸਿਖਰ ਤੱਕ ਤਿੰਨ ਵਿਮਾਨ ਅਤੇ ਮੰਡਪ ਜੜੇ ਹੋਏ ਹਨ। ਚਬੂਤਰਾ ਇਕ ਚੌੜਾ ਪ੍ਰਦੱਖਣਾ ਰਾਹ ਬਣਾਉਂਦਾ ਹੈ। ਧੁਰੇ ਉੱਤੇ ਬਣੇ ਜੁੱਟ ਦੁਆਲੇ ਇੱਕ ਖੁੱਲ੍ਹਾ ਵਿਹੜਾ ਹੈ ਜਿਸ ਦੀ ਪਰਾਕਾਰਾ ਕੰਧ ਦੇ ਅੰਦਰ ਵਾਰ ਬਾਹਰਲੇ ਦਾਇਰੇ ਉੱਤੇ 64 ਮੰਦਰਾਂ ਦਾ ਇਕ ਆਸ਼ਰਮ ਹੈ। ਮੰਦਰ, ਪਰਾਕਾਰਾ ਦੇ ਕੋਲ, ਮਠ ਦੇ ਪਿਛਲੇ ਅੱਧ ਉੱਤੇ ਫੈਲੇ ਹੋਏ ਹਨ ਜਦ ਕਿ ਮੂਹਰਲਾ ਅੱਧ ਅਖੰਡ ਵਰਾਂਡਾ ਬਣਾਉਂਦਾ ਹੈ ਜਿਸ ਦਾ ਮੂਹਰਲਾ ਹਿੱਸਾ ਥੰਮ੍ਹਾਂ ਉੱਤੇ ਹੈ। ਸਾਹਮਣੇ, ਥੰਮ੍ਹਾਂ ਵਾਲੇ ਪ੍ਰਵੇਸ਼-ਦੁਆਰ ਵਾਲਾ ਮੰਡਪ ਹੈ ਜਿਸ ਦੀ ਸ਼ਾਇਦ, ਉਪਰ-ਉਸਾਰੀ ਗੋਪੁਰਾ ਦੀ ਸ਼ੈਲੀ ਉੱਤੇ ਸੀ। ਅਧਿਸਥਾਨਾ ਦੀਆਂ ਢਾਲਾਂ, ਮਨੁੱਖਾਂ, ਯੋਧਿਆਂ, ਹਾਥੀਆਂ, ਘੋੜਿਆਂ, ਹਮਸਿਆਂ ਅਤੇ ਮਕਰਾਂ ਦੀਆਂ ਸਜਾਵਟੀ ਪੱਟੀਆਂ ਨਾਲ ਬਹੁਤ ਸੁੰਦਰ

ਤਰੀਕੇ ਨਾਲ ਨੱਕਾਸ਼ੀਆਂ ਹੋਈਆਂ ਹਨ। ਸਭ ਤੋਂ ਉਪਰਲੀ ਪੰਕਤੀ ਵਿੱਚ ਵਰਣਨਾਤਮਕ ਪੱਟੀਆਂ ਦੀ ਲੜੀ ਹੈ ਜਿਨ੍ਹਾਂ ਉੱਤੇ ਰਾਮਾਇਣ ਤੇ ਭਾਗਵਤ ਵਿਚਲੀਆਂ ਘਟਨਾਵਾਂ ਨੂੰ ਚਿਤਰਿਆ ਗਿਆ ਹੈ। ਕੰਧ ਦੇ ਆਲਿਆਂ ਵਿੱਚ ਦੇਵੀ-ਦੇਵਤਿਆਂ ਦੀਆਂ ਉਘੜਵੇਂ ਰੂਪ ਵਿੱਚ ਢਲੀਆਂ ਬੁੱਤ-ਮੂਰਤੀਆਂ ਹਨ। ਮੰਡਪ ਦੇ ਅਗਲੇ ਥੰਮ੍ਹ ਵਧੀਆ ਤਰ੍ਹਾਂ ਨਾਲ ਖਰਾਦੇ ਹੋਏ ਹਨ ਜਿਨ੍ਹਾਂ ਦੀ ਢਾਲ ਬੜੀ ਸੁੰਦਰਤਾ ਨਾਲ ਖੁਣੀ ਹੋਈ ਹੈ। ਔਪਰ ਇਸ ਤੋਂ ਵੱਧ ਦਿਲਚਸਪ ਨਵਰੰਗਾ ਦੀਆਂ ਅਤੇ ਇਸੇ ਤਰ੍ਹਾਂ ਅੰਦਰਲੇ ਮੰਡਪਾ ਦੀਆਂ ਬੰਦ ਛੱਤਾਂ ਅਤੇ ਬਾਹਰਲੀ ਡਿਉਢੀ ਹੈ ਜਿਹੜੀਆਂ ਪੁੱਠੀ ਟੋਕਰੀ ਵਰਗੀਆਂ ਹਨ ਜਿਨ੍ਹਾਂ ਉਪਰ ਭਿੰਨ ਭਿੰਨ ਨਮੂਨਿਆਂ ਦੇ ਫੁੱਲਾਂ, ਬਨਸਪਤੀ ਤੇ ਸੱਪ ਵਰਗੀਆਂ ਆਦਿ ਸ਼ਕਲਾਂ, ਜਿਨ੍ਹਾਂ ਵਿੱਚ ਦਿਕਪਾਲਾ ਦੇ ਛੋਟੇ ਬੁੱਤ ਵੀ ਸ਼ਾਮਲ ਹਨ, ਦੀ ਵਿਸਤ੍ਰਿਤ ਨੱਕਾਸ਼ੀ ਕੀਤੀ ਗਈ ਹੈ। ਛੱਤ ਦੇ ਕੋਈ ਦੋ ਵਧਾਣ ਇਕੋ ਜੇ ਹੇ ਨਹੀਂ ਹਨ। ਵਡੇਰਾ ਕੇਂਦਰੀ ਵਧਾਣ ਬਹੁਤ ਵਧੀਆ ਤਰ੍ਹਾਂ ਨਾਲ ਬਣਿਆ ਵਧਾਣ ਹੈ।

ਓਰਾਨਗੱਲੂ ਜਾਂ ਵਾਰੰਗਲ ਦੇ ਕਾਕਾਤੀਆ ਦੇ ਮੰਦਰਾਂ ਵਿੱਚੋਂ ਹਨਮਕੋਂਡਾ ਅਤੇ ਪਾਲਮਪੇਟ ਵਿਖੇ ਮੰਦਰ ਬਹੁਤ ਪ੍ਰਸਿੱਧ ਹਨ ਅਤੇ ਆਪਣੀ ਕਲਾ ਤੇ ਸ਼ਿਲਪ-ਕਲਾ ਕਾਰਨ ਵਿਸ਼ੇਸ਼ ਹਨ। ਹਨਮਕੋਂਡਾ (ਵਾਰੰਗਲ ਜ਼ਿਲ੍ਹਾ) ਵਿਖੇ 'ਹਜ਼ਾਰ ਥੰਮ੍ਹਾਂ ਵਾਲਾ' ਮੰਦਰ, ਜਿਸਨੂੰ ਸਮਰਾਟ ਪ੍ਰਤਾਪਰੁਦਰਾ ਨੇ 1162 ਵਿੱਚ ਬਣਵਾਇਆ, ਪਿਛਲੇਰੇ ਪੱਛਮੀ ਚਾਲੂਕਿਆਂ ਦੀ ਸ਼ੈਲੀ ਤੋਂ ਕਾਕਾਤੀਆ ਸ਼ੈਲੀ ਦੇ ਪਰਿਵਰਤਨ ਨੂੰ ਦਰਸਾਉਂਦਾ ਹੈ। ਮੁਖ ਭਾਗ ਇੱਕ ਤ੍ਰੀਕੁਟਾ ਜਾਂ ਵੱਡੇ ਆਕਾਰ ਦੇ ਤਿੰਨ ਮਠਾਂ ਦਾ ਬਣਿਆ ਹੋਇਆ ਹੈ ਜਿਹੜੇ ਸ਼ਿਵ, ਵਿਸ਼ਨੂੰ ਤੇ ਸੂਰਜ ਨੂੰ ਸਮਰਪਿਤ ਹਨ। ਤਿੰਨੇ ਮਠ ਇੱਕ ਸਾਂਝੇ ਮੰਡਪਾ ਦੇ ਕ੍ਰਮਵਾਰ ਪੱਛਮ, ਉੱਤਰ ਅਤੇ ਦੱਖਣ ਵਿੱਚ ਖੁਲ੍ਹਦੇ ਹਨ ਅਤੇ ਇਹ ਸਾਰੀ ਇਮਾਰਤ ਇੱਕ ਸਾਂਝੇ ਚਬੂਤਰੇ ਉੱਤੇ ਖੜੀ ਹੋਈ ਹੈ। ਤਿੰਨਾਂ ਮਠਾਂ ਦੇ ਵਿਚਕਾਰ ਅਤੇ ਇਸਦੇ ਦੋਨਾਂ ਪਾਸਿਆਂ ਉੱਤੇ, ਮੰਡਪਾ ਦੇ ਖੂੰਜੇ ਖੁਲ੍ਹੇ ਹਨ ਅਤੇ ਅੰਦਰਲੇ ਥੰਮ੍ਹ ਖਰਾਦੇ ਹੋਏ ਹਨ। ਅਧਿਸਥਾਨਾ, ਥੰਮ੍ਹਲਿਆਂ ਵਾਲੀਆਂ ਕੰਧਾਂ ਅਤੇ ਪ੍ਰਸਤਾਰਾ ਥਾਂ ਥਾਂ ਤੋਂ ਮੁੜੇ ਹੋਏ ਹਨ ਜਿਨ੍ਹਾਂ ਦੇ ਵਧਾਣ ਅੱਗੇ ਨੂੰ ਵਧੇ ਹੋਏ ਹਨ। ਹਰ ਇੱਕ ਪਾਸੇ ਦਾ ਕੇਂਦਰੀ ਵਧਾਣ ਵਧੇਰੇ ਵਧਿਆ ਹੋਇਆ ਹੈ ਜਿਸ ਨਾਲ ਇਕ ਪਾਸੇ ਉੱਤੇ ਵਿਮਾਨਾ ਬਣਦਾ ਹੈ ਜਿਸ ਦੀ ਇਕ ਕੋਠੜੀ ਹੈ। ਤਿੰਨਾਂ ਹੀ ਵਿਮਾਨਾਂ ਦੀਆਂ ਉਪਰ ਉਸਾਰੀਆਂ ਨਸ਼ਟ ਹੋ ਗਈਆਂ ਹਨ। ਸਭ ਤੋਂ ਵੱਧ ਦਿਲਚਸਪ ਸੁਰੱਖਿਅਤ ਭਾਗ ਬਹੁ-ਥੰਮ੍ਹਾਂ ਵਾਲਾ ਮੰਡਪ ਹੈ ਜਿਸ ਵਿੱਚ ਲਗਭਗ 300 ਥੰਮ੍ਹ ਹਨ ਜਿਹੜੇ ਸਾਰੇ ਦੇ ਸਾਰੇ ਬੜੀ ਸੁੰਦਰਤਾ ਨਾਲ ਨੱਕਾਸ਼ੇ ਹੋਏ ਹਨ। ਇਹ ਇਸ ਇਕਾਈ ਦੇ ਸਾਹਮਣੇ ਵਿਚਕਾਰਲੇ ਨੰਦੀ ਮੰਡਪਾ ਨਾਲ ਜੁੜਿਆ ਹੋਇਆ ਹੈ। ਕਿਲ੍ਹੇ ਵਿਚਲੇ ਇਸ ਨਸ਼ਟ ਹੋਏ ਮੰਦਰ ਦੀ ਇੱਕ ਹੋਰ ਦਿਲਚਸਪ ਵਿਸ਼ੇਸ਼ਤਾ ਸੁਤੰਤਰ-ਰੂਪ ਵਿੱਚ ਖੜੇ ਵਿਸਤ੍ਰਿਤ ਤੁਰਾਨਾ ਹਨ ਜਿਹੜੇ ਪ੍ਰਵੇਸ਼-ਦੁਆਰਾਂ ਦੀ ਨਿਸ਼ਾਨਦੇਹੀ ਕਰਦੇ ਹਨ।

ਪਾਲਮਪੇਟ (ਵਾਰੰਗਲ ਜ਼ਿਲ੍ਹਾ) ਦੇ ਮੰਦਰ ਇੱਕ ਹੋਰ ਦਿਲਚਸਪ ਜੁੱਟ ਹਨ। ਇਸ ਜੁੱਟ ਦਾ ਮੁਖ ਮੰਦਰ ਜਿਹੜਾ 1215 ਵਿੱਚ ਬਣਿਆ ਸੀ, ਇਕ ਉੱਚੇ ਚਬੂਤਰੇ ਉੱਤੇ ਖੜਾ ਹੈ ਜਿਸ ਦੇ ਸਾਹਮਣੇ ਨੰਦੀ-ਮੰਡਪ ਹੈ। ਇਸ ਨੂੰ ਇਕ ਭਾਰੀ ਕੰਧ ਨੇ ਵਲਿਆ ਹੋਇਆ ਹੈ। ਮੁਖ ਵਿਮਾਨਾਂ ਦੀਆਂ, ਜਿਹੜਾ ਮੂਲ ਰੂਪ ਵਿੱਚ ਵਿਉਂਤ ਵਿੱਚ ਵਰਗਾਕਾਰ ਹੈ, ਤਿੰਨ ਪਾਸਿਆਂ ਵਿਚੋਂ ਹਰ ਇਕ ਪਾਸੇ ਵਿੱਚ ਪੰਜ ਪ੍ਰਮੁੱਖ ਵਧਾਣ ਹਨ ਅਤੇ ਹਰ ਇੱਕ ਪਾਸੇ ਦਾ ਕੇਂਦਰੀ ਵਧਾਣ ਅੱਗੇ ਵਧਿਆ ਹੋਇਆ ਹੈ ਅਤੇ ਛੋਟੇ ਪੈਮਾਨੇ ਉੱਤੇ ਮੁਖ-ਵਿਮਾਨਾ ਦਾ ਤਿੰਨ ਪੰਕਤੀਆਂ ਵਾਲਾ ਪ੍ਰਤਿਰੂਪ ਬਣਾਉਂਦਾ ਹੈ। ਦੂਜੇ ਵਧਾਣਾਂ ਕੋਲ ਨਾਲ ਨਾਲ ਖੜੇ ਉੱਚੇ ਥੰਮ੍ਹਲਿਆਂ ਦੇ ਜੋੜੇ ਹਨ

ਜਿਨ੍ਹਾਂ ਦੇ ਸਿਖਰਾਂ ਉੱਤੇ ਮਠ-ਚਿੰਨ੍ਹ ਹਨ ਜਿਹੜੇ ਦੱਖਣੀ-ਸ਼ੈਲੀ ਦੇ ਵਿਮਾਨਾਂ ਦੀਆਂ ਉਪਰ ਉਸਾਰੀਆਂ ਦੇ ਅਤੇ ਉੱਤਰੀ ਕਿਸਮ ਦੇ ਪ੍ਰਸਾਦਾ ਦੇ ਵਾਰੀ ਵਾਰੀ ਪ੍ਰਤਿਰੂਪ ਹਨ। ਤਲਾਂ ਦੇ ਹਰੇ ਸਪਸ਼ਟ ਨਹੀਂ ਹਨ। ਹਾਂ, ਕੁਟਾ ਤੱਤ ਵਧੇਰੇ ਪ੍ਰਤੱਖ ਹਨ। ਗ੍ਰਿਵਾ ਵੀ ਛੋਟਾ ਹੈ ਅਤੇ ਘੱਟ ਸਪਸ਼ਟ ਹੈ ਅਤੇ ਗੁਬੰਦਨੁਮਾ ਸਿਖਰ ਦੀ ਚੌੜਾਈ ਜਿੰਨਾ ਚੌੜਾ ਹੈ। ਸਾਰੀ ਉਪਰ ਉਸਾਰੀ ਇੱਟਾਂ ਦੀ ਬਣੀ ਹੋਈ ਹੈ। ਧੁਰੇ ਉੱਤੇ ਇੱਕ ਬੰਦ ਵਰਗਾਕਾਰ ਅੰਤਰਾਲਾ ਜਾਂ ਅਰਧ-ਮੰਡਪਾ, ਵਿਮਾਨਾ ਨੂੰ ਸਾਹਮਣੇ ਵਾਲੇ ਇੱਕ ਵੱਡੇ ਨਵਰੰਗਾ ਨੂੰ ਜੋੜਦਾ ਹੈ ਜਿਸ ਦੇ ਆਲੇ-ਦੁਆਲੇ ਬਾਹਰਲੇ ਘੇਰੇ ਵਾਲਾ ਚਬੂਤਰਾ ਹੈ ਜਿਸਦੇ ਬਾਹਰ 32 ਥੰਮ੍ਹਾਂ ਦੀ ਲੜੀ ਅਤੇ ਇੱਕ ਪ੍ਰਦੱਖਟਾ ਰਾਹ ਹੈ। ਇਸ ਦੀ ਸਭ ਤੋਂ ਵੱਧ ਧਿਆਨ-ਯੋਗ ਵਿਸ਼ੇਸ਼ਤਾ ਇਸਤ੍ਰੀ-ਲਿੰਗ ਮੂਰਤੀਆਂ ਦੀ ਸ਼ਕਲ ਵਿੱਚ ਬ੍ਰੈਕਟਾਂ (ਵਧਾਣਾਂ) ਦੀ ਪੰਕਤੀ ਹੈ ਜਿਹੜੀ ਥੰਮ੍ਹਾਂ ਦੇ ਉਪਰਲੇ ਸਿਖਰਾਂ ਤੋਂ ਨਿਕਲਦੀ ਹੈ ਅਤੇ ਸ਼ਤੀਰਾਂ ਤੇ ਕਾਰਨਿਸ ਨੂੰ ਸਹਾਰਾ ਦਿੰਦੀ ਹੈ। ਇਹਨਾਂ ਵਿਚੋਂ 12 ਲਗਭਗ ਪੂਰੇ ਆਕਾਰ ਦੀਆਂ ਸੂਖਮ ਮੂਰਤੀਆਂ ਹਨ, ਬਾਕੀ ਪਿਛਲੀਆਂ ਲੱਤਾਂ ਤੇ ਖੜੇ ਵਿਆਲਾ ਹਨ ਜਿਨ੍ਹਾਂ ਦੀਆਂ ਪਿਛਲੀਆਂ ਲੱਤਾਂ ਹਾਥੀਆਂ ਦੇ ਸਿਰਾਂ ਉੱਤੇ ਟਿਕੀਆਂ ਹੋਈਆਂ ਹਨ। ਮੰਡਪ ਦੇ ਮੁਹੀਤ ਉੱਤੇ ਬਣੇ ਥੰਮ੍ਹਾਂ ਦੀਆਂ ਨੀਹਾਂ ਵੀ ਇਕ ਵੇਦੀ ਅਤੇ ਜੰਗਲੇ ਰਾਹੀਂ ਜੁੜੀਆਂ ਹੋਈਆਂ ਹਨ ਤੇ ਇਸ ਤਰ੍ਹਾਂ ਕਾਕਸ਼ਾਸਨਾਂ ਦਾ ਪਿੱਛਲ-ਖੁਰੀ ਸਹਾਰਾ ਬਣਦੀਆਂ ਹਨ। ਮੰਡਪਾ ਦਾ ਅੰਦਰਲਾ ਪਾਸਾ ਵੀ ਮੂਰਤੀਆਂ ਨਾਲ ਭਰਿਆ ਹੋਇਆ ਹੈ ਅਤੇ ਖੋਪਿਆਂ ਦੀਆਂ ਛੱਤਾਂ ਸਜੀਆਂ ਹੋਈਆਂ ਹਨ। ਵਿਮਾਨਾ ਦੇ ਆਦਿਤਲਾ ਦਾ ਹਰਾ ਵੀ ਮੰਡਪ ਦੀ ਖੁੱਲ੍ਹੀ ਛੱਤ ਉੱਤੇ ਫੈਲਿਆ ਹੋਇਆ ਹੈ। ਅੰਦਰ ਚਬੂਤਰੇ ਉੱਤੇ, ਚਾਰ ਜੁੱਟਾਂ ਵਿੱਚ ਅਠ ਉਪ-ਮਠਾਂ ਦਾ ਇੱਕ ਗੁੱਟ ਹੈ ਜਿਹੜਾ ਨਵਰੰਗਾ ਦੇ ਚਾਰ ਖੂੰਜਿਆਂ ਵਿੱਚ ਹਰ ਇਕ ਦੇ ਨਾਲ ਲਗਦਾ ਹੈ। ਜਦ ਕਿ ਮੁਖ ਇਮਾਰਤ ਲਾਲ ਬਲੂਆ-ਪੱਥਰ ਦੀ ਹੈ, ਸਜਾਵਟਾਂ ਪਾਲਸ਼ ਕੀਤੇ ਭੂਰੇ ਪੱਥਰ ਜਾਂ ਗੋਲ-ਮੋਲ ਚਟਾਨ ਦੇ ਹਰੇ ਪੱਥਰ ਦੀਆਂ ਹਨ ਜਿਹੜੇ ਕਿ ਸਖ਼ਤ ਕਿਸਮ ਦੇ ਪੱਥਰ ਹਨ।

ਪਿੱਲਾਲਾਮੱਰੀ (ਨਨਗੋਂਡਾ ਜ਼ਿਲ੍ਹਾ) ਦੇ ਤਿੰਨ ਮੰਦਰਾਂ ਵਿੱਚੋਂ, ਏਰਾਕੇਸਵਰਾ ਮੰਦਰ ਜਿਸਨੂੰ ਹੁਣ ਸੋਮਵੇਸਵਰਾ ਕਹਿੰਦੇ ਹਨ, ਜਿਹੜਾ 1208 ਵਿੱਚ ਅਰਪਨ ਕੀਤਾ ਗਿਆ ਸੀ, ਪਾਲਮਪੇਟ ਦੇ ਮਹਾਨ ਮੰਦਰ ਵਰਗਾ ਹੈ ਅਤੇ ਕਾਕਾਤੀਆ ਸ਼੍ਰੇਣੀ ਦੀ ਇੱਕ ਪੂਰਨ ਇਕਾਈ ਹੈ। ਇਹ ਇਕ ਵਿਮਾਨਾ ਦਾ ਬਣਿਆ ਹੋਇਆ ਹੈ ਜਿਸ ਦੇ ਸਾਹਮਣੇ ਮੁਖ-ਮੰਡਪਾ ਹੈ ਜਿਸ ਦੇ ਤਿੰਨ ਵਧੇ ਹੋਏ ਡਿਉਢੀ ਪ੍ਰਵੇਸ਼-ਦੁਆਰ ਹਨ ਤੇ ਜਿਨ੍ਹਾਂ ਤੋਂ ਪਹਿਲਾਂ ਉੱਤਰ, ਪੂਰਬ ਅਤੇ ਦੱਖਣ ਉੱਤੇ ਪੌੜੀਆਂ ਦੇ ਪੜਾਵੇ ਹਨ ਜਦ ਕਿ ਪੱਛਮ ਉੱਤੇ ਗਰਭਾ-ਗ੍ਰਹਿ ਨੂੰ ਇਕ ਸੰਬੰਧਿਤ ਅੰਤਰਾਲਾ ਨਾਲ ਜੋੜਿਆ ਗਿਆ ਹੈ। ਸਾਰੀ ਇਮਾਰਤ ਇਕ ਉਭਰੇ ਹੋਏ ਤੇ ਚੰਗੀ ਤਰ੍ਹਾਂ ਨਲ ਢਲੇ ਹੋਏ ਉਪਾ-ਪਿਥਾ ਉੱਪਰ ਖੜੀ ਹੈ। ਅਧਿਸਥਾਨਾ ਉਪਰਲੇ ਗਰਭਾ-ਗ੍ਰਹਿ ਦੀ ਕੰਧ ਦੇ ਹਰ ਪਾਸੇ ਉੱਤੇ ਪੰਜ ਚਿਤਰੇ ਹੋਏ ਪ੍ਰਮੁੱਖ ਥੰਮ੍ਹਲੇ ਹਨ, ਵਿਚਕਾਰਲਾ ਪਾਸਿਆਂ ਵਾਲਿਆਂ ਜੋੜਿਆਂ ਨਾਲੋਂ ਚੌੜਾ ਹੈ ਅਤੇ ਸਿਖਰ ਉਤਲੇ ਪ੍ਰਸਤਾਰਾ ਦਾ ਢਲਵਾਂ ਚਪਟਾ ਸਾਦਾ ਕਿੰਗਰਾ ਹੈ। ਥੰਮ੍ਹਲਿਆਂ ਵਿਚਕਾਰਲੇ ਖਾਲੀ ਥਾਂਵਾਂ ਵਿੱਚ ਆਮ ਵਾਂਗ ਛੋਟੇ ਤੇ ਪਤਲੇ ਥੰਮ੍ਹਲੇ ਦੇ ਚਿੰਨ੍ਹ ਹਨ ਜਿਸ ਦੀ ਸਿਖਰਲੀ ਸਿਲ ਉੱਤੇ ਮਠ ਦੀ ਉਪਰ-ਉਸਾਰੀ ਚੜ੍ਹੀ ਹੋਈ ਹੈ। ਮੁਖ ਵਿਮਾਨਾ, ਜਿਹੜਾ ਹੁਣ ਨਸ਼ਟ ਹੋ ਚੁੱਕਾ ਹੈ, ਦੀ ਉਪਰ-ਉਸਾਰੀ, ਚਾਰ ਤਲਾਂ ਜਾਂ ਛੱਤਾਂ ਦੀ ਬਣੀ ਹੋਈ ਜਾਪਦੀ ਹੈ ਜਿਸ ਦੇ ਅੰਤਰਾਲਾ ਉੱਪਰ, ਸਾਹਮਣੇ ਪਾਸੇ ਇੱਕ ਪ੍ਰਮੁੱਖ ਰੂਪ ਵਿੱਚ ਵਧਿਆ ਹੋਇਆ ਸੁਕਾਨਾਸਿਕਾ ਹੈ ਤੇ ਜਿਸਦੇ ਸਿਖਰ ਉੱਤੇ ਇੱਕ ਨੰਦੀ ਰੱਖਿਆ ਹੋਇਆ ਹੈ। ਉਪਰਲਾ ਸਿਖਰ ਵੀ ਵਰਗਾਕਾਰ ਬਣਿਆ ਜਾਪਦਾ

ਹੈ। ਸਲਾਮੀ ਛੱਜੇ ਵਾਲੇ ਪਾਸੇ ਦੇ ਮੰਡਪ ਦੇ ਕੇਂਦਰ ਉੱਤੇ ਚਾਰ ਨੱਕਾਸ਼ੇ ਹੋਏ ਥੰਮ੍ਹ ਹਨ ਜਿਹੜੇ ਉੱਚੇ ਫ਼ਰਸ਼ ਦੇ ਇਰਦ-ਗਿਰਦ ਹਨ ਤੇ ਜਿਸ ਦੀ ਛੱਤ ਹੈ ਜਿਹੜੀ ਨੌਂ ਵਰਗਾਂ ਦਾ ਇੱਕ ਢਾਂਚਾ ਹੈ ਤੇ ਹਰ ਇੱਕ ਵਰਗ ਵਿੱਚ ਇੱਕ ਕੰਵਲ ਦਾ ਫੁੱਲ ਹੈ।

ਪਿੰਡ ਦੇ ਦੂਜੇ ਹਿੱਸੇ ਵਿਚਲਾ ਨਾਮੇਸਵਰਾ ਮੰਦਰ ਜਿਸ ਨੂੰ ਨਾਮੀ ਰੈਡੀ ਨੇ 1202 ਦੇ ਨੇੜ ਤੇੜ ਅਰਪਿਤ ਕੀਤਾ ਸੀ, ਵਧੇਰੇ ਸ਼ਾਨਦਾਰ ਇਮਾਰਤ ਹੈ ਜਿਹੜੀ ਨੱਕਾਸ਼ੀ ਤੇ ਸ਼ਿਲਪੀ ਪੱਖ ਤੋਂ ਵੱਡੇ ਏਰਾਕੇਸਵਰਾ ਮੰਦਰ ਨਾਲੋਂ ਵਧੇਰੇ ਸੁੰਦਰ ਹੈ। ਇਸਦਾ ਇਕ ਵਿਮਾਨਾ ਹੈ ਜਿਸ ਦਾ ਮੂੰਹ ਪੂਰਬ ਵੱਲ ਹੈ ਅਤੇ ਇੱਕ ਖੁੱਲ੍ਹਾ ਮੁਖ-ਮੰਡਪਾ ਹੈ ਜਿਹੜਾ ਇੱਕ ਅੰਤਰਾਲਾ ਰਾਹੀਂ ਜੁੜਿਆ ਹੋਇਆ ਹੈ। ਉਪਾ-ਪਿੱਥਾ ਗਾਇਬ ਹੈ। ਮੁਖ ਮੰਡਪ ਦੇ ਮੂਹਰੇ ਡਿਉਢੀ ਹੈ। ਮੰਡਪਾ ਨਵਰੰਗਾ ਨਮੂਨੇ ਦਾ ਹੈ ਜਿਸ ਦੇ ਫ਼ਰਸ਼ ਦੇ ਕੇਂਦਰ ਦੁਆਲੇ ਚਾਰ ਕੇਂਦਰੀ ਥੰਮ੍ਹ ਹਨ ਅਤੇ ਬਾਹਰ ਘੇਰੇ ਉੱਤੇ 12 ਹੋਰ ਥੰਮ੍ਹ ਹਨ। ਨਾਮੇ-ਸਵਰਾ ਦੇ ਨਾਲ ਲਗਵੀਂ ਇੱਕ ਤਿੰਨ ਮਠਾਂ ਵਾਲੀ ਇਕਾਈ ਹੈ ਜਿਸ ਦੇ ਸਾਂਝੇ ਮੁਖ-ਮੰਡਪਾ ਦੇ ਦੱਖਣ, ਪੱਛਮ ਅਤੇ ਉਤਰ ਉੱਤੇ ਤਿੰਨ ਮਠ ਖੁਲ੍ਹਦੇ ਹਨ। ਤਿੰਨ ਮੱਠ ਜਿਹੜੇ ਇਕੋ ਜੇਹੇ ਹਨ, ਮੁਕਾਬਲਤਨ ਸਾਦਾ ਇਮਾਰਤਾਂ ਹਨ ਜਿਹੜੀਆਂ ਪੱਥਰ ਦੀਆਂ ਵੱਡੀਆਂ ਸਿਲਾਂ ਨਾਲ ਬਣੀਆਂ ਹੋਈਆਂ ਹਨ ਜਿਨ੍ਹਾਂ ਦੇ ਬਾਹਰ ਕੋਈ ਸਜਾਵਟ ਨਹੀਂ ਹੈ। ਇਹ ਮਠ ਜਿਨ੍ਹਾਂ ਦੇ ਨਾਂ ਨਾਮੇਸਵਰਾ, ਕਾਮੇਸਵਰਾ ਅਤੇ ਕਛੇਸਵਰਾ (ਜਿਨ੍ਹਾਂ ਨੂੰ ਹੁਣ ਮੁੱਕਾਂਤੀ ਸ਼ਿਵ ਮੰਦਰ ਕਿਹਾ ਜਾਂਦਾ ਹੈ।) ਹਨ, 13ਵੀਂ ਸਦੀ ਦੇ ਮੁੱਢ ਵਿੱਚ ਨਾਮੀ ਰੈੱਡੀ ਨੇ ਬਣਾਏ ਸਨ। ਇੱਟਾਂ ਦੀ ਬਣੀ ਉਪਰ ਉਸਾਰੀ ਨੇ ਆਪਣੇ ਬਹੁਤ ਸਾਰੇ ਵਿਸ਼ੇਸ਼ ਪੱਖਾਂ ਨੂੰ ਗੁਆ ਲਿਆ ਹੈ।

ਘਣਪੁਰ (ਵਾਰੰਗਲ ਜ਼ਿਲ੍ਹਾ) ਵਿਖੇ ਪਿੰਡ ਦੇ ਕੇਂਦਰ ਉੱਤੇ ਗਾਰੇ ਦੇ ਬਣੇ ਕਿਲ੍ਹੇ ਅੰਦਰਲਾ ਮੰਦਰ-ਸਮੂਹ, ਕਾਕਾਤੀਆ ਮੰਦਰ-ਸਮੂਹ ਦੀ ਇਕ ਹੋਰ ਉਦਾਹਰਣ ਹੈ। ਕੇਂਦਰੀ ਇਮਾਰਤ ਜਿਹੜੀ ਸ਼ਿਵ ਨੂੰ ਸਮਰਪਿਤ ਹੈ, ਇਕ ਵੱਡੀ ਇਮਾਰਤ ਹੈ ਜਿਸ ਦੇ ਸਾਹਮਣੇ ਮੰਡਪਾ ਹੈ ਅਤੇ ਚਾਰੇ ਪਾਸੀਂ ਕਈ ਸ਼ਕਲਾਂ ਦੇ ਕਈ ਘੱਟ ਅਨਾਸ਼੍ਰਿਤ ਮਠ ਹਨ ਜਿਨ੍ਹਾਂ ਵਿੱਚ ਕੁਝ ਇਕ ਦੇ ਮੰਡਪ ਹਨ ਅਤੇ ਦੂਜਿਆਂ ਦੇ ਧੁਰਿਆਂ ਉੱਤੇ ਕੋਈ ਅਜਿਹਾ ਵਾਧਾ ਨਹੀਂ ਹੈ। ਮੁਖ ਇਮਾਰਤ ਆਕਾਰ, ਵਿਉਂਤ ਤੇ ਉੱਚਾਈ ਵਿੱਚ ਪਾਲਮਪੇਟ ਦੇ ਮਹਾਨ ਮੰਦਰ ਵਰਗੀ ਹੈ। ਇਹ ਪੂਰਬ-ਮੁਖ ਹੈ। 16.3 ਮੀਟਰ ਚੌੜਾਈ ਵਾਲੇ ਆਧਾਰ ਵਾਲਾ ਵਿਮਾਨਾ, ਇਕ ਅੰਤਰਾਲਾ ਰਾਹੀਂ, ਇਕ ਵੱਡੇ ਮੁਖ-ਮੰਡਪ ਦੇ ਪੱਛਮੀ ਪਾਸੇ ਨਾਲ ਜੁੜਿਆ ਹੋਇਆ ਹੈ। ਮੁਖ ਮੰਡਪ ਦੇ ਦੂਜੇ ਤਿੰਨ ਪਾਸਿਆਂ, ਪੂਰਬ, ਦੱਖਣ ਤੇ ਪੱਛਮ ਉੱਤੇ, ਡਿਉਢੀਆਂ ਵਾਲੇ ਪ੍ਰਵੇਸ਼-ਦੁਆਰਾਂ ਲਈ ਮੂੰਹ ਹਨ। ਆਮ ਵਾਂਗ ਸਭ ਕੁਝ ਦੂਹਰੀ ਕੁਰਸੀ ਉੱਤੇ ਖੜਾ ਹੈ, ਚੌੜੇਰਾ ਉਪਾ ਪਿਥਾ ਚਬੂਤਰਾ ਹੇਠਾਂ ਹੈ ਅਤੇ ਅਧਿਸਥਾਨਾ ਜਾਂ ਇਮਾਰਤ ਦੀ ਅਸਲੀ ਨੀਂਹ ਉੱਪਰ ਹੈ ਤੇ ਚਾਰੇ ਪਾਸੀਂ ਘੁੰਮਣ ਲਈ ਇਕ ਖੁੱਲ੍ਹਾ ਮਹਿਰਾਬਦਾਰ ਰਾਹ ਹੈ। ਬਦਕਿਸਮਤੀ ਨਾਲ ਵਿਮਾਨਾ ਦੀ ਉਪਰ ਉਸਾਰੀ ਨਸ਼ਟ ਹੋ ਗਈ ਹੈ। ਮੰਡਪਾ ਦੇ ਅਧਿਸਥਾਨਾ ਉੱਪਰ ਆਮ ਵਾਂਗ ਛੋਟੀ ਕੰਧ ਜਾਂ ਵੇਦੀ ਮੁੰਡੇਰ ਹੈ ਜਿਹੜਾ ਕਾਕਸ਼ਾਸਨਾਂ ਨੂੰ ਬਣਾਉਂਦਾ ਹੈ ਅਤੇ ਬਾਹਰਲੇ ਘੇਰੇ ਦੇ ਖੂੰਜਿਆਂ ਉਤਲੇ ਛੋਟੇ ਥੰਮ੍ਹਾਂ ਅਤੇ ਹਰ ਮਹਿਰਾਬਦਾਰ ਪ੍ਰਵੇਸ਼-ਦੁਆਰੇ ਦੇ ਦੋਨੋਂ ਪਾਸੇ ਦੇ ਥੰਮ੍ਹਾਂ ਨੂੰ ਸਹਾਰਾ ਦਿੰਦਾ ਹੈ। ਪਾਲਮਪੇਟ ਦੇ ਮੰਦਰ ਵਾਂਗ, ਇਨਾਂ ਥੰਮ੍ਹਾਂ ਉੱਤੇ ਵਧੀਆ ਸਡੂਪੀ ਬ੍ਰੈਕਟਾਂ ਹਨ ਜਿਹੜੀਆਂ ਧੁਰੇ ਦੇ ਸਿਖਲੇ ਘਣਾਕਾਰ ਹਿੱਸੇ ਵਿਚੋਂ ਨਿਕਲਦੀਆਂ ਹਨ ਅਤੇ ਛੱਜੇ ਤੇ ਕਲਸ਼ ਤੱਕ ਪੁਜਦੀਆਂ ਹਨ। ਬ੍ਰੈਕਟਾਂ ਦੀਆਂ ਮੂਰਤੀਆਂ ਮਦਾਨੀਕਾਂ ਨੂੰ ਸ਼ਾਨਦਾਰ ਮੁਦਰਾਵਾਂ ਵਿੱਚ ਪੇਸ਼ ਕਰਦੀਆਂ ਹਨ ਅਤੇ ਵਿਆਲਾ ਹਾਥੀਆਂ ਉੱਤੇ ਚੜ੍ਹੇ ਹੋਏ ਹਨ। ਹਰ ਇਕ ਦਾ ਮਨੁੱਖੀ ਧੜ ਹੈ ਜਿਹੜਾ ਟੱਡੇ ਹੋਏ

ਮੂੰਹ ਵਿਚੋਂ ਬਾਹਰ ਨਿਕਲਦਾ ਹੈ। ਅੰਤਰਾਲਾ ਤੇ ਉਪਾਸਨਾ-ਗ੍ਰਹਿ ਦੀਆਂ ਕੰਧਾਂ ਦੂਜੇ ਅਜਿਹੀ ਕਿਸਮ ਦੇ ਮੰਦਰਾਂ ਵਾਂਗ ਚਪਟੇ ਥੰਮ੍ਹਲਿਆਂ ਅਤੇ ਆਲਿਆਂ ਨਾਲ ਵਾਰੀ ਵਾਰੀ ਚਿਤਰੀਆਂ ਹੋਈਆਂ ਹਨ। ਆਲਿਆਂ ਜਾਂ ਖਾਲੀ ਥਾਂਵਾਂ ਵਿੱਚ ਥੰਮ੍ਹਲੇ ਦੇ ਚਿੰਨ੍ਹ ਹਨ ਜਿਸ ਦੇ ਉਪਰ ਮਠ ਦੀ ਉਪਰ-ਉਸਾਰੀ ਹੈ ਜਿਹੜੀ ਪਤਰਾ-ਲਤਾ ਗੁੰਬਦ ਜਾਂ ਤੋਰਾਨਾ ਦੇ ਹੇਠਾਂ ਹੈ ਜਿਹੜਾ ਕਿ ਕਾਕਾਤੀਆ ਮੰਦਰਾਂ ਦਾ ਆਮ ਚਿੰਨ੍ਹ ਹੈ। ਮੁਖ ਥੰਮ੍ਹਲਿਆਂ ਦੀਆਂ ਨੀਂਹਾਂ ਉੱਤੇ ਦੇਵਤਿਆਂ ਤੇ ਨ੍ਰਿਤਕਾਰਾਂ ਦੇ ਨੱਕਾਸ਼ੇ ਹੋਏ ਬੁੱਤ ਹਨ। ਮੰਡਪਾ ਦੇ ਅੰਦਰ, ਬਾਹਰਲੇ ਘੇਰੇ ਉੱਤੇ ਛੋਟੇ ਮਠ ਵਿਵਸਥਿਤ ਹਨ ਜਿਨ੍ਹਾਂ ਵਿਚੋਂ, ਪਾਲਮਪੇਟ ਦੇ ਮੰਦਰ ਵਾਂਗ ਹੀ , ਪੰਜ ਸੁਰੱਖਿਅਤ ਹਨ। ਮੰਡਪਾ ਦੀ ਛੱਤ ਨਸ਼ਟ ਹੋ ਚੁੱਕੀ ਹੈ। ਧੁਰੇ ਉੱਤੇ ਪੂਰਬੀ ਡਿਉਢੀ ਦੇ ਸਾਹਮਣੇ, ਇਕ ਤਬਾਹ ਹੋਇਆ ਮੰਡਪਾ ਹੈ। ਆਲੇ-ਦੁਆਲੇ ਦੇ ਪਰਿਵਾਰਾ ਮਠ ਭਿੰਨ ਭਿੰਨ ਕਿਸਮ ਦੇ ਹਨ ਜਿਨ੍ਹਾਂ ਦੇ ਸਾਹਮਣੇ ਮੰਡਪਾ ਹੈ ਵੀ ਤੇ ਨਹੀਂ ਵੀ। ਇਹਨਾਂ ਵਿਚੋਂ ਕੁਝ ਇਕ ਦੀਆਂ ਪੰਕਤੀ-ਗਤ ਉਪਰ-ਉਸਾਰੀਆਂ ਹਨ ਜਿਹੜੀਆਂ ਸੁਕਾਨਾਸਿਕਾ ਵਾਧਿਆਂ ਸਮੇਤ ਹੁਣ ਵੀ ਸੁਰੱਖਿਅਤ ਹਨ ਜਿਹਨਾਂ ਵਿਚੋਂ ਕੁਝ ਇਕ ਵਿੱਚ ਦੱਖਣੀ ਵਿਮਾਨਾ ਦੇ ਕੂਟਾ ਸਲਾ ਅੰਸ਼ ਸਪਸ਼ਟ ਹਨ। ਉਹਨਾਂ ਵਿੱਚੋਂ ਬਹੁਤ ਸਾਰਿਆਂ ਦੇ ਸਿਖਰ ਵਰਗਾਕਾਰ ਹਨ। ਘੱਟੋ-ਘੱਟ ਇਕ ਸੂਰਤ ਵਿੱਚ ਉਪਰਲਾ ਹਿੱਸਾ ਅਮਾਲਕਾ ਕਿਸਮ ਦਾ ਹੈ।

ਵਾਰੰਗਲ ਕਿਲ੍ਹੇ ਦੇ ਅੰਦਰ ਲਗਭਗ ਇੱਕ ਦਰਜਨ ਮੰਦਰ ਹਨ ਜਿਹੜੇ ਪ੍ਰਮੁੱਖ ਨਹੀਂ ਹਨ। ਉਹਨਾਂ ਵਿੱਚੋਂ ਬਹੁਤ ਵੀਰਭਦਰਾ, ਮੰਡਾਲਾਮਾ, ਰਾਮਾ, ਵਿਸ਼ਨੂੰ, ਵੈਂਕੋਟਸਵਰਾ, ਸ੍ਵੈਮੰਭੂ, ਨੇਲਾਸੰਭੂ, ਜੰਗਮੇਸਵਰਾ ਅਤੇ ਦੇਵੀ ਮੰਦਰਾਂ ਵਾਂਗ ਕੇਵਲ ਛੋਟੀਆਂ ਇਮਾਰਤਾਂ ਹਨ। ਉਸੇ ਜ਼ਿਲ੍ਹੇ ਵਿੱਚ ਕਟਾਛਪੁਰ (ਕਟਾਕਸ਼ ਪੁਰਾ) ਵਿਖੇ ਦੋ ਛੋਟੇ ਮੰਦਰ ਤ੍ਰੀਕੂਟਾ ਹਨ ਜਿਨ੍ਹਾਂ ਦੀਆਂ ਉਪਰ-ਉਸਾਰੀਆਂ ਨਸ਼ਟ ਹੋ ਚੁੱਕੀਆਂ ਹਨ।

ਕਾਕਾਤੀਆ ਮੰਦਰ, ਭਾਵੇਂ ਬਹੁਤਾ ਕਰਕੇ ਪੱਛਮੀ ਚਾਲੂਕੀਆ ਸ਼੍ਰੇਣੀ ਤੋਂ ਹੀ ਨਿਕਲੇ ਹਨ, ਇੱਕ ਵੱਖਰੀ ਸ਼੍ਰੇਣੀ ਬਣਾਉਂਦੇ ਹਨ। ਉਹਨਾਂ ਵਿੱਚ ਇਕਹਿਰੇ ਵਿਮਾਨਾਂ ਵਾਲੀਆਂ ਤੇ ਤ੍ਰੀਕੂਟਾ ਵਾਲੀਆਂ ਇਕਾਈਆਂ ਸ਼ਾਮਲ ਹਨ। ਬਹੁਤ ਸਾਰੀਆਂ ਹਾਲਤਾਂ ਵਿਚ ਪੱਥਰ ਨਾਲ ਬਣੇ ਮੰਦਰ ਦੀ ਉਪਰ-ਉਸਾਰੀ ਵਿਸ਼ੇਸ਼ ਤੌਰ ਤੇ ਵੱਡੇ ਮੰਦਰਾਂ ਦੀ ਉਪਰ-ਉਸਾਰੀ, ਇੱਟਾਂ ਤੇ ਗਾਰੇ ਦੀ ਬਣੀ ਹੋਈ ਹੈ। ਉਹਨਾਂ ਵਿਚੋਂ ਤ੍ਰੀਕੂਟ ਇਕਾਈਆਂ ਪਨਾਗਲ ਵਿਖੇ ਉਪਲਬਧ ਹਨ। ਹਨਮਕੋਂਡਾ ਵਿਖੇ ਰੁਦਰਨੇਵਰਾ-ਵਾਸੂਦੇਵਾ-ਸੂਰਯ ਸਮੂਹ ਇਸ ਕਿਸਮ ਦੀ ਸਰਵੋਤਮ ਉਦਾਹਰਣ ਹੈ। ਇਹਨਾਂ ਇਕਾਈਆਂ ਵਿਚੋਂ ਇੱਕ ਪਿੱਲਾਲਾਮੰਰੀ ਵਿਖੇ ਹੈ। ਇਹ ਤੇ ਪਾਲਮਪੇਟ ਵਿਖੇ ਮੁਖ ਮੰਦਰ ਦੇ ਪੱਛਮ ਵਾਲਾ ਮਠ ਵੀ ਤ੍ਰੀਕੂਟਾ ਹਨ। ਇਕਹਿਰੇ ਵਿਮਾਨਾ ਵਾਲੀਆਂ ਇਕਾਈਆਂ ਜਿਨ੍ਹਾਂ ਵਿਚੋਂ ਪਾਲਮਪੇਟ ਦਾ ਮਹਾਨ ਮੰਦਰ ਇਕ ਵਿਸ਼ੇਸ਼ ਉਦਾਹਰਣ ਹੈ, ਵਿਉਂਤ ਉਚਾਈ ਤੇ ਸਜਾਵਟੀ ਵਿਵਰਣ ਵਿੱਚ ਵਿਭਿੰਨਤਾ ਪ੍ਰਗਟਾਉਂਦੀਆਂ ਹਨ। ਵਿਸ਼ੇਸ਼ ਰੂਪ ਵਿੱਚ ਵਿਮਾਨਾ, ਇਕ ਅੰਤਰਾਲਾ ਰਾਹੀਂ ਸਾਹਮਣੇ ਵਾਲੇ ਇਕ ਮੰਡਪ ਨਾਲ ਜੁੜਿਆ ਹੋਇਆ ਹੈ ਜਿਸ ਦੀਆਂ ਦੂਜੀਆਂ ਤਿੰਨ ਬਾਹੀਆਂ ਉੱਤੇ ਗੁੰਬਦ-ਨੁਮਾ ਪ੍ਰਵੇਸ਼-ਦੁਆਰ ਹਨ। ਮੰਡਪਾ ਦੇ, ਨਵਰੰਗਾ ਸ਼ੈਲੀ ਅਨੁਸਾਰ, ਚਾਰ ਕੇਂਦਰੀ ਥੰਮ੍ਹ ਹਨ ਜਿਨ੍ਹਾਂ ਦੀ ਟੀਪ-ਟਾਪ ਬਹੁਤ ਵਧੀਆ ਹੈ ਤੇ ਸਜੇ ਹੋਏ ਹਨ, ਖਰਾਦੇ ਹੋਏ ਹਨ। ਜਿਨ੍ਹਾਂ ਦੇ ਹੇਠਲੇ ਤੇ ਉਪਰਲੇ ਹਿੱਸੇ ਘਣਾਕਾਰ ਹਨ। ਜਿਨ੍ਹਾਂ ਦੇ ਮੱਥੇ ਨੱਕਾਸ਼ੇ ਹੋਏ ਹਨ ਅਤੇ ਜਿਨ੍ਹਾਂ ਦਾ ਵਿਚਕਾਰਲਾ ਹਿੱਸਾ ਅਨੇਕ ਕੋਣਾਂ ਵਾਲਾ ਹੈ। ਮਰਤਬਾਨ ਵਰਗੇ ਕਲਸ ਜਾਂ ਲਸੂਣੇ, ਜਿਨ੍ਹਾਂ ਦੇ ਪਾਸੇ ਮੁੜਣ ਦੀ ਥਾਂ ਵਧੇਰੇ ਸਿੱਧੇ ਹਨ,

ਅਕਸਰ, ਕਟਾਈ ਵਿੱਚ ਬਹੁ-ਕੋਣੇ ਹਨ ਅਤੇ ਕੁੰਭ ਨੂੰ ਇਕ ਗੋਲਾਕਾਰ ਤੇ ਮਸੂਰ ਦੇ ਦਾਣੇ ਦੀ ਸ਼ਕਲ ਵਰਗੀ ਤਸ਼ਤਰੀ ਦੇ ਰੂਪ ਵਿੱਚ ਜਿਸ ਦਾ ਸਿਰਾ ਲਗਭਗ ਤਿੱਖਾ ਜਾਂ ਤੰਗ ਹੈ, ਚਪਟਾ ਕੀਤਾ ਗਿਆ ਹੈ। ਫਲਾਕਾ ਕਟਾਈ ਵਿੱਚ ਵੱਡਾ, ਵਰਗਾਕਾਰ ਅਤੇ ਪਤਲਾ ਹੈ। ਇਹ ਸਭ ਪੱਛਮੀ ਚਾਲੁਕਿਆਂ ਦੇ ਮੰਦਰਾਂ ਵਿੱਚ ਉਪਲਬਧ ਪਹਿਲੇ ਝੁਕਾਣਾਂ ਦੇ ਵਿਸਤਾਰ ਨੂੰ ਪ੍ਰਗਟਾਉਂਦਾ ਹੈ। ਪਾਲਮਪੇਟ ਦੇ ਮਹਾਨ ਮੰਦਰ ਦੇ ਮੰਡਪਾ ਦੇ ਥੰਮ੍ਹ ਅਤੇ ਹਨਾਮਕੋਂਡਾ ਵਿਖੇ ਤਿੰਨ ਮਠਾਂ ਦੇ ਥੰਮ੍ਹ ਕਾਲੇ ਕੰਜੂਰ ਦੇ ਹਨ। ਇਹ ਖਰਾਦੇ ਹੋਏ ਅਤੇ ਵਧੀਆ ਤਰ੍ਹਾਂ ਨਾਲ ਪਾਲਸ਼ ਕੀਤੇ ਹੋਏ ਹਨ ਜਦ ਕਿ ਦੂਜੀਆਂ ਹਾਲਤਾਂ ਵਿੱਚ ਉਹ ਪੱਥਰ ਦੇ ਹਨ। ਮੰਡਪ ਦੀ ਵੇਦੀ ਉੱਪਰ, ਬਾਹਰਲੇ ਘੇਰੇ ਦੇ ਉਹੋ ਜਿਹੇ ਛੋਟੇ ਥੰਮ੍ਹਾਂ ਉੱਤੇ, ਜਿਸ ਤਰ੍ਹਾਂ ਘਣਾਪੁਰ ਅਤੇ ਪਾਲਮਪੇਟ ਵਿਚ ਹੈ, ਅਕਸਰ, ਮਦਾਨੀਕਾਂ ਜਾਂ ਮਿਥਿਹਾਸਕ ਜਾਨਵਰਾਂ ਦੇ ਸ਼ਾਨਦਾਰ ਬ੍ਰੈਕਟ-ਚਿਤਰ ਹਨ। ਉਪਾਸਨਾ ਗ੍ਰਹਿ ਅਤੇ ਧੁਰੇ ਦਾ ਮੰਡਪਾ ਜਾਂ ਮੰਡਪ ਅਕਸਰ, ਇਕ ਸਾਂਝੇ ਵੱਡੇ ਉਪਾ-ਪਿੱਥਾ ਉੱਪਰ ਆਪਣੇ ਹੀ ਅਧਿਸਥਾਨਾ ਉੱਪਰ ਖੜੇ ਕੀਤੇ ਗਏ ਹਨ ਜਿਸ ਨਾਲ ਸਾਰੀ ਇਮਾਰਤ ਦੁਆਲੇ ਪਰਕਰਮਾ ਚਬੂਤਰਾ ਬਣਦਾ ਹੈ ਅਤੇ ਜਿਸ ਨਾਲ ਜ਼ਮੀਨੀ ਸਤਾਹ ਤੋਂ ਡਿਉਢੀ ਪ੍ਰਵੇਸ਼-ਦੁਆਰਾਂ ਤੱਕ, ਉਪਰਲੇ ਅਧਿਸਥਾਨਾ ਉੱਤੇ, ਪੌੜੀਆਂ ਦੇ ਪੜਾਵੇ ਉੱਤੇ ਪਹਿਲਾ ਥੜਾ ਬਣਦਾ ਹੈ। ਵਿਮਾਨਾ, ਅੰਤਰਾਲਾ ਅਤੇ ਮੰਡਪਾ ਵਿੱਚ ਤਿੰਨ ਗੁੰਬਦ-ਨੁਮਾ ਪ੍ਰਵੇਸ਼-ਦੁਆਰਾਂ ਵਾਲੀ ਵਿਉਂਤ ਪਾਲਮਪੇਟ ਦੇ ਮਹਾਨ ਮੰਦਰ, ਘਣਾਪੁਰ ਦੇ ਮੰਦਰ, ਰੇਡੀਗੁਡੀ ਤੇ ਉਸੇ ਥਾਂ ਦੇ ਕੁਝ ਹੋਰ ਮੰਦਰਾਂ, ਪਾਲਮਪੇਟ ਵਿਖੇ ਤਲਾ ਦੇ ਬੰਨ੍ਹ ਉਤਲੇ ਨਸ਼ਟ ਹੋਏ ਮੰਦਰ ਅਤੇ ਪਿਲਾਲਮਰੀ ਦੇ ਏਰਾਕੇ ਸਵਰਾ ਮੰਦਰ ਵਿੱਚ ਮਿਲਦੀ ਹੈ। ਇਹ ਵਿਉਂਤ ਜਿਸ ਵਿੱਚ ਉਪਾਸਨਾ-ਗ੍ਰਹਿ ਤੇ ਅੰਤਰਾਲ ਤੋਂ ਪਹਿਲੇ ਮੰਡਪ ਦੀ ਇਕ ਹੀ ਡਿਉਢੀ ਹੁੰਦੀ ਹੈ, ਪਿਲਾਲਮਰੀ ਦੇ ਏਰਾਕੇਸਵਰਾ ਤੇ ਘਾਣਪੁਰ ਵਿਖੇ ਇਸ ਤੋਂ ਛੋਟੇ ਮਠ ਅਤੇ ਪਾਲਮਪੇਟ ਦੇ ਮਠ ਚਾਰ ਵਿੱਚ ਮਿਲਦੀ ਹੈ। ਕੁਝ ਦੂਜੇ ਵੀ ਹਨ ਜਿਨ੍ਹਾਂ ਵਿੱਚ ਕੇਵਲ ਉਪਾਸਨਾ-ਗ੍ਰਹਿ ਤੇ ਅੰਤਰਾਲਾ ਹੀ ਹੈ ਜਿਵੇਂ ਕਿ ਘਾਣਪੁਰ ਤੇ ਪਾਲਮਪੇਟ ਦੇ ਛੋਟੇ ਮਠਾਂ ਵਿੱਚ ਉਪਲਬਧ ਹੈ। ਕੁਝ ਹਾਲਤਾਂ ਵਿੱਚ ਅੰਤਰਾਲਾ ਗਾਇਬ ਹੈ। ਮਠ ਮੰਡਪ ਦੇ ਐਨ ਪਿੱਛੇ ਹੈ ਤੇ ਏਸ ਲਈ ਇਕੱਲਾ ਉਪਸਾਨਾ-ਗ੍ਰਹਿ ਹੀ ਮੌਜੂਦ ਹੈ। ਸਾਧਾਰਨ ਹਾਲਤਾਂ ਵਿੱਚ, ਕਦੇ ਕਦੇ ਗਰਭਾ-ਗ੍ਰਹਿ ਦੀਆਂ ਕੰਧਾਂ ਸਾਦੀਆਂ ਹਨ ਜਿਸ ਤਰ੍ਹਾਂ ਕਿ ਪਾਲਮਪੇਟ ਵਿਖੇ ਤਲਾ ਦੇ ਬੰਨ੍ਹ ਉਤਲੇ ਮੰਦਰ ਵਿੱਚ ਹੈ। ਪਾਸਿਆਂ ਦੇ ਵਧਾਣ ਆਮ ਤੌਰ 'ਤੇ ਵਧੇਰੇ ਪ੍ਰਤੱਖ ਨਹੀਂ ਹਨ। ਖੱਪੇ ਚੌੜੇ ਹਨ ਜਿਹੜੇ ਵਾਰੀ ਵਾਰੀ ਵਧਵੇਂ ਤੇ ਹਟਵੇਂ ਹਨ। ਚਪਟੇ ਥੰਮ੍ਹਲਿਆਂ ਦੇ ਢਾਂਚੇ ਹਨ ਜਿਨ੍ਹਾਂ ਦੀਆਂ ਨੀਹਾਂ ਉੱਤੇ ਅਕਸਰ ਮਠ-ਚਿੰਨ੍ਹ ਹਨ। ਖਾਲੀ ਥਾਂਵਾਂ ਉੱਤੇ ਪਤਲੇ ਥੰਮ੍ਹਲੇ ਹਨ ਜਿਸ ਦੀ ਸਿਖਰਲੀ ਸਿਲ ਉਤਲੀ ਨੋਕ ਉੱਤੇ ਮਠ-ਚੋਟੀ ਹੈ ਜਿਸ ਦੇ ਉਪਰ ਵੇਲ ਜਾਂ ਪਤਰਾ-ਲਤਾ ਤੋਰਾਨਾ ਹੈ। ਪੱਲਵਾਂ ਤੇ ਚਾਲੁਕਿਆਂ ਦੀਆਂ ਪਹਿਲੀਆਂ ਵੰਨਗੀਆਂ ਵਾਂਗ ਪ੍ਰਸਤਾਰਾ ਦਾ ਕਪੋਟਾ ਕਟਾਈ ਵਿੱਚ ਵਿੰਗਾ ਨਹੀਂ, ਸਗੋਂ ਇਹ ਢਲਵਾਂ, ਸਿੱਧਾ, ਵਧਿਆ ਹੋਇਆ ਕਿੰਗਰਾ ਹੈ ਜਿਹੜਾ ਅਕਸਰ ਵੱਡਾ ਹੁੰਦਾ ਹੈ। ਅੰਤਰਾਲਾ ਤੇ ਮੂਹਰਲੇ ਮੰਡਪਾ ਦੇ ਉਪਰਲੇ ਪ੍ਰਸਤਾਰਾ ਉੱਪਰ, ਵਿਮਾਨਾ ਉਪਰ-ਉਸਾਰੀ ਦੇ ਹੇਠਲੇ ਤਲਾਂ ਵਾਂਗ, ਕੂਟਾ ਕਿਸਮ ਦੇ ਦੋ ਛੋਟੇ ਮਠਾਂ ਦਾ ਇਕ ਹਰਾ ਹੈ ਜਿਹੜਾ ਅਕਸਰ ਇੱਟ ਤੇ ਚੂਨੇ ਦਾ ਹੁੰਦਾ ਹੈ। ਇਹ ਵਿਸ਼ੇਸ਼ ਤਰ੍ਹਾਂ ਦੇ ਗੁੰਬਦ-ਨੁਮਾ ਆਲਿਆਂ ਵਰਗੇ ਛੋਟੇ ਮਠਾਂ ਦੀ ਸ਼੍ਰੇਣੀ ਪਿਛਲੇਰੇ ਵਿਜੈਨਗਰ ਮੰਡਪ ਪ੍ਰਸਤਾਰਾਂ ਦੇ ਚੁਣਚੂਆਂ ਦੀ ਮੁਹਰੈਲ ਬਣਦੀ ਹੈ। ਸੁਕਾਨਾਸਿਕਾ ਜਿਹੜੀ ਵਿਮਾਨਾ ਉਪਰ ਉਸਾਰੀ ਦੇ ਸਾਹਮਣੇ ਵਧੀ ਹੋਈ ਹੈ, ਇਕ ਸਥਿਰ ਵਿਸ਼ੇਸ਼ਤਾ ਹੈ ਜਿਹੜੀ ਮੰਦਰਾਂ ਵਿੱਚ ਚਾਲੁਕੀਅਨ ਮੂਲ ਨੂੰ ਪ੍ਰਗਟਾਉਂਦੀ ਹੈ। ਅੰਤਰਾਲਾ ਤੇ ਉਪਾਸਨਾ-ਗ੍ਰਹਿ ਦੇ ਪ੍ਰਵੇਸ਼-ਦੁਆਰ

ਸਜਾਵਟੀ ਚੌਖਟਾਂ ਦੇ ਨਮੂਨੇ ਦੇ ਬਣੇ ਹੋਏ ਹਨ, ਜਿਨ੍ਹਾਂ ਵਿੱਚ ਸਖਾਂ ਦੀ ਬਣਤਰ ਵਿੱਚ ਇਕ ਸਿੱਧੀ ਜਾਲੀਦਾਰ ਜਲਾਕਾ ਖਿੜਕੀ-ਵਿਧੀ ਸ਼ਾਮਲ ਹੈ। ਲੈਂਟਰ ਉੱਤੇ ਰਾਜੇਲਕਸ਼ਮੀ ਜਾਂ ਦੂਜੇ ਦੇਵਤਿਆਂ ਦੇ ਲਲਾਟ ਬਿੰਬ ਹਨ ਜਿਹੜੇ ਅਕਸਰ ਲਹਿਰਦਾਰ ਤੋਰਾਨਾ ਦੀ ਕੇਂਦਰੀ ਕੁੰਡਲੀ ਵਿੱਚ ਹਨ ਤੇ ਦਰਵਾਜ਼ੇ ਦੀ ਚੌਖਟ ਉੱਤੇ ਚਿੰਬੜੇ ਮਕਰਾਂ ਦੇ ਸਿਰਾਂ ਤੋਂ ਨਿਕਲਦੇ ਹਨ। ਦਰਵਾਜ਼ੇ ਦੀ ਚੌਖਟ ਉਪਰਲੇ ਪ੍ਰਸਤਾਰਾ ਉੱਪਰ, ਪਹਿਲੀਆਂ ਚਾਲੂਕੀਆ ਵੰਨਗੀਆਂ ਵਾਂਗ ਛੋਟੀਆਂ ਮਠ-ਚੋਟੀਆਂ ਦੀਆਂ ਲੜੀਆਂ ਹਨ। ਮਠ ਦੀਆਂ ਕੰਧਾਂ ਦੇ ਅੱਗੇ ਨੂੰ ਵਧੇ ਹੋਏ ਵਧਾਣਾਂ ਉੱਪਰ ਚਿਤਰੇ ਹੋਏ ਥੰਮ੍ਹਲਿਆਂ ਵਿਚੋਂ ਜੁੱਟ-ਥੰਮ੍ਹਲਿਆਂ ਅੰਦਰ ਅਕਸਰ ਪ੍ਰਸਤਾਰਾ ਵਾਲੀਆਂ ਘੱਟ-ਡੂੰਘੀਆਂ ਦੇਵਾਕੋਸ਼ਥਾਂ ਹਨ ਜਿਨ੍ਹਾਂ ਦੇ ਸਿਖਰ ਉੱਤੇ ਇਕਹਿਰੇ ਰੂਪ ਵਿੱਚ ਜਾਂ ਕਤਾਰ ਵਿੱਚ ਮਠ-ਉਪਰ-ਉਸਾਰੀਆਂ ਹਨ। ਵੱਡੇ ਵਿਮਾਨਾਂ ਦੀਆਂ ਵਿਸ਼ੇਸ਼ ਹਾਲਤਾਂ ਵਿੱਚ ਕੇਂਦਰੀ-ਛੱਜਾ ਆਪਣੇ ਦੇਵਾਕੋਸ਼ਥਾ-ਆਲੇ ਅਤੇ ਉਪਰ-ਉਸਾਰੀ ਸਮੇਤ ਜਿਹੜੀ ਮੁਖ ਇਮਾਰਤ ਨਾਲ ਜੁੜੇ ਇਕ ਪਾਸੇ ਦੇ ਵਿਮਾਨਾ ਦੀ ਹੂ-ਬ-ਹੂ ਨਕਲ ਹੁੰਦੀ ਹੈ, ਬਹੁਤ ਵਧਿਆ ਹੁੰਦਾ ਹੈ। ਏਥੇ ਤੇ ਹੋਰ ਥਾਂਵਾਂ ਉੱਤੇ ਇਹ ਛੋਟੇ ਮਠ-ਸਿਖਰ ਵਿਮਾਨਾ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਦਾ ਸਿਖਰ ਵਰਗਾਕਾਰ ਜਾਂ ਗੋਲਾਕਾਰ ਹੁੰਦਾ ਹੈ ਜਾਂ ਪ੍ਰਸਾਦਾ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਦੇ ਸਿਖਰ ਉੱਤੇ ਅਮਾਲਕਾ ਹੁੰਦਾ ਹੈ। ਇਕ ਹੋਰ ਵਿਸ਼ੇਸ਼ ਸਜਾਵਟੀ ਚਿੰਨ੍ਹ ਸਲੀਬ-ਨੁਮਾ ਫੁਲਝੜੀ ਜਾਂ ਫੁੱਲਾਂ ਦਾ ਗੁੱਛਾ ਹੈ ਜਾਂ ਇਕ ਕੰਵਲ ਹੈ ਜਿਸ ਦੀਆਂ ਚਾਰ ਪੱਤੀਆਂ ਟੇਢੇ-ਦਾਅ ਫੈਲੀਆਂ ਹੋਈਆਂ ਹਨ, ਇਕ ਅਜਿਹੀ ਵੰਨਗੀ ਜਿਹੜੀ ਪਿਛਲੇਰੇ ਵਿਜੈਨਗਰ ਸਾਮਰਾਜ ਦੇ ਇਕੇਰੀ ਖੇਤਰ ਅਤੇ ਉਦੋਂ ਦੇ ਕੇਲਾਦੀ ਨਾਇਕਾਂ ਦੇ ਮੰਦਰਾਂ ਵਿੱਚ ਅੱਗੇ ਜਾਂਦੀ ਹੈ।

ਕਾਕਾਤੀਆ ਵੰਨਗੀ ਦੇ ਲਗਭਗ 50 ਮੰਦਰ ਹਨ ਪਰ ਉਹ ਬਹੁਤਾ ਕਰਕੇ ਤਬਾਹੀ ਦੇ ਅੱਡ ਅੱਡ ਪੜਾਵਾਂ ਉੱਤੇ ਹਨ। ਐਪਰ ਇਹਨਾਂ ਵਿਚੋਂ ਕੁਝ ਮੰਦਰ, ਕਾਦੰਬਾ-ਚਾਲੂਕੀਆ ਵਿਮਾਨਾ ਸ਼ੈਲੀ ਦੇ ਹਨ ਜਿਨ੍ਹਾਂ ਬਾਰੇ ਵੱਖਰਾ ਵਰਣਨ ਕੀਤਾ ਗਿਆ ਹੈ।

# 8. ਪੱਥਰਾਂ ਦੇ ਬਣੇ ਮੰਦਰ – ਅੰਤਲਾ ਪੜਾਅ

## ਵਿਜੈਨਗਰ ਮੰਦਰ

ਦੱਖਣ ਵਿੱਚ ਪਹਿਲੇ ਮੁਸਲਮਾਨੀ ਹੱਲਿਆਂ ਪਿਛੋਂ, ਜਿਨ੍ਹਾਂ ਨੇ ਮੰਦਰ ਨਿਰਮਾਣ ਦੀ ਹੁਣ ਤੀਕ ਲਗਾਤਾਰ ਟੁਰਦੀ ਆ ਰਹੀ ਸਰਗਰਮੀ ਨੂੰ ਮੱਠਿਆਂ ਪਾ ਦਿੱਤਾ ਸੀ, ਸਪਸ਼ਟ ਰੂਪ ਵਿੱਚ, ਅੱਧੀ ਸਦੀ ਤੋਂ ਕੁਝ ਸਮੇਂ ਲਈ, ਆਰਜ਼ੀ ਢਿਲ-ਮੱਠ ਰਹੀ। 14ਵੀਂ ਸਦੀ ਦੇ ਮੱਧ ਵਿੱਚ ਮੁਸਲਮਾਨਾਂ ਦੀਆਂ ਜਿੱਤਾਂ ਨੂੰ ਠਲ੍ਹ ਪਾਉਣ ਲਈ ਜੁਝਾਰੂ, ਵਿਜੈਨਗਰ ਸਾਮਰਾਜ ਦੀ ਚੜ੍ਹਤ ਨੇ (ਇਸ ਪ੍ਰਕ੍ਰਿਆ ਵਿੱਚ ਇਸ ਨੇ ਜਲਦੀ ਹੀ ਸਾਰੇ ਉਪ-ਦੀਪ ਨੂੰ ਆਪਣੇ ਘੇਰੇ ਵਿੱਚ ਲੈ ਲਿਆ) ਮੰਦਰਾਂ ਦੇ ਨਿਰਮਾਣ ਵਿੱਚ ਮੁਰੰਮਤ ਦੇ ਰੂਪ ਵਿੱਚ ਜਾਂ ਉਸ ਸਮੇਂ ਮੌਜੂਦ ਇਮਾਰਤਾਂ ਦੇ ਵਾਧੇ ਦੇ ਰੂਪ ਵਿੱਚ ਅਤੇ ਨਵਿਆਂ ਦੀ ਉਸਾਰੀ ਵਿੱਚ ਨਵਾਂ ਤੇ ਸ਼ਕਤੀਸ਼ਾਲੀ ਵਾਧਾ ਕੀਤਾ। ਸਾਮਰਾਜੀ ਸ਼ਾਸਕਾਂ ਨੇ ਆਪਣੇ ਉੱਤਰੀ ਰਾਜ ਵਿੱਚ ਜਿਨ੍ਹਾਂ ਦੀ ਰਾਜਧਾਨੀ ਵਿਜੈਨਗਰ ਜਾਂ ਹੰਪੀ ਸੀ, ਸ਼ਿਲਪ-ਕਲਾ ਦੀਆਂ ਰਵਾਇਤਾਂ ਨੂੰ ਵਿਰਸੇ ਵਿੱਚ ਪ੍ਰਾਪਤ ਕੀਤਾ ਜਿਵੇਂ ਕਿ ਉਹਨਾਂ ਦੇ ਸਮੇਂ ਤਕ ਪਿਛਲੇਰੇ ਚਾਲੂਕਿਆਂ, ਕਾਕਾਤੀਆਂ ਅਤੇ ਹੋਇਸਲਾਂ ਤੋਂ ਮਿਲੀਆਂ ਅਤੇ ਆਪਣੇ ਦੱਖਣੀ ਪ੍ਰਾਂਤਾਂ ਵਿੱਚ ਉਸ ਰਵਾਇਤ ਨੂੰ ਵਿਰਸੇ ਵਿੱਚ ਪ੍ਰਾਪਤ ਕੀਤਾ ਜਿਹੜੀ ਪਿਛਲੇਰੇ ਪਾਂਡਿਆਂ ਦੇ ਸਮੇਂ ਤੱਕ ਵਿਕਾਸ ਕਰ ਗਈ ਸੀ। ਇਸ ਤਰ੍ਹਾਂ ਉੱਤਰੀ ਰਾਜਾਂ ਦੇ ਦੱਕਨੀ, ਆਂਧਰਾ ਅਤੇ ਕਰਨਾਟਕ ਖੇਤਰਾਂ ਦੇ ਮੰਦਰਾਂ ਵਿੱਚ ਚਾਲੂਕੀਆ — ਹੋਇਸਾਲਾ — ਕਾਕਾਤੀਆ ਪ੍ਰੇਰਨਾ ਦਾ ਬਹੁਤ ਕੁਝ ਧਾਰਨ ਕੀਤਾ ਹੋਇਆ ਹੈ ਜਦੋਂ ਕਿ ਤਾਮਿਲਨਾਡੂ ਅਤੇ ਦੱਖਣੀ ਕੇਰਲਾ ਦੇ ਖੇਤਰਾਂ ਵਿੱਚ ਉਹਨਾਂ ਦੀਆਂ ਹੋਰ ਦੱਖਣੀ ਇਮਾਰਤਾਂ ਵਿਚ ਪੱਲਵਾਂ-ਚੋਲਾ-ਪਾਂਡੇ ਸ਼ਿਲਪ-ਕਲਾ ਦੀਆਂ ਵਿਸ਼ੇਸ਼ਤਾਵਾਂ ਜਾਰੀ ਰਹੀਆਂ। ਪਰ ਜਿਵੇਂ ਪਹਿਲਾਂ ਕਿਹਾ ਗਿਆ ਹੈ, ਜਿਥੋਂ ਤੀਕ ਉੱਤਰੀ ਖੇਤਰਾਂ ਦਾ ਸਬੰਧ ਸੀ, ਉਹਨਾਂ ਨੇ ਇਕ ਮਹਤੱਵਪੂਰਨ ਤਬਦੀਲੀ ਕੀਤੀ। ਅਰਥਾਤ ਆਪਣੇ ਵਿਸ਼ਾਲ ਸਮਾਰਾਜ ਦੇ ਸਭਨਾਂ ਥਾਂਵਾਂ ਉੱਤੇ, ਉਹਨਾਂ ਨੇ ਸਖ਼ਤ ਪੱਥਰ ਦੀ ਵਰਤੋਂ ਦੀ ਰਵਾਇਤ ਤੇ ਉਸਾਰੀ ਦੀ ਤਕਨੀਕ ਨੂੰ, ਹੁਣ ਤੀਕ ਚਲੀ ਆ ਰਹੀ ਨਰਮ ਪੱਥਰ ਦੀ ਉਸਾਰੀ ਦੀ ਥਾਂ ਅਪਣਾਇਆ। ਉਹਨਾਂ ਦੀ ਵਿਸ਼ਾਲ ਰਾਜਧਾਨੀ ਹੰਪੀ ਵਿੱਚ, ਜਿਹੜੀ ਹੁਣ ਨਸ਼ਟ ਹੋ ਚੁੱਕੀ ਹੈ, ਬੀਸੀਉਂ ਮੰਦਰ ਹਨ, ਸਾਰੇ ਸਖ਼ਤ ਪੱਥਰ ਦੇ ਬਣੇ ਹੋਏ ਜਿਹੜੇ ਦੋਹਾਂ ਸਰੋਤਾਂ, ਅਰਥਾਤ ਚਾਲੂਕੀਆ—ਰਾਸ਼ਟਰਕੁਟਾ—ਹੋਇਸਲਾ-ਕਾਕਾਤੀਆ ਸਰੋਤ ਅਤੇ ਪੱਲਵਾਂ—ਚੋਲਾ-ਪਾਂਡੇ ਸਰੋਤ, ਦੀਆਂ ਵਿਸ਼ੇਸ਼ਤਾਵਾਂ ਵਿਚੋਂ ਕਿਸੇ ਇਕ ਨੂੰ ਦਰਸਾਉਂਦੇ ਹਨ। ਉਹਨਾਂ ਦੀਆਂ ਪੇਨੁਕੋਂਡਾ (ਅਨੰਤਪੁਰ ਜ਼ਿਲ੍ਹਾ), ਚੰਦਰਾਗਿਰੀ (ਚਿਤੂਰ ਜ਼ਿਲ੍ਹਾ) ਅਤੇ ਵੈਲੋਰ (ਉੱਤਰੀ ਅਰਕਾਟ) ਅਤੇ ਉਹਨਾਂ ਦਾ ਚੈਂਗਿਰਦੇ ਵਿੱਚ ਅਤੇ ਉਹਨਾਂ ਦੀਆਂ ਪ੍ਰਾਂਤਕ ਰਾਜਧਾਨੀਆਂ ਜਾਂ ਪ੍ਰਤਿਨਿੱਧ ਨਾਇਕਾਂ

ਦੀਆਂ ਗੱਦੀਆਂ ਜਿਵੇਂ ਕਿ ਵੈਲੋਰ ( ਉੱਤਰੀ ਅਰਕਾਟ), ਜਿੰਜੀ (ਦੱਖਣੀ ਅਰਕਾਟ), ਥਾਂਜਾਉਰ, ਮਦੁਰਾਈ ਅਤੇ ਇਕੇਰੀ (ਸ਼ਿਮੋਗਾ ਜ਼ਿਲ੍ਹਾ) ਵਿੱਚ ਵੀ ਉਸ ਸਮੇਂ ਦੇ ਮੰਦਰ ਹਨ। ਵਾਸਤਵ ਵਿੱਚ ਵਿਜੈਨਗਰ ਸ਼ਾਸਕਾਂ ਦੇ ਰਾਜ ਨੇ ਚੋਲਿਆਂ ਦੇ ਸਮੇਂ ਦੀ ਸਰਗਰਮੀ ਨਾਲੋਂ, ਮੰਦਰ-ਨਿਰਮਾਣ ਦੀ ਵਡੇਰੀ ਸਰਗਰਮੀ ਨੂੰ ਦੇਖਿਆ। ਉਹਨਾਂ ਦੇ ਕੁਝ ਮੰਦਰ, ਉਹਨਾਂ ਦੇ ਅੰਸ਼ਾਂ, ਜਿਵੇਂ ਮੰਡਪ ਤੇ ਗੋਪੁਰੇ, ਦੇ ਵੱਡੇ ਆਕਾਰ ਕਰਕੇ ਸ਼ਾਨਦਾਰ ਹਨ।

ਉਸ ਵਕਤ ਪ੍ਰਚਲਿਤ ਨਰਮ ਪੱਥਰ ਦੀ ਪਰੰਪਰਾ ਤੋਂ ਉਲਟ, ਉੱਤਰੀ ਭਾਗ ਜਾਂ ਵਿਜੈਨਗਰ ਸਾਮਰਾਜ ਦੇ ਦੇਸੀ ਸੂਬਿਆਂ ਵਿੱਚ, ਨਿਰਮਾਣ ਕਾਰਜਾਂ ਵਿੱਚ, ਜਿਨ੍ਹਾਂ ਵਿੱਚ ਮੰਦਰ ਦੀ ਸ਼ਿਲਪ-ਕਲਾ ਤੇ ਬੁੱਤ-ਨੱਕਾਸ਼ੀ ਵੀ ਸ਼ਾਮਲ ਹੈ, ਉਸਾਰੀ ਦੀ ਸਾਮਗਰੀ ਲਈ ਸਖ਼ਤ ਪੱਥਰ ਦੀ ਚੋਣ ਇਕ ਮਹੱਤਵਪੂਰਨ ਉਚਿੱਤ ਕਦਮ ਸੀ। ਇਸ ਨੇ ਇਕ ਨਿਸਚਿਤ ਮੋੜ ਨੂੰ ਪ੍ਰਗਟਾਇਆ ਅਤੇ ਵਿਉਂਤਕਾਰਾਂ ਅਤੇ ਸ਼ਿਲਪਕਾਰਾਂ ਨੂੰ ਨਵੀਂ ਸਾਮਗਰੀ ਦੇ ਸਬੰਧ ਵਿੱਚ ਸੋਚਣ ਲਾਇਆ ਅਤੇ ਉਹਨਾਂ ਨੂੰ ਗਿਣਤੀ ਤੇ ਗੁਣਾਂ ਦੇ ਪੱਖ ਤੋਂ ਆਪਣੀ ਸਭ ਤੋਂ ਚੰਗੀ ਦੇਣ, ਦੇਣ ਲਈ ਉਤਸਾਹਿਤ ਕੀਤਾ, ਜਿਸ ਤੋਂ ਵਿਜੈਨਗਰ ਦੇ ਸਮੇਂ ਦੇ ਉਦੇਸ਼ ਤੇ ਪ੍ਰਤਿਭਾ ਪ੍ਰਤਿਬਿੰਬਤ ਹੋ ਸਕੇ। ਇਹ ਧਿਆਨ ਯੋਗ ਹੈ ਕਿ ਵਿਸ਼ਾਲ ਤੇ ਬਹੁ-ਕੰਧਾਂ ਵਾਲੀ ਵਿਸ਼ਵ-ਪੱਧਰ ਦੀ ਰਾਜਗੀਰੀ ਨਾਲ ਕੀਤੀਆਂ ਕਿਲ੍ਹਾ-ਬੰਦੀਆਂ, ਭਾਰੀ ਦਰਵਾਜ਼ੇ ਅਤੇ ਨਵੀਂ ਰਾਜਧਾਨੀ ਦੇ ਸ਼ਹਿਰ ਦਾ ਦੂਜਾ ਸੁਰੱਖਿਆ ਕਾਰਜ, ਜਿਹੜਾ ਹੁਣ ਪ੍ਰਸਿੱਧ 'ਹੰਪੀ ਥੇਹਾਂ' ਦਾ ਰੂਪ ਹੈ, ਜਿਹੜਾ ਵੱਡੀਆਂ ਵੱਡੀਆਂ ਕੰਜ਼ੂਰ ਪਹਾੜੀਆਂ ਦੀ ਲੜੀ ਵਿਚਕਾਰ, ਤੁਰਭਦਰਾ ਦੇ ਕੰਢਿਆ ਉੱਤੇ ਸ੍ਰੀਵੀਰੂਪਕਸ਼ਾ ਜਾਂ ਪੰਪਾਪਤੀ ਦੇ ਪਹਿਲੇ ਸੁਰੱਖਿਅਤ ਮੰਦਰ ਦੇ ਦੁਆਲੇ ਕੇਂਦ੍ਰਿਤ ਹੈ ਅਤੇ ਇਸੇ ਤਰ੍ਹਾਂ ਅਨੇਕ ਮੰਦਰ ਜਿਹੜੇ ਉਦੋਂ ਤੋਂ ਸ਼ਹਿਰ ਦੇ ਅੰਦਰ ਤੇ ਬਾਹਰ ਬਣੇ, ਸਾਰੇ ਸਖ਼ਤ ਪੱਥਰ ਦੇ ਬਣੇ ਹੋਏ ਹਨ ਜਿਸ ਨੂੰ ਸਥਾਨਿਕ ਪਹਾੜੀਆਂ ਦੀਆਂ ਖਾਣਾਂ ਵਿਚੋਂ ਕੱਢਿਆ ਗਿਆ ਸੀ। ਇਹ ਨਵੀਂ ਰਾਜਧਾਨੀ ਦਰਿਆ ਤੋਂ ਪਾਰ ਸੱਜੇ ਕੰਢੇ ਉੱਤੇ ਸੀ ਅਤੇ ਜਿਸ ਨੂੰ ਵਿਜੈਨਗਰ[1] ਜਾਂ ਜਿੱਤ

---

1. ਵਿਕਲਪਕ ਰੂਪ ਵਿੱਚ ਇਸ ਨੂੰ ਮਹਾਨ ਸੰਤ—ਉਪਦੇਸ਼ਕ ਵਿਦਿਆਰਣੀਆ ਦੇ ਸਤਿਕਾਰ ਵਿੱਚ ਵਿਦਿਆਨਗਰ ਵੀ ਕਿਹਾ ਗਿਆ। ਉਹ ਸਰਿੰਗੇਰੀ ਸ਼ੰਕਰਚਾਰੀਆ ਘਰਾਣੇ ਦਾ ਸੰਨਿਆਸੀ ਸੀ ਜਿਸਨੂੰ ਮਹਾਨ ਪੁਜਾਰੀ ਵਿਦਿਆਸ਼ੰਕਰ ਜਿਸਨੂੰ ਵਿਦਿਆਤੀਰਥ ਵੀ ਕਿਹਾ ਜਾਂਦਾ ਹੈ, ਨੇ ਸਥਾਪਿਤ ਕੀਤਾ ਅਤੇ ਉਸ ਪਿਛੋਂ ਆਪ ਇਸ ਪਰੰਪਰਾ ਦਾ ਦੂਜਾ ਪੁਜਾਰੀ ਬਣ ਗਿਆ। ਹੰਪੀ ਖੇਤਰ ਵਿੱਚ ਵਿਦਿਆਰਣੀਆਂ ਦੇ ਠਹਿਰਣ ਦੌਰਾਨ, ਸੰਨਿਆਸਨ ਦੇ ਰੂਪ ਵਿੱਚ (ਸਰਿੰਗੇਰੀ ਮਠ ਦੇ ਪੁਜਾਰੀ ਵਿਦਿਆਸ਼ੰਕਰ ਦੇ ਸਮੇਂ ਵਿੱਚ) ਉਸ ਦੇ ਰਾਜ-ਘਰਾਣੇ ਦੇ ਦੋਹਾਂ ਭਰਾਵਾਂ-ਹਰੀਹਰ I ਅਤੇ ਬੁੱਕਾ ਨੂੰ, ਜਿਹੜੇ ਇਸ ਘਰਾਣੇ ਦੇ ਬਾਨੀ ਸਨ, ਆਪਣੀ ਪ੍ਰਤਿਪਾਲਕ ਆਤਮਿਕ ਸ਼ਰਨ ਵਿੱਚ ਲਿਆ ਅਤੇ ਉਹਨਾਂ ਦੇ ਦ੍ਰਿੜ੍ਹ ਉਪਦੇਸ਼ਕ ਮਿੱਤਰ, ਦਾਰਸ਼ਨਿਕ ਅਤੇ ਰਹਿਨੁਮਾ ਦੇ ਰੂਪ ਉਸ ਸਮੇਂ ਦੀ ਵਿਵਸਥਾ ਵਿੱਚ ਇਕ ਮਹੱਤਵਪੂਰਨ ਫਰਜ਼ ਨਿਭਾਇਆ ਜਿਸ ਦੇ ਕਾਰਨ ਵਿਜੈਨਗਰ ਦੇ ਇਕ ਨਵੇਂ ਹਿੰਦੂ ਸਾਮਰਾਜ ਦੀ ਬੁਨਿਆਦ ਸਿਖਰ ਤੇ ਪੁੱਜੀ। ਮਹਾਤਮਰਾ ਦੀ ਸਰਪ੍ਰਸਤੀ ਵਿੱਚ, ਵੀਰੂਪਕਸ਼ਾ I ਨੇ ਆਪਣੀ ਤਾਜਪੋਸ਼ੀ ਦਾ 18 ਅਪ੍ਰੈਲ 1336 ਨੂੰ ਆਪਣੀ ਨਵੀਂ ਰਾਜਧਾਨੀ ਵਿੱਚ, ਪ੍ਰਭੂ ਵੀਰੂਪਕਸ਼ਾ ਦੀ ਹਾਜ਼ਰੀ ਵਿੱਚ ਜਸ਼ਨ ਮਨਾਇਆ। ਆਪਣੇ ਰਾਜ ਉੱਤੇ, ਦੇਵਤੇ ਦੇ ਪ੍ਰਤਿਨਿਧ ਦੇ ਰੂਪ ਵਿੱਚ ਰਾਜ ਕਰਨ ਦੀ ਪ੍ਰਤਿਗਿਆ ਕੀਤੀ ਜਿਸ ਦੀ ਯਾਦ ਵਜੋਂ ਉਸ ਨੇ ਸ਼ਾਹੀ ਚਿੰਨ੍ਹ ਨਾਮਾਵਲੀ ਸ੍ਰੀਵੀਰੂਪਕਸ਼ਾ ਨੂੰ ਅਖਤਿਆਰ ਕੀਤਾ ਜਿਹੜੀ ਉਦੋਂ ਤੋਂ ਏਸੇ ਤਰ੍ਹਾਂ ਹੀ ਚਲਦੀ ਆ ਰਹੀ ਹੈ। ਸਾਰੇ ਸ਼ਾਹੀ ਨਿਸ਼ਾਨਾਂ ਨੂੰ ਆਪਣੇ ਗੁਰੂ ਵਿਦਿਆਰਣੀਆਂ ਦੇ ਪੈਰਾਂ ਤੇ ਰਖਦਿਆਂ, ਸਤਿਕਾਰ ਤੇ ਸ਼ੁਕਰਾਨੇ ਵਜੋਂ ਉਸ ਨੇ ਉਸ ਨੂੰ "ਕਰਨਾਟਕਾ—ਸਿਮਹਾਸਨਾ—ਪ੍ਰਤਿਸ਼ਠਾਪਣਾ ਚਾਰੀਆ" (ਕਰਨਾਟਕ ਦੇ ਤਖ਼ਤ ਨੂੰ ਸਥਾਪਨ ਕਰਨ ਵਾਲਾ) ਦੇ ਨਾਂ ਨਾਲ ਪ੍ਰਣਾਮ ਕੀਤਾ,

*ਫੁਟ ਨੋਟ ਦਾ ਬਾਕੀ ਅਗਲੇ ਪੰਨੇ ਤੇ*

ਦਾ ਸ਼ਹਿਰ ਕਿਹਾ ਗਿਆ ਸੀ ਜਿਸ ਤੋਂ ਸ਼ਾਹੀ ਖ਼ਾਨਦਾਨ ਨੂੰ ਵੀ ਇਹ ਨਾਂ ਮਿਲਿਆ ਜਦ ਕਿ ਪੁਰਾਣੀ ਰਾਜਧਾਨੀ ਏਨੀਗੁੰਡੀ ਖੱਬੇ ਕੰਢੇ ਉੱਤੇ ਸੀ।

ਨਵੀਂ ਰਾਜਧਾਨੀ ਵਿੱਚ ਅਤੇ ਇਸ ਦੇ ਆਲੇ-ਦੁਆਲੇ ਵਿੱਚ ਪੱਥਰ ਦੀ ਉਸਾਰੀ ਦੀ ਆਵੱਸ਼ਕ ਲੋੜ ਅਤੇ ਸਖਤ ਤੇ ਬੱਜਰ ਪੱਥਰਾਂ ਉੱਤੇ ਕੰਮ ਕਰਨ ਦੀ ਤਕਨੀਕ ਨੂੰ ਜਾਣਨ ਦੀਆਂ ਲੋੜਾਂ ਦੀ, ਜਿਹੜੀ ਸਾਮਗਰੀ ਹੰਪੀ ਦੇ ਚਟਾਨੀ ਖਿੱਤੇ ਤੇ ਆਸ-ਪਾਸ ਵਿੱਚ ਕਸਰਤ ਨਾਲ ਮਿਲਦੀ ਸੀ, ਪੂਰਤੀ ਸ਼ਾਇਦ ਦੂਰ ਦੱਖਣ ਤੋਂ ਹੋਈ ਜਿਥੋਂ ਦੇ ਕਾਰੀਗਰ ਬਹੁਤ ਲੰਬੇ ਸਮੇਂ ਤੋਂ ਸਖ਼ਤ ਪੱਥਰ ਦੀ ਪਰੰਪਰਾ ਵਿੱਚ ਤਾਕ ਸਨ ਅਤੇ ਇਹ ਪੂਰਤੀ ਸ਼ਾਇਦ ਉੱਤਰ ਵਿੱਚ ਕਾਕਾਤੀਆ ਖੇਤਰ ਤੋਂ ਵੀ ਹੋਈ ਜਿਥੇ ਸਖਤ ਪੱਥਰ ਵਿੱਚ ਬੁੱਤਕਾਰੀ ਕੁਝ ਸਮੇਂ ਤੋਂ ਪ੍ਰਥਾ ਬਣ ਗਈ ਸੀ।[1] ਇਹਨਾਂ ਨੇ ਵਿਜੈਨਗਰ ਦੇ ਸੰਘਾਂ ਦੀ, ਉਹਨਾਂ ਦੀ ਮੁੱਢਲੀ ਪ੍ਰਾਪਤੀ ਵਿੱਚ ਸਹਾਇਤਾ ਕੀਤੀ ਹੋਵੇਗੀ ਜਿਹੜੀ ਹਮਲਿਆਂ ਤੇ ਉਥਲ-ਪੁਥਲ ਦੇ ਫਲਸਰੂਪ ਆਈ ਖਲੋਤ ਪਿਛੋਂ ਕਾਫੀ ਮਾਤਰਾ ਵਿੱਚ ਸੀ।

ਸਖਤ ਪੱਥਰ, ਜਿਹੜਾ ਹੁਣ ਤੀਕ ਦੂਰ ਦੱਖਣ ਦੀ ਚੋਣ ਤੇ ਵਿਸ਼ੇਸ਼ਤਾ ਬਣਿਆ ਆ ਰਿਹਾ ਸੀ, ਦੇ ਵਿਮਾਨਾ ਮੰਦਰ ਦੇ ਵਿਕਾਸ ਦੀ ਲਗਾਤਾਰਤਾ ਵਿੱਚ ਵਿਘਣ ਦੀ ਸੱਮਸਿਆ,

---

***ਪਿਛਲੇ ਪੰਨੇ ਦੇ ਫੁਟਨੋਟ ਦਾ ਬਾਕੀ***

ਖ਼ਿਤਾਬ ਜਿਸ ਨੂੰ ਸਿਰਿੰਗੇਰੀ ਮਠ ਦੇ ਆਉਣ ਵਾਲੇ ਮੁਖੀਆਂ ਨੇ ਅੱਜ ਤੀਕ ਅਪਣਾਈ ਰਖਿਆ ਹੈ ਅਤੇ ਉਹਨਾਂ ਸ਼ਾਹੀ ਸਤਿਕਾਰਾਂ ਨੂੰ ਵੀ ਜਿਹੜੇ ਸਮਰਾਟ ਨੂੰ ਉਸ ਸਮੇਂ ਮਹਾਤਮਾ ਨੇ ਪ੍ਰਦਾਨ ਕੀਤੇ। ਇਹ ਇਤਿਹਾਸਕ ਪਿਛੋਕੜ ਉਸ ਜੋਸ਼ ਤੇ ਉਤਸ਼ਾਹ ਨੂੰ ਸਹੀ ਤਰ੍ਹਾਂ ਪਰਖਣ ਵਿੱਚ ਸਹਾਇਕ ਹੋਵੇਗਾ ਜਿਸ ਨਾਲ ਵਿਜੈਨਗਰ ਦੇ ਬਾਨੀਆਂ ਤੇ ਉਹਨਾਂ ਦੇ ਉਤਰ-ਅਧਿਕਾਰੀਆਂ ਨੇ ਦੇਸ਼ ਦੀ ਭੱਜੀ-ਟੁੱਟੀ ਰਾਜ-ਵਿਵਸਥਾ ਦੀ ਅਤੇ ਧਰਮ ਦੀ ਪੁਨਰ-ਉਸਾਰੀ ਦੇ ਜਤਨ ਕੀਤੇ ਜਿਸ ਨਾਲ ਉਹਨਾਂ ਨੇ ਬਰਬਾਦ ਹੋਏ ਮੰਦਰਾਂ ਤੇ ਸੰਸਥਾਵਾਂ ਦੀ ਮੁਰੰਮਤ ਕੀਤੀ ਜਿਹੜੀਆਂ ਉਸ ਵੇਲੇ ਮੌਜੂਦ ਸਨ ਤੇ ਇਸ ਤੋਂ ਬਿਨ੍ਹਾਂ ਕਈ ਨਵੀਆਂ ਨੂੰ ਉਸਾਰਿਆਂ ਤੇ ਬੁਨਿਆਦ ਰੱਖੀ ਅਤੇ ਉਹਨਾਂ ਦੀ ਯੋਗ ਦੇਖ-ਭਾਲ ਦਾ ਪ੍ਰਬੰਧ ਕੀਤਾ।

1. ਇਕ ਖੇਤਰ ਤੋਂ ਦੂਜੇ ਖੇਤਰ ਵਿੱਚ ਕਾਰੀਗਰਾਂ ਦੇ ਸੰਘਾਂ ਦੇ ਅਜਿਹੇ ਆਯਾਤ ਜਾਂ ਦੇਸ਼ਾਂਤਰ ਗਮਨ ਤੋਂ ਅਸੀਂ ਅਨਜਾਣ ਨਹੀਂ ਹਾਂ। ਸੱਤਵੀਂ ਸ਼ਤਾਬਦੀ ਦੀ ਲਿੱਪੀ ਵਿੱਚ ਮਹਾਬਲੀਪੁਰਮ ਦਾ ਇਕ ਸ਼ਿਲਾਲੇਖ ਜਿਹੜਾ ਇਕ-ਪੱਥਰੇ ਰਥਾਂ ਦੇ ਸਮੇਂ ਦਾ ਸਮਕਾਲੀ ਹੈ, ਅਜਿਹੇ ਕਾਰੀਗਰਾਂ ਦੀ ਇਕ ਸੂਚੀ ਦਿੰਦਾ ਹੈ — ਇਕ ਸ਼ਿਲਪੀ-ਉਸਾਰੀ ਦਾ ਉਸਤਾਦ (ਪਰਮੁਤਾਛੱਨ) , ਕੋਵਾਦਾ (?) ਦੇ ਸਥਾਨ ਤੋਂ, ਇਕ ਲੋਹਾਰ (ਜਿਹੜਾ ਸਖਤ ਪੱਥਰ ਨੂੰ ਕੱਟਣ ਵਾਲੀ ਛੈਣੀ ਨੂੰ ਧੁੱਠ ਦੇਣ ਲਈ ਚਾਹੀਦਾ ਸੀ) ਜਾਂ ਕੋਲਾਨ ਸੇਮਾਕਾਨ ਦੇ ਨਾਂ ਦਾ ਵਿਅਕਤੀ ਜਿਹੜਾ ਕਲਿਆਣੀ ਦਾ ਵਸਨੀਕ ਆਦਿ। (ਦੇਖੋ, ਕੇ. ਆਰ. ਸਿਰੀਨਿਵਾਸਨ, ਧਰਮ ਰਾਜਾ ਰਥ ਅਤੇ ਇਸਦੀ ਸ਼ਿਲਪ-ਕਾਰੀ, ਨਵੀਂ ਦਿੱਲੀ, 1975, ਪੰਨਾ 45) । ਫੇਰ ਬਹੁਤ ਹੀ ਸੁਧਰੀ ਹੋਈ ਰੂਪ-ਰੇਖਾ ਅਤੇ ਵੀਰੂਪਕਸ਼ਾ (ਪਟਾਡਕਲ) ਮੰਦਰ ਦੀ ਪੂਰਤੀ ਦਾ ਕਾਰਨ, ਜਿਸ ਨੂੰ ਵਿਕਰਮਾਦਿੱਤੀਆ II ਦੀਆਂ ਰਾਣੀਆਂ ਵਿਚੋਂ ਇਕ ਨੇ ਬਣਾਇਆ ਸੀ, ਸੰਭਵਤਾ ਉਹ ਕਾਰੀਗਰ ਸਨ ਜਿਹੜੇ ਕਾਂਚੀਪੁਰਮ ਤੋਂ ਲਿਆਂਦੇ ਗਏ ਅਤੇ ਉਹਨਾਂ ਦੀ ਕੈਲਾਸ਼ਨਾਥ ਮੰਦਰ ਦੀ ਹੂ-ਬ-ਹੂ ਨਕਲ ਸੀ ਜਿਹੜਾ ਪੱਲਵ ਰਾਜਧਾਨੀ ਵਿੱਚ ਕੁਝ ਦਹਾਕੇ ਪਹਿਲਾ ਬਣ ਚੁੱਕਾ ਸੀ। (ਕੇ. ਏ. ਐਨ. ਸ਼ਾਸਤ੍ਰੀ, ਦੱਖਣੀ ਭਾਰਤ ਦਾ ਇਤਿਹਾਸ, ਤੀਜਾ ਸੰਸਕਰਣ, ਮਦਰਾਸ, 1966, ਪੰਨਾ 452), ਇਹ ਦੱਸਣ ਲਈ ਕਿ ਦ੍ਰਾਵੜ (ਤਾਮਿਲ) ਕਾਰੀਗਰਾਂ ਦਾ ਸੰਘ ਚਾਲੂਕੀਆ ਦੇਸ਼ ਵਿੱਚ ਕੰਮ ਕਰਨ ਲਈ ਆਇਆ ਸੀ, ਇਕ ਸ਼ਿਲਾਲੇਖੀ ਸਬੂਤ ਹੈ ਕਿਉਂਕਿ ਸ਼ਿਲਾਲੇਖ ਆਵਾਸੀਆਂ ਦੇ ਸਥਾਨਿਕ ਕਾਰੀਗਰਾਂ ਦੀ ਸ਼੍ਰੇਣੀ ਦੇ ਸਬੰਧ ਵਿੱਚ ਤੁਲਨਾਤਮਕ ਦਰਜੇ ਦੇ ਮਾਮਲਿਆਂ ਦੇ ਸਮਝੌਤੇ ਦਾ ਹਵਾਲਾ ਦਿੰਦਾ ਹੈ।

ਜਿਸ ਖੇਤਰ ਵਿੱਚ ਜਲਦੀ ਹੀ ਹਰੀਹਰਾ ਦੇ ਸਮਕਾਲੀ ਤੇ ਪੁੱਤਰ-ਅਧਿਕਾਰੀ ਬੱਕਾ ਦੇ ਰਾਜ ਵਿੱਚ ਵਿਜੈਨਗਰ ਦੀ ਸਰਦਾਰੀ ਫੈਲੀ, ਉਸ ਖੇਤਰ ਵਿੱਚ ਏਨੀ ਤਿੱਖੀ ਨਹੀਂ ਸੀ। ਤਾਮਿਲਨਾਡੂ ਅਤੇ ਕੇਰਲਾ ਦੇ ਕੁਝ ਭਾਗਾਂ ਵਿੱਚ ਜਿਹੜੇ ਵਿਜੈਨਗਰ ਸਾਮਰਾਜ ਦਾ ਹਿੱਸਾ ਬਣੇ, ਵਿਮਾਨਾ ਮੰਦਰਾਂ ਦੀਆਂ ਵੰਨਗੀਆਂ ਦਾ ਕੰਮ, ਜਿਹੜੀਆਂ ਵਿਜੈਨਗਰ ਦੀਆਂ ਨਵੀਆਂ ਕੜੀਆਂ ਨੂੰ, ਵਿਜੈਨਗਰ ਦੇ ਮੁਹਾਵਰੇ ਦੇ ਰੂਪ ਵਿੱਚ, ਉਸ ਸਮੇਂ ਦੇ ਪ੍ਰਤਿਭਾਸ਼ਾਲੀ ਤੇ ਨਿਪੁੰਨ ਵਿਅਕਤੀਆਂ ਵਲੋਂ ਲਿਆਂਦੀਆਂ ਤਬਦੀਲੀਆਂ ਅਤੇ ਵਾਧੇ-ਘਾਟਿਆਂ ਨੂੰ ਜੋੜ ਕੇ ਬਣੀਆਂ, ਉਸ ਸਮੇਂ ਦੀ ਅਟੁੱਟ ਲੜੀ ਜਾਰੀ ਰੱਖਣ ਦਾ ਸੀ। ਇਸ ਤਰ੍ਹਾਂ ਸਾਮਰਾਜ ਦੇ ਅੰਤ ਉੱਤੇ, ਦੱਖਣੀ ਵਿਮਾਨਾ ਸ਼੍ਰੇਣੀ ਦੀ ਵਿਕਾਸ ਕਰ ਰਹੀ ਲੜੀ ਆਉਣ ਵਾਲੇ ਨਾਇਕ ਸ਼ਾਸਕਾਂ ਨੂੰ ਦਿੱਤੀ ਜਾ ਸਕਦੀ ਸੀ ਤਾਂ ਜੋ ਆਪਣੇ ਤੌਰ 'ਤੇ, ਇਸ ਤੋਂ ਪਹਿਲਾਂ ਕਿ ਉਹ ਇਸ ਵਿਰਾਸਤ ਨੂੰ ਕਾਲ ਪਿਛੋਂ ਅੱਜ ਤੀਕ ਜਾਰੀ ਰੱਖਣ ਲਈ ਛੱਡਦੇ, ਇਸ ਵਿੱਚ ਕੁਝ ਹੋਰ ਵਾਧਾ ਕਰਦੇ।

ਪਰ ਆਪਣੇ ਹੀ ਰਾਜ ਦੇ ਨੇੜੇ, ਸਾਮਰਾਜ ਦੀ ਉੱਤਰੀ ਇਲਾਕਿਆਂ ਵਿੱਚ, ਇਸ ਵਿਘਨ ਨੂੰ ਵਧੇਰੇ ਸਪਸ਼ਟ ਰੂਪ ਵਿੱਚ ਦੇਖਿਆ ਜਾ ਸਕਦਾ ਹੈ, ਜਿਸ ਦਾ ਕਾਰਨ ਨਾ ਕੇਵਲ ਬਾਹਰਲੇ ਧਰਮ ਦੇ ਬੁਤ-ਸ਼ਿਕਨਾਂ ਦੇ ਸਿਆਸੀ ਹੱਲੇ ਸਨ ਸਗੋਂ ਇਸ ਦੇ ਸਥਾਨਕ ਤੇ ਅੰਤਰੀਵ ਕਾਰਨ ਵੀ ਸਨ। ਹੁਣ ਤੀਕ ਦੀ ਨਰਮ-ਪੱਥਰ ਦੀ ਪ੍ਰਥਾ ਦੀ, ਉੱਕਾ ਹੀ ਨਵੀਂ ਅਤੇ ਘੱਟ ਨਰਮ, ਸਖਤ ਪੱਥਰ ਵਿੱਚ ਤਬਦੀਲੀ ਤੋਂ ਬਿਨ੍ਹਾਂ, ਸੈਂਕੜਿਆਂ ਦੀ ਗਿਣਤੀ ਵਿੱਚ ਛੱਡੇ ਨਮੂਨੇ ਜਿਹੜੇ ਭਾਵੇਂ ਤੱਤਕਾਲੀ ਪੂਰਵ-ਵਰਤੀਆਂ ਦੇ ਮਹਾਨ ਵਿਵਰਣਾਂ ਦੇ ਰੂਪ ਵਿੱਚ ਵੱਡੇ ਗੁਣਾਂ ਵਾਲੇ ਸਨ ਅਤੇ ਸ਼ਿਲਪ-ਕਲਾ ਦੇ ਇਤਿਹਾਸ ਵਿੱਚ ਸੀਮਾ-ਚਿੰਨ੍ਹ ਸਨ, ਹੋਇਸਲਾ ਤੇ ਇਸ ਤੋਂ ਪਹਿਲਾਂ ਪੱਛਮੀ ਚਾਲੂਕੀਆ ਇਸ ਲੋੜ ਨੂੰ ਯੋਗ ਤਰ੍ਹਾਂ ਨਾਲ ਪੂਰਾ ਨਾ ਕਰ ਸਕੇ। ਉਹਨਾਂ ਦੀ ਵਿਉਂਤ ਅਤੇ ਉਚਾਈ ਦੀਆਂ ਵਿਸ਼ੇਸ਼ਤਾਵਾਂ ਹੀ ਵਿਜੈਨਗਰ ਸ਼੍ਰੇਣੀ ਦੇ ਆਰੰਭ ਲਈ ਕਾਫੀ ਨਹੀਂ ਸਨ। ਦੋਨੋਂ ਹੀ ਵਿਕਾਸ[1] ਦੇ ਸ਼ਾਹ-ਮਾਰਗ ਤੋਂ ਬਹੁਤ ਦੂਰ ਚਲੇ ਗਏ ਜਿਹੜਾ ਉਹਨਾਂ ਦੇ ਪੂਰਵ-ਵਰਤੀਆਂ ਰਾਸ਼ਟਰਕੂਟਾਂ ਅਤੇ ਉਹਨਾਂ ਤੋਂ ਪਹਿਲਾਂ ਮੁੱਢਲੇ ਚਾਲੂਕਿਆਂ ਨੇ ਪਾਇਆ ਸੀ ਤੇ

1. ਕੁਰਸੀ ਤੋਂ ਲੈ ਕੇ ਸਭ ਤੋਂ ਸਿਖਰਲੇ ਅੰਸ਼ਾਂ ਤੋਂ ਹੇਠਲੀ ਚੋਟੀ ਤੱਕ, ਖੜ੍ਹੇ-ਰੁੱਖ ਮੋੜਾਂ ਤੇ ਵੱਟਾਂ ਉੱਤੇ ਅਤਿ ਅਧਿਕ ਬਲ ਵੀ, ਜਿਹੜਾ ਉੱਤਰੀ ਰੇਖਾ-ਪ੍ਰਸਾਦਾ ਦੇ ਭਦਰਾਂ ਜਾਂ ਰਥਾਂ ਦੇ ਵਾਧਿਆਂ ਦੀ ਯਾਦ ਦੁਆਉਂਦਾ ਹੈ ਤੇ ਜਿਹੜਾ ਉਪਰ ਉਸਾਰੀ ਦੀ ਲੇਟਵੇਂ-ਰੁਖ ਵਿਭਾਜਨ ਦੀ ਵਿਆਪਕ ਸਥਿਰਤਾ, ਜਿਸ ਦੀ ਵਿਆਖਿਆ ਵਿਸ਼ੇਸ਼ ਤੌਰ 'ਤੇ ਪੱਛਮੀ ਚਾਲੂਕੀਅਨ ਸ਼ੈਲੀ ਵਿੱਚ ਮਿਲਦੀ ਹੈ, ਦੇ ਉਲਟ ਸੀ, ਚੰਗੀ ਤਰ੍ਹਾਂ ਮਨ-ਇੱਛਤ ਵੰਨਗੀ ਨਾ ਦੇ ਸਕਿਆ, ਕਿਉਂਕਿ ਲੇਟਵੇਂ-ਰੁਖ ਦੇ ਵਿਭਾਜਨ ਉੱਤੇ ਬਲ ਜਿਸ ਦੇ ਫਲਸਰੂਪ ਉਪਰ-ਉਸਾਰੀ ਪੰਕਤੀ-ਗਤ ਬਣ ਜਾਂਦੀ ਸੀ, ਪ੍ਰਵਾਣਿਤ ਦੱਖਣੀ ਵਿਮਾਨਾ ਸ਼੍ਰੇਣੀ ਦੀ ਇਕ ਜ਼ਰੂਰੀ ਸ਼ਰਤ ਸੀ। ਹਾਰ ਦੀ ਇਸ ਸਥਿਤੀ ਵਿੱਚ, ਲੇਟਵੇਂ-ਰੁਖ ਵਿਭਾਜਨ ਤੇ ਤਹਿ-ਬੰਦੀ ਦੇ ਸਬੰਧ ਵਿੱਚ ਖਾਤਮੇ ਦੀ ਹੱਦ ਤੱਕ, ਨਾ ਹੀ ਹੋਇਸਲਾ ਸ਼੍ਰੇਣੀ ਸੰਤੁਸ਼ਟ ਕਰ ਸਕੀ। ਏਸੇ ਤਰ੍ਹਾਂ, ਪਰ ਤਾਰਿਆਂ ਦੀ ਸ਼ਕਲ ਦੇ ਖੜੇ ਰੁਖ ਮੋੜ ਜਿਹੜੇ ਫੇਰ ਨੀਂਹ ਤੋਂ ਸਿਖਰ ਤੱਕ ਫੈਲੇ ਹੋਏ ਸਨ, ਜਿਨ੍ਹਾਂ ਉੱਤੇ ਹੋਇਸਲਾ ਸ਼੍ਰੇਣੀ ਵਿੱਚ ਵਧੇਰੇ ਤਕੜੀ ਤਰ੍ਹਾਂ ਨਾਲ ਬਲ ਦਿੱਤਾ ਗਿਆ ਸੀ, ਇਸ ਲੋੜ ਨੂੰ ਪੂਰਾ ਨਾ ਕਰ ਸਕੇ। ਪੱਥਰ ਦੀ ਦਿਲ-ਲੁਭਾਊ ਨਰਮੀ ਨੇ, ਨੱਕਾਸ਼ੀ ਜਾਣ ਵਾਲੇ ਵਾਧੂ ਸਤਹੀ ਖੇਤਰ ਸਮੇਤ ਜਿਹੜਾ ਕਿ ਖੜ੍ਹੇ-ਰੁਖ ਤਹਿਆਂ ਜਾਂ ਮੋੜਾਂ ਦਾ ਨਤੀਜਾ ਸੀ, ਸ਼ਿਲਪ-ਕਲਾ ਦੀ ਅਜਿਹੀ ਬਹੁਲਤਾ ਤੇ ਸਜਾਵਟ ਵਿੱਚ ਪ੍ਰੋਤਸਾਹਨ ਦਿੱਤਾ ਜਿਹੜਾ ਕਿ ਏਹੋ ਜੇਹੀ ਸੁਵਿਧਾ ਨਾਲ ਸਖਤ ਪੱਥਰ ਦੀ ਸਾਮਗਰੀ ਨਾਲ ਚੰਗੀ ਤਰ੍ਹਾਂ ਨਾਲ ਨਹੀਂ ਸੀ ਕੀਤਾ ਜਾ ਸਕਦਾ ਜਿਸ ਨੂੰ ਕਿ ਵਿਜੈਨਗਰ ਦੇ ਕਾਰੀਗਰ ਆਪਣੇ ਕੰਮ ਲਈ ਵਰਤਦੇ ਸਨ। ਹੋਇਸਾਲਾ ਸ਼ੈਲੀ ਨੇ ਅਨੋਖੀ ਪ੍ਰਾਪਤੀ ਅਤੇ ਉਕਤਾ ਦੇਣ ਵਾਲੀ ਸੰਪਨਤਾ ਦੇ ਰੂਪ ਵਿੱਚ, ਇਸ ਜਤਨ ਵਿੱਚ, ਲਗਭਗ ਆਪਣੇ ਆਪ ਨੂੰ ਖਪਾ ਹੀ ਲਿਆ ਸੀ।

ਸ਼ਿਲਪ-ਕਲਾ ਦੇ ਸੂਤਰਾਂ ਵਿੱਚ ਨਿਯਮ-ਬੱਧ ਕੀਤਾ ਸੀ। ਵਿਜੈਨਗਰ ਦੇ ਪਹਿਲੇ ਮੰਦਰ-ਉਸਾਰੀਆਂ ਅਤੇ ਬੁੱਤ-ਤਰਾਸ਼ਾਂ ਨੂੰ ਲਾਚਾਰੀ ਨਾਲ ਮੰਦਰ ਉਸਾਰੀ ਦੇ ਪਹਿਲੇ ਵਿਕਸਿਤ ਸਥਾਨ ਅਰਥਾਤ ਪਹਿਲੇ ਚਾਲੂਕੀਆ ਖੇਤਰ ਵਿੱਚ ਉਪਲਬਧ ਰੂਪਾਂ ਤੇ ਕਿਸਮਾਂ ਵਲ ਧਿਆਨ ਦੇਣਾ ਪਿਆ, ਖੇਤਰ ਜਿਹੜਾ ਭਾਰਤ ਦੇ ਉੱਤਰ ਨੂੰ ਦੱਖਣ ਨਾਲ ਜੋੜਦਾ ਸੀ। ਅਤੇ ਉਹਨਾਂ ਨੂੰ ਉਹਨਾਂ ਦੀਆਂ ਤਬਦੀਲੀਆਂ ਵਾਲੇ ਪਹਿਲੇ ਰੂਪਾਂ ਅਤੇ ਰਾਹਾਂ ਵਿੱਚੋਂ ਸਗੋਂ ਦੋ ਬੁਨਿਆਦੀ ਅਤੇ ਵਿਸ਼ੇਸ਼ ਰੂਪ ਵਿੱਚ ਦੱਖਣੀ ਸ਼ੈਲੀਆਂ ਨੂੰ ਚੁਣਨਾ ਪਿਆ ਜਿਨ੍ਹਾਂ ਨੇ ਉਦੋਂ ਤੀਕ ਭੂ-ਦ੍ਰਿਸ਼ ਨੂੰ ਭਰਿਆ ਹੋਇਆ ਸੀ ਤੇ ਜਿਨ੍ਹਾਂ ਨੇ ਆਉਣ ਵਾਲੇ ਰਾਜ ਕੁਲਾਂ ਦੀ ਸਪ੍ਰਰਸਤੀ ਵਿੱਚ ਵਿਕਾਸ ਕੀਤਾ।

ਅਪਣਾਈਆਂ ਗਈਆਂ ਦੋ ਸ਼੍ਰੇਣੀਆਂ ਵਿਚੋਂ ਇੱਕ ਸੁਕਾਨਸਾ ਵਾਲਾ ਦੱਖਣੀ ਵਿਮਾਨਾ ਰੂਪ ਸੀ, ਜਿਸ ਰੂਪ ਨੇ ਪਹਿਲੇ ਚਾਲੂਕੀਆ-ਰਾਸ਼ਟਰਕੂਟਾ ਸਮਿਆਂ ਤੋਂ ਨਿਕਾਸ ਕੀਤਾ। ਦੂਜੀ ਚੋਣ, ਜਿਹੜੀ ਉਸ ਖੇਤਰ ਵਿੱਚ ਓਨੀ ਹੀ ਪੁਰਾਣੀ ਤੇ ਸਰਵ-ਵਿਆਪਕ ਸੀ, ਕਾਦੰਬਾ ਨਗਾਰਾ ਸੀ। ਇਕ ਕਾਦੰਬਾ-ਚਾਲੂਕੀਆ ਰੂਪ (ਜਿਸ ਦਾ ਵਰਨਣ ਅਗਲੇ ਅਧਿਆਇ, ਨੌਂ ਵਿੱਚ, ਸਮੇਂ ਕ੍ਰਮ ਅਨੁਸਾਰ ਸ਼੍ਰੇਣੀਆਂ ਵਿੱਚ ਕੀਤਾ ਗਿਆ ਹੈ) ਜਿਸ ਦੀ ਉਪਰ-ਉਸਾਰੀ ਸਿਲਸਿਲੇ ਵਾਰ ਘਟ ਰਹੀਆਂ ਪੰਕਤੀਆਂ ਦੀ ਹੈ, ਇਕ ਦੇ ਉਪਰ ਦੂਜੀ ਟਿਕੀ ਹੋਈ, ਹਰ ਲੇਟਵੇਂ ਰੁਖ ਵਾਲੇ ਜਾਂ ਢਲਵੇਂ ਰੁਖ ਵਾਲੇ (ਬਹੁਤ ਮੀਂਹ ਵਾਲੇ ਖੇਤਰਾਂ ਵਿੱਚ) ਜਾਂ ਮੁੜੇ ਬਨੇਰਿਆਂ ਵਰਗੇ ਕਪੋਟਾ ਅੰਸ਼ਾਂ ਦੀ ਬਣੀ ਹੋਈ ਹੈ ਤੇ ਸਭ ਤੋਂ ਉਪਰਲੀ, ਸਭ ਤੋਂ ਛੋਟੀ ਪੰਕਤੀ ਉੱਤੇ ਗ੍ਰਿਵਾ-ਸਿਖਰਾ-ਸਤੂਪੀ ਦਾ ਜੁੱਟ ਹੈ। ਇਹ ਪਿਛਲਾ ਰੂਪ, ਉੱਤਰ-ਪੂਰਬ ਵਲ, ਉੜੀਸਾ ਦੇ ਇਲਾਕੇ ਵਿੱਚ ਉਪਲਬਧ ਮਠਾਂ ਅਤੇ ਗੁਜਰਾਤ ਤੇ ਦੱਖਣ ਦੇ ਉੱਤਰ-ਪੱਛਮ ਵਲ, ਪੱਛਮੀ ਭਾਰਤ ਵਿੱਚ ਉਪਲਬਧ ਫਨਸੰਕਰਾ ਸਿਖਰਾ ਨਾਲ ਮਿਲਦਾ-ਜੁਲਦਾ ਹੈ।[1] ਹੰਪੀ ਵਿਚਲੇ ਤੇ ਆਸ-ਪਾਸ ਦੇ ਮੰਦਰ ਜਿਹੜੇ ਕਿ ਵਿਜੈਨਗਰ ਦੇ ਬਹੁਤ ਹੀ ਪ੍ਰਸਿਧ ਸਮੂਹ ਹਨ, ਬਹੁਤ ਹੀ ਸਪਸ਼ਟ ਰੂਪ ਵਿੱਚ, ਇਹਨਾਂ ਦੋ ਪਿਤਰੀ-ਭੰਡਾਰਾਂ ਵਿਚੋਂ ਕਿਸੇ ਇੱਕ ਦਾ ਅਨੁਸਾਰੀ ਹੋ ਕੇ ਇਸ ਦੋ-ਭਾਗ ਵੰਡ ਨੂੰ ਦਰਸਾਉਂਦੇ ਹਨ ਅਤੇ ਦੋਹਾਂ ਦੇ ਬਹੁਤ ਹੀ ਮਹੱਤਵਪੂਰਨ ਮੰਦਰਾਂ ਦਾ ਹੇਠਾਂ ਤੇ ਅਗਲੇ ਅਧਿਆਇ (ਨੌਂ) ਵਿੱਚ ਜ਼ਿਕਰ ਕੀਤਾ ਗਿਆ ਹੈ।

ਵਿਜੈਨਗਰ ਦੇ ਮੰਦਰ-ਉਸਰਈਆਂ ਨੇ ਜਲਦੀ ਹੀ ਉਪਰਲੀਆਂ ਦੋ ਮਨ-ਪਸੰਦ ਸ਼ੈਲੀਆਂ ਨੂੰ ਅਖ਼ਤਿਆਰ ਕਰ ਲਿਆ ਅਤੇ ਇਥੋਂ ਤੀਕ ਕਿ ਵਿਸ਼ੇਸ਼ ਤੌਰ 'ਤੇ ਵਿਜੈਨਗਰ ਮੰਦਰਾਂ ਦੇ ਵਿਕਾਸ ਦੇ ਕਦਮਾਂ ਉੱਤੇ ਟੁਰੇ, ਫਲਸਰੂਪ ਜਿਨ੍ਹਾਂ ਵਿਚੋਂ ਬਹੁਤ ਸਾਰੇ ਭਾਰੀ ਤੇ ਮਹਾਨ ਗੁਣਾਂ ਵਾਲੇ ਤੇ ਰੂਪ-ਰੇਖਾ ਦੀ ਸਪਸ਼ਟਤਾ ਵਾਲੇ ਸ਼ਾਨਦਾਰ ਉਸਾਰੀ ਦੇ ਨਮੂਨੇ ਬਣੇ। ਪਰ ਨਵ-ਜਨਮੇ ਸਾਮਰਾਜ ਦੇ ਮੁੱਢਲੇ ਸਾਲਾਂ ਵਿੱਚ ਜਿਥੇ ਕਿਤੇ ਵੀ ਪ੍ਰਭਾਵਸ਼ਾਲੀ ਇਮਾਰਤਾਂ ਬਣਾਉਣ ਦੀ ਵੰਗਾਰ ਦਾ ਸਾਹਮਣਾ ਕਰਨਾ ਪਿਆ, ਜਿਹੜਾ ਉਠ ਰਹੇ ਸਾਮਰਾਜ ਦੀ ਇੱਛਾ ਤੇ ਗੌਰਵ ਦੇ ਅਨੁਸਾਰੀ ਹੁੰਦਾ, ਵਿਜੈਨਗਰ ਦੇ ਸ਼ਿਲਪਕਾਰਾਂ ਨੇ ਇਸ ਦਾ ਉੱਤਰ ਕੁਝ ਜ਼ੋਰਦਾਰ

---

1. ਕਾਦੰਬਾ-ਨਗਾਰਾ ਵਿਧੀ ਜਿਸ ਵਿੱਚ ਪੰਕਤੀਆਂ ਦੀ ਉਪਰ-ਉਸਾਰੀ ਸਿਖਰ ਉੱਤੇ ਗ੍ਰਿਵਾ-ਸਿਖਰਾ-ਸਤੂਪੀ ਰੂਪ ਵਿੱਚ ਖ਼ਤਮ ਹੁੰਦੀ ਹੈ, ਜਿਹੜੀ ਕਿ ਦੱਖਣੀ ਵਿਮਾਨਾ ਵਿਧੀ ਹੈ, ਬਹੁਤ ਆਮ ਜੁੱਟ ਸੀ। ਸੁਕਾਨਾਸਿਕਾ ਹੋ ਵੀ ਸਕਦੀ ਸੀ ਤੇ ਨਹੀਂ ਵੀ, ਤੇ ਪਿਛਲਾ ਰੂਪ ਧਾਰਮਿਕ ਉਸਾਰੀਆਂ ਵਿੱਚ ਵੀ ਅਪਣਾਇਆ ਗਿਆ ਮਿਲਦਾ ਹੈ ਜਿਵੇਂ ਹੰਪੀ ਵਿੱਚ ਜ਼ਨਾਨਾ ਚਾਰਦੀਵਾਰੀ ਦੇ 'ਕੰਵਲ ਮਹੱਲ' ਵਿੱਚ ਅਤੇ ਜਿੰਜੀ (ਜ਼ਿਲ੍ਹਾ ਦੱਖਣੀ ਅਰਕਾਟ) ਦੇ ਰਾਜਾ ਗਿਰੀ ਦੇ ਹੇਠਲੇ ਕਿਲ੍ਹੇ ਦੇ 'ਕਲਿਆਣ ਮਹੱਲ' ਵਿੱਚ।

ਤੇ ਸਾਹਸੀ ਤਜਰਬਿਆਂ ਨਾਲ ਦਿੱਤਾ ਅਤੇ ਅਜਿਹੀਆਂ ਇਮਾਰਤਾਂ ਬਣਾਈਆਂ ਜਿਹੜੀਆਂ ਭੂਗੋਲਿਕ ਤੇ ਸਾਂਸਕ੍ਰਿਤਕ ਸੰਦਰਭ ਵਿੱਚ ਗੁੰਮਰਾਹ ਹੋਈਆਂ ਜਾਪਦੀਆਂ ਹਨ ਪਰ ਫੇਰ ਵੀ ਗੁਣਾਂ ਅਤੇ ਵਧੀਆ ਉਸਾਰੀ ਨੂੰ ਪ੍ਰਗਟਾਉਂਦੀਆਂ ਹਨ। ਇੱਕ ਅਜਿਹੀ ਉਦਾਹਰਣ ਜਿਹੜੀ ਇੱਕ ਤੋਂ ਵਧੀਕ ਢੰਗਾਂ ਨਾਲ ਲਾਜਵਾਬ ਹੈ, ਸਰਿੰਗੇਰੀ (ਜ਼ਿਲ੍ਹਾ ਕਦੂਰ ਚਿਕਮਗਲੂਰ, ਕਰਨਾਟਕ) ਵਿੱਚ ਵਿਦਿਆਸ਼ੰਕਰ ਮੰਦਰ ਹੋਵੇਗਾ,[1] ਜਿਹੜਾ ਪੱਛਮੀ ਘਾਟ ਦੇ ਭਾਰੀ ਮੀਹਾਂ ਵਾਲੇ ਇਲਾਕੇ ਮਲਨਾਦ ਦੀ ਉੱਚੀ ਥਾਂ ਉੱਤੇ ਸਥਿਤ ਹੈ। ਇਹ ਵਿਜੈਨਗਰ ਸਾਮਰਾਜ ਦੀ ਇੱਕੇਰੀ (ਕੇਲਾਦੀ) ਵਾਈਸਰਾਈ ਵਿੱਚ ਸੀ, ਅਤੇ ਅਮਨਾਇਆ ਮਠਾਂ ਜਿਸ ਦੇ ਬਾਨੀ ਸ਼ੰਕਰ ਸਨ, ਦੇ ਮੁਖ ਆਸਣਾਂ ਵਿਚੋਂ ਇਕ ਸੀ। ਇਹ ਮੰਦਰ, ਪਹਿਲੇ ਤੇ ਪ੍ਰਸਿੱਧ ਪੁਜਾਰੀ ਸ੍ਰੀ ਵਿਦਿਆ ਸ਼ੰਕਰ ਦੀ ਯਾਦ ਵਿੱਚ, ਜਿਸ ਨੂੰ ਵਿਦਿਆ ਤੀਰਥ ਵੀ ਕਿਹਾ ਜਾਂਦਾ ਹੈ, ਉਸ ਥਾਂ ਉਤੇ ਜਿਥੋਂ ਉਹ ਲੋਪ ਹੋਇਆ ਸੀ, ਆਪਣੇ ਗੁਰੂ ਮਹਾਤਮਾ ਵਿਦਿਆਰਣੀਆ ਦੇ ਆਦੇਸ਼ ਨਾਲ ਹਰੀਹਰ ਅਤੇ ਬੱਕਾ ਦੀ ਸ਼ਾਹੀ ਸਰਪ੍ਰਸਤੀ ਹੇਠ ਬਣਵਾਇਆ ਗਿਆ।[1] ਰਵਾਇਤੀ ਵਿਵਰਣ ਅਨੁਸਾਰ ਮੰਦਰ ਦੀ ਨੀਂਹ 1338 ਈਸਵੀ ਵਿੱਚ ਰੱਖੀ ਗਈ ਪਰ ਇਕ ਸਰਿੰਗੇਰੀ ਸ਼ਿਲਾਲੇਖ ਇਸਦਾ ਸੰਨ 1356 ਦਿੰਦਾ ਹੈ। ਜਦ ਕਿ ਪਹਿਲਾ ਸੰਨ ਉਸ ਸਥਾਨ ਉੱਤੇ ਬਣਾਏ ਇਕ ਮੁੱਢਲੇ ਕੇਂਦਰੀ ਮਠ ਵੱਲ ਸੰਕੇਤ ਕਰਦਾ ਹੈ। ਪਿਛਲੇ ਸੰਨ ਤੋਂ ਸੰਕੇਤ ਮਿਲਦਾ ਹੈ ਕਿ ਇਸ ਸਥਾਨ ਉੱਤੇ ਖੜਾ ਸਾਰੇ ਦੇ ਸਾਰੇ ਪੱਥਰ ਨਾਲ ਬਣਿਆ ਵੱਡਾ ਮੰਦਰ ਉਸ ਸਾਲ ਤੱਕ ਪੂਰਾ ਕਰ ਦਿੱਤਾ ਗਿਆ ਸੀ। ਇਸ ਤਰ੍ਹਾਂ ਇਹ ਦੇਖਿਆ ਜਾ ਸਕਦਾ ਹੈ ਕਿ ਵਿਜੈਨਗਰ ਸ਼ਹਿਰ ਤੇ ਸਾਮਰਾਜ ਦੀ ਸਥਾਪਤੀ ਪਿਛੋਂ ਕੁਝ ਸਾਲਾਂ ਵਿੱਚ ਹੀ ਇਸ ਮੰਦਰ ਦੀ ਬੁਨਿਆਦ ਰੱਖੀ ਗਈ ਸੀ।

ਸਥਾਨਕ ਲਾਲ ਕੰਜੂਰ ਨਾਲ ਬਣਿਆ ਮੰਦਰ, ਸੁਭਾਵਿਕ ਹੀ, ਵਿਜੈਨਗਰ ਦੇ ਪਹਿਲੇ ਮੰਦਰਾਂ ਵਿਚੋਂ ਸਭ ਤੋਂ ਵੱਡਾ ਹੈ ਜਿਸ ਵਿੱਚ ਉਪਾਸਨਾ-ਗ੍ਰਹਿ ਅਤੇ ਧੁਰੇ ਦਾ ਮੰਡਪ ਜੁੜ ਕੇ ਇਕ ਇਕਾਈ ਬਣਦਾ ਹੈ। ਵਿਉਂਤ ਵਿੱਚ ਇਹ ਨੀਂਹ ਤੋਂ ਆਦਿਤਲਾ ਅਤੇ ਮੰਡਪਾ ਪ੍ਰਸਤਾਰਾ

---

1. ਕਿਹਾ ਜਾਂਦਾ ਹੈ ਕਿ ਵਿਦਿਆ ਸ਼ੰਕਰ ਜ਼ਮੀਨ-ਦੋਜ਼ ਥਾਂ ਉੱਤੇ ਯੋਗਾ ਵਿੱਚ ਬੈਠ ਅੰਤਰ-ਧਿਆਨ ਹੋ ਗਿਆ — ਇਕ ਪੁੱਟਿਆ ਹੋਇਆ ਟੋਇਆ ਜਿਸਨੂੰ ਉਸ ਦੇ ਅੰਦਰ ਜਾਣ ਪਿਛੋਂ ਢਕ ਦਿੱਤਾ ਸੀ। ਇਸ ਤੋਂ ਪਹਿਲਾ ਕਿ ਮਹਾਤਮਾ ਦੇ ਮਿਥੇ ਹੋਏ 12 ਸਾਲ ਪੂਰੇ ਹੋਏ, ਟੋਏ ਨੂੰ ਤਿੰਨਾਂ ਸਾਲਾਂ ਦੇ ਅੰਤ ਉੱਤੇ ਜਗਿਆਸਾ-ਵੱਸ ਕੁਝ ਨਾਦਾਨ ਸ਼ਰਧਾਲੂਆਂ ਦਲੋਂ, ਉੱਤਰ-ਅਧਿਕਾਰੀ ਦੀ ਗ਼ੈਰ-ਹਾਜ਼ਰੀ ਵਿੱਚ, ਜਿਹੜਾ ਯਾਤਰਾ 'ਤੇ ਸੀ, ਖੋਲ੍ਹਿਆ ਗਿਆ ਤੇ ਦੇਖਿਆ ਗਿਆ ਕਿ ਮਹਾਤਮਾ ਦੇ ਨਾਸਵਾਨ ਚਿੰਨ੍ਹ ਲੁਪਤ ਹੋ ਚੁੱਕੇ ਸਨ। ਇਸ ਵਿਦੇਹਮੁਕਤੀ ਦੇ ਠਿਕਾਣੇ ਨੂੰ (1133 ਈਸਵੀ) ਇਸ ਉੱਪਰ ਸ਼ਿਵ-ਲਿੰਗ ਸਥਾਪਿਤ ਕਰਕੇ ਸ਼ੁਧ ਕੀਤਾ ਗਿਆ ਜਿਸ ਨੂੰ ਜਲਦੀ ਹੀ ਮੰਦਰ ਦੇ ਘੇਰੇ ਵਿੱਚ ਲੈ ਲਿਆ ਗਿਆ।

ਇਸ ਮਹਾਨ ਆਚਾਰੀਆ ਅਤੇ ਮਹਾਤਮਾ (ਜਿਹੜਾ ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਆਪਣੇ ਆਤਮਿਕ ਤੇਜ ਵਿੱਚ ਆਪਣੇ ਆਪ ਨੂੰ ਪ੍ਰਗਟਾਉਂਦਾ ਹੈ ਅਤੇ ਉਸ ਥਾਂ ਉੱਤੇ ਆਪਣੇ ਰਹੱਸਮਈ ਆਤਮਿਕ ਪ੍ਰਭਾਵ ਨੂੰ ਖਲਾਰਦਾ ਹੈ, ਇਥੋਂ ਤੀਕ ਕਿ ਅੱਜ ਤੀਕ ਸਰਿੰਗੇਰੀ ਦਿਆਂ ਕਾਰਨਾਂ ਲਈ ਪ੍ਰੇਰਨਾ ਤੇ ਰਹਿਨੁਮਾਈ ਦਿੰਦਾ ਹੈ) ਦੀ ਮਹੱਤਤਾ ਅਤੇ ਉਹ ਸਤਿਕਾਰ ਜਿਹੜਾ ਉਸ ਨੂੰ ਵਿਜੈਨਗਰ ਦੇ ਸ਼ਾਹੀ ਘਰਾਣੇ ਤੋਂ ਮਿਲਦਾ ਸੀ ਅਤੇ ਪੀਠ ਦੇ ਆਉਣ ਵਾਲੇ ਪੁਜਾਰੀਆਂ ਤੋਂ ਵੀ, ਉਸ ਦਾ ਅੰਦਾਜ਼ਾ ਇਸ ਤੱਥ ਤੋਂ ਲਾਇਆ ਜਾ ਸਕਦਾ ਹੈ ਕਿ ਪੀਠ ਦਾ ਦਸਤੀ ਚਿੰਨ੍ਹ ਅਤੇ ਮੁਹਰ, ਅਧਿਕਾਰੀ ਪੁਜਾਰੀ ਦਾ ਵਿਅਕਤੀਗਤ ਨਾਂ ਭਾਵੇਂ ਕੁਝ ਵੀ ਹੋਵੇ, ਸ੍ਰੀ ਵਿਦਿਆ ਸ਼ੰਕਰ ਦੇ ਨਾਂ ਨਾਲ ਹੀ ਚਲਦੀ ਆ ਰਹੀ ਹੈ ਭਾਵੇਂ ਕਿ ਵਿਜੈਨਗਰ ਦੇ ਸਾਰੇ ਬਾਦਸ਼ਾਹਾਂ ਦਾ ਦਸਤੀ ਚਿੰਨ੍ਹ ਸ੍ਰੀ ਵੀਰੂਪਕਸ਼ਾ ਸੀ ਜਿਹੜਾ ਹੰਪੀ ਦਾ ਨਿਗਰਾਨ ਦੇਵਤਾ ਸੀ। ਏਹੀ ਗੱਲ ਸਮਕਾਲੀ ਸਿਲਾਲੇਖਾਂ ਅਤੇ ਤਾਂਬੇ ਦੀਆਂ ਪਲੇਟਾਂ ਉੱਤੇ ਉਕਰੇ ਅਨੁਦਾਨਾਂ ਤੋਂ ਸੁਣਾਈ ਦਿੰਦੀ ਹੈ।

ਤੱਕ, ਦੋ ਅਰਧ-ਗੋਲਾਕਾਰ ਝਰੋਖਿਆਂ ਜਾਂ ਚਪਾ ਵਾਲਾ ਹੈ। ਦੋਨੋਂ ਵੱਡੇ ਅਰਧ-ਗੋਲਾਕਾਰ ਝਰੋਖੇ ਆਪਣੇ ਖੁੱਲ੍ਹੇ ਸਿਰਿਆਂ ਰਾਹੀਂ ਇਕ ਦੂਜੇ ਨਾਲ ਜੁੜਦੇ ਹਨ ਜਿਸ ਦੇ ਫਲਸਰੂਪ ਇਕ ਅੰਡਾਕਾਰ ਸ਼ਕਲ ਬਣਦੀ ਹੈ ਜਿਹੜੀ ਵਧੇਰੇ ਕਰਕੇ ਲੰਬੀ ਸ਼ਕਲ ਵਾਲੀ ਹੈ। ਬਾਹਰਲੇ ਵਿੰਗੇ ਝਰੋਖੇ ਦੇ ਸਿਰੇ ਕ੍ਰਮਵਾਰ ਪੂਰਬ ਤੇ ਪੱਛਮ ਮੁਖ ਹਨ। ਇਸ ਜੁੱਟ (ਅੰਡਾਕਾਰ) ਦੇ ਪੱਛਮੀ ਅੱਧ ਵਿੱਚ ਉਪਾਸਨਾ-ਗ੍ਰਹਿ ਹੈ ਤੇ ਇਸ ਤਰ੍ਹਾਂ ਵਿਮਾਨਾ ਦਾ ਅੱਧ ਬਣਾਉਂਦਾ ਹੈ ਜਦ ਕਿ ਪੂਰਬੀ ਅੱਧ ਵਿੱਚ ਥੰਮ੍ਹਾਂ ਵਾਲਾ ਇਕ ਵੱਡਾ ਮੰਡਪਾ ਹੈ। ਉਹਨਾਂ ਦੋਹਾਂ ਵਿਚਕਾਰ ਉੱਤਰ-ਦੱਖਣ ਦਿਸ਼ਾ ਵਾਲੀ ਵਿੰਗੀ ਬਾਹੀ ਹੈ ਜਿਹੜੀ ਦੋਹਾਂ ਨੂੰ ਅਲੱਗ ਕਰਦੀ ਹੈ। ਇਹ ਸਭ ਇਕ ਅਧਿਸਥਾਨਾ ਉਪਰ ਖੜਾ ਹੈ ਜਿਸ ਨੂੰ ਫੇਰ ਇਕ ਉਪਾ-ਪਿਥਾ ਨੇ ਉੱਪਰ ਚੁਕਿਆ ਹੋਇਆ ਹੈ। ਦੋਨੋਂ ਇਕੋ ਵਿਉਂਤ ਦੇ ਹਨ। ਅੰਡਾਕਾਰ, ਹੇਠਲੇ ਉਪਾ-ਪਿਥਾ ਦੀ ਕੁਲ ਮਿਲਾ ਕੇ ਲੰਬਾਈ ਅਤੇ ਚੌੜਾਈ ਥੋੜ੍ਹੀ ਵਧੇਰੇ ਹੈ ਜਿਸ ਕਾਰਨ, ਉਪਾ-ਪਿਥਾ ਉਪਰ, ਇਕ ਖੁੱਲ੍ਹਾ, ਤੰਗ ਭ੍ਰਮਣ-ਸਥਾਨ, ਅਧਿਸਥਾਨਾ ਦੀ ਨੀਂਹ ਦੇ ਚਾਰੇ ਪਾਸੀਂ ਬਣ ਜਾਂਦਾ ਹੈ। ਇਕ ਉਪਾ-ਪਿਥਾ ਜਾਂ ਉਪ-ਨੀਂਹ ਦੀ ਵਿਵਸਥਾ, ਜਿਹੜਾ ਇਕ ਵਿਕਲਪਕ ਭਾਗ ਹੈ, ਜਿਹੜੀ ਸੂਤਰਾਂ ਅਨੁਸਾਰ, ਕੇਵਲ ਇਮਾਰਤ ਦੀ ਉਚਾਈ ਤੇ ਆਕਾਰ ਨੂੰ ਵਧਾਉਣ ਲਈ ਕੀਤੀ ਗਈ ਹੈ, ਚਾਲੂਕਿਆਂ ਅਤੇ ਉਹਨਾਂ ਦੇ ਪਿਤਰੀ ਸੰਗੀਆਂ ਦੀ ਇਕ ਸਥਿਰ ਵਿਸ਼ੇਸ਼ਤਾ ਰਹੀ ਹੈ। ਇਹ ਦੱਖਣੀ ਸ਼੍ਰੇਣੀ ਦੀਆਂ ਪੰਕਤੀਆਂ ਅਤੇ ਮੂਰਤੀਆਂ ਵਿਚੋਂ ਕਪੋਟਾ ਸਮੇਤ ਉਪਲਬਧ ਹੈ, ਜਿਸ ਦਾ ਕੁੱਛ ਸ਼ਿੰਗਾਰ ਸਪਸ਼ਟ ਨਹੀਂ ਹੈ। ਅਧਿਸਥਾਨਾ ਦੀਆਂ ਪੰਕਤੀਆਂ, ਆਪਣੀਆਂ ਛੇ ਵਧੀਆਂ ਹੋਈਆਂ ਪੰਕਤੀਆਂ ਦੀ ਸਜਾਵਟੀ ਪ੍ਰਕਿਰਤੀ ਜਾਂ ਚਿਤਰਾਂ ਅਤੇ ਪੰਜ ਖਾਲੀ ਥਾਵਾਂ ਉੱਤੇ ਕੀਤੀ ਬੁੱਤਕਾਰੀ ਵਿੱਚ, ਵਾਰੀ ਵਾਰੀ, ਪਿਛਲੇਰੇ ਚਾਲੂਕਿਆਂ ਅਤੇ ਹੋਇਸਾਲਾ ਵੰਨਗੀਆਂ ਪਿੱਛੇ ਟੁਰਦੀਆਂ ਹਨ। ਉਹ, ਜਿਵੇਂ ਹੋਇਸਾਲਾ ਰੂਪਾਂ ਵਿੱਚ ਹੈ, ਘੋੜਿਆਂ, ਹਾਥੀਆਂ ਅਤੇ ਕੰਵਲ ਦੇ ਫੁੱਲਾਂ ਦੀਆਂ ਸਜਾਵਟੀ ਪੱਟੀਆਂ ਹਨ ਅਤੇ ਸਿਖਰ ਉੱਤੇ ਉਭਰਵੀਂ ਨੱਕਾਸ਼ੀ ਹੈ ਜਾਂ ਪੱਟੀਆਂ ਦੀਆਂ ਲੜੀਆਂ ਹਨ ਜਿਨ੍ਹਾਂ ਉੱਤੇ ਪੌਰਾਣਿਕ ਘਟਨਾਵਾਂ ਨੂੰ ਚਿਤਰਿਤ ਕੀਤਾ ਗਿਆ ਹੈ ਅਤੇ ਕੁਝ ਸਥਾਨਕ ਘਟਨਾਵਾਂ ਦਾ ਚਿਤਰਿਆ ਹੋਇਆ ਇਤਿਹਾਸਿਕ ਵਰਣਨ ਹੈ।

ਉਪਰਲੀ ਕੰਧ, ਇਮਾਰਤ ਦੇ ਪਿਛਲੇ ਜਾਂ ਪੱਛਮੀ ਭਾਗ ਦੀ ਬਾਹੀਆਂ ਭਿੱਤੀ ਜਾਂ ਬਾਹਰਲੀ ਕੰਧ ਬਣਦੀ ਹੈ ਜਿਹੜੀ ਅੰਦਰਲੀ ਅੰਤਰਾ ਭਿੱਤੀ ਨੂੰ ਵਲਦੀ ਹੈ ਜਿਸ ਵਿੱਚ ਗਰਭਗ੍ਰਹਿ ਜਾਂ ਉਪਾਸਨਾ-ਗ੍ਰਹਿ ਹੈ ਜਿਹੜੀ ਵਿਮਾਨਾ ਨੂੰ ਸੰਧਾਰਾ ਰੂਪ ਦਿੰਦੀ ਹੈ। ਜਦ ਕਿ ਇਮਾਰਤ ਦੇ ਪੂਰਬੀ ਹਿੱਸੇ ਉੱਪਰ, ਇਹ ਬਾਹਰਲੀ ਕੰਧ ਬਣਦੀ ਹੈ ਜਿਹੜੀ ਇਸ ਦੇ ਅੰਦਰਲੇ 12 ਥੰਮ੍ਹਾਂ ਵਾਲੇ ਰੰਗਾ-ਮੰਡਪਾ ਨੂੰ ਵਲਦੀ ਹੈ। ਪੱਛਮੀ ਚਾਲੂਕੀਅਨ ਨਮੂਨਿਆਂ ਦੀ ਨਕਲ ਵਿੱਚ, ਮੂਹਰਲੇ ਤੇ ਪਿਛਲੇ ਝਰੋਖਿਆਂ ਦੇ ਕੁੱਬਦਾਰ ਹਿੱਸੇ ਵਾਰੀ ਵਾਰੀ ਸੱਤ ਦੱਬੇ ਪੜ-ਰੂਪ ਮੋੜਾਂ ਜਾਂ ਖੁਰਲਾਂ ਵਿੱਚ ਰੱਖੇ ਹੋਏ ਹਨ ਜਿਨ੍ਹਾਂ ਨੂੰ ਅਗੋਂ ਫੇਰ ਮੋੜਿਆ ਗਿਆ ਹੈ ਜਿਹੜੇ ਉੜੀਸਾ ਦੇ ਮੰਦਰਾਂ ਦੇ ਸਪਤਾ-ਰਥਾ ਵਿਧੀ ਨਾਲ ਜਾਂ ਉੱਤਰੀ ਪਰਸਾਦਾ ਵਿਧੀ ਨਾਲ ਮਿਲਦੇ ਹਨ। ਛੇ ਦੁਆਰ-ਮਾਰਗ ਹਨ ਜਿਨ੍ਹਾਂ ਨੂੰ ਛੇ ਵੱਡੇ ਮੋੜਾਂ ਜਾਂ ਖੱਪਿਆਂ ਵਿੱਚ ਕਾਇਮ ਕੀਤਾ ਗਿਆ ਹੈ। ਇਕ ਇਕ ਅਗਲੇ ਜਾਂ ਪੂਰਬੀ ਸਿਰੇ 'ਤੇ ਹੈ ਅਤੇ ਪਿਛਲੇ ਜਾਂ ਪੱਛਮੀ ਸਿਰੇ 'ਤੇ ਹੈ, ਦੱਖਣ ਅਤੇ ਉੱਤਰ ਦੇ ਪਾਸਿਆਂ ਉੱਤੇ ਇਕ ਇਕ, ਛੇਆਂ ਨੂੰ ਇਸ ਤਰ੍ਹਾਂ ਤਰਤੀਬ ਦਿੱਤੀ ਗਈ ਹੈ ਕਿ ਹਰ ਝਰੋਖੇ ਦੇ ਅੱਧ ਵਿੱਚ ਤਿੰਨ ਆਉਂਦੇ ਹਨ, ਇਕ ਸਿਰੇ ਵਾਲਾ ਤੇ ਦੋ ਪਾਸਿਆਂ ਦੇ।

ਹਰ ਦਰਵਾਜ਼ੇ ਜਾਂ ਦੁਆਰੇ ਨੂੰ ਜਿਹੜਾ ਵੱਡੇ ਤੋਂ ਵੱਡੇ ਭਦਰਾ ਵਾਧੇ ਵਿੱਚ ਲਗਿਆ

ਹੋਇਆ ਹੈ, ਇਕ ਸਜਾਵਟੀ ਚੌਖਟ ਲੱਗੀ ਹੋਈ ਹੈ ਜਿਸ ਦੇ ਕਈ ਸਖਾ ਅੰਸ਼ ਹਨ ਜਿਸ ਤਰ੍ਹਾਂ ਕਿ ਚਾਲੁਕੀਆ ਮੰਦਰਾਂ ਤੇ ਉਹਨਾਂ ਤੋਂ ਨਿਕਲੇ ਮੰਦਰਾਂ ਅਤੇ ਉੱਤਰੀ ਮੰਦਰਾਂ ਦੀ ਪ੍ਰਥਾ ਹੈ। ਲੈਂਟਰ ਉਤੇ ਗਜਲਕਸ਼ਮੀ ਦਾ ਚਿੱਤਰ ਹੈ ਅਤੇ ਹਰ ਇਕ ਦੁਆਰ ਮਾਰਗ ਉੱਤੇ ਚੌੜੀ ਪਟੀ ਵਾਲਾ ਵਧਿਆ ਹੋਇਆ ਦਰਵਾਜ਼ੇ ਦਾ ਕਾਰਨਿਸ ਕਾਕਾਤੀਆ ਸ਼ੈਲੀ ਦੀ ਯਾਦ ਦੁਆਉਂਦਾ ਹੈ। ਦਰਵਾਜ਼ੇ ਦੇ ਹਰ ਪਾਸੇ ਦੇ ਪੱਖੇ ਦੇ ਹੇਠਲੇ ਹਿੱਸੇ ਉੱਤੇ ਆਮ ਵਾਂਗ ਦਰਿਆ ਦੀ ਦੇਵੀ ਦੀ ਫੱਟੀ ਹੈ। ਦਰਵਾਜ਼ਾ ਖੋਲ੍ਹਣ ਲਈ ਹਰ ਸਿਲ ਤੱਕ ਅਧਿਸਥਾਨਾ ਦੀ ਉਚਾਈ ਉਪਰਲੇ ਸੱਤ ਪੌੜੀਆਂ ਦੇ ਪੜਾਵੇ ਰਾਹੀਂ ਪੁੱਜਿਆ ਜਾਂਦਾ ਹੈ ਜਦ ਕਿ ਹੇਠਾਂ ਏਸੇ ਵਾਂਗ ਉਪ-ਪਿਥਾ ਦੀ ਉਚਾਈ ਉੱਪਰ ਛੇ ਪੌੜੀਆਂ ਦਾ ਸੋਪਾਨਾ ਹੈ ਜਿਸ ਦੇ ਦੋਨੋਂ ਪਾਸੀਂ, ਹੋਇਸਾਲਾ ਦੇ ਨਮੂਨਿਆਂ ਵਾਂਗ, ਹਾਥੀਆਂ ਵਾਲੇ ਜੰਗਲਿਆਂ ਦਾ ਇਕ ਜੋੜਾ ਹੈ। ਪੂਰਬੀ ਦੁਆਰ ਮਾਰਗ ਮੁਖ ਪ੍ਰਵੇਸ਼-ਦੁਆਰ ਹੈ।

ਆਲੇ ਦੁਆਲੇ ਦੀ ਬਾਹੀਆ ਭਿੱਤੀ 'ਚੋਂ ਥੰਮ੍ਹਲਿਆਂ ਦੀ ਲੜੀ ਨੂੰ ਦੇਖਿਆ ਜਾ ਸਕਦਾ ਹੈ ਜਿਨ੍ਹਾਂ ਦੇ ਉਪਰਲੇ ਸਿਰੇ ਪੂਰੇ ਹਨ ਅਤੇ ਥੰਮ੍ਹਲਿਆਂ ਦੇ ਜੋੜਿਆਂ ਵਿਚਕਾਰਲੀਆਂ ਖਾਲੀ ਥਾਂਵਾਂ ਉੱਤੇ ਦੇਵਕੋਸ਼ਥਾ ਜਾਂ ਤੋਰਾਨਾ ਕਿਸਮ ਦੇ ਆਲੇ ਹਨ। ਇਹਨਾਂ ਵਿੱਚ ਚੋਣਵੇਂ ਲੋਕਾਂ ਦੇ 60 ਤੋਂ ਵੱਧ ਬੁੱਤ ਹਨ ਜਾਂ ਭਿੰਨ ਭਿੰਨ ਤਰ੍ਹਾਂ ਦੀ ਮੂਰਤੀ ਕਲਾ ਦੇ ਬੁੱਤਾਂ ਦੇ ਸਮੂਹ ਹਨ ਜਿਹੜੇ ਕਿ ਮੰਦਰ ਦੀ ਕੰਧ ਨੂੰ ਬੁੱਤ-ਤਰਾਸ਼ੀ ਤੇ ਮੂਰਤੀ-ਕਲਾ ਦਾ ਸਚਮੁਚ ਦਾ ਅਜਾਇਬਘਰ ਬਣਾਉਂਦੇ ਹਨ। ਇਹ ਜਿਹੜਾ ਕੁਝ ਹੋਇਸਲਾ ਪੂਰਵ-ਵਰਤੀਆਂ ਨੇ ਨਰਮ ਪੱਥਰ ਦੀ ਸਾਮਗਰੀ ਨਾਲ ਕੀਤਾ, ਉਸ ਦੀ ਸਖਤ ਪੱਥਰ ਵਿੱਚ ਕੀਤੀ ਨਕਲ ਹੈ। ਸ਼ੈਵ, ਵੈਸ਼ਨਵ ਅਤੇ ਸਕਤਾ ਬੁੱਤਾਂ ਤੋਂ ਬਿਨ੍ਹਾਂ, ਇਹਨਾਂ ਵਿੱਚ ਬੁੱਧ ਅਤੇ ਜੀਨਾ ਦੇ ਬੁੱਤ ਵੀ ਸ਼ਾਮਲ ਹਨ ਤੇ ਇਸ ਤਰ੍ਹਾਂ ਇਸ ਵਿਉਂਤ ਨੂੰ ਉਦਾਰ-ਚਿੱਤ ਬਣਾਉਂਦੇ ਹਨ। ਦੁਆਰ ਮਾਰਗਾਂ ਵਿੱਚੋਂ ਹਰ ਇਕ ਉੱਤੇ ਦੋ ਦਰਬਾਨ ਹਨ। ਇਹਨਾਂ ਛੇ ਜੋੜਿਆਂ ਵਿਚੋਂ ਦੋ ਜੋੜੇ ਸ਼ੈਵ ਹਨ ਅਤੇ ਦੋ ਹੋਰ ਜੋੜੇ ਵੈਸ਼ਨਵ ਦੁਆਰਪਾਲ ਹਨ। ਜਦ ਕਿ ਬਾਕੀ ਦੇ ਦੋ ਸਕਤਾ ਦੁਆਰ ਪਾਲ ਹਨ ਜਿਸ ਤਰ੍ਹਾਂ ਕਿ ਉਹਨਾਂ ਦੇ ਲਿਬਾਸ ਤੇ ਵਿਸ਼ੇਸ਼ਤਾਵਾਂ ਤੋਂ ਪਛਾਣਿਆ ਜਾ ਸਕਦਾ ਹੈ। ਕੰਧ ਦੇ ਸਿਖਰ ਉੱਤੇ ਬਨੇਰਾ ਹੈ ਜਿਸ ਦੇ ਆਮ ਪ੍ਰਸਤਾਰਾ ਅੰਸ਼ ਹਨ ਪਰ ਅੰਤਰ ਹੈ ਤਾਂ ਇਹ ਕਿ ਕਪੋਟਾ ਜਾਂ ਝੁਕਿਆ ਹੋਇਆ ਕਿੰਗਰੇ ਜਾਂ ਬਨੇਰੇ ਦਾ, ਇਕਹਿਰੇ ਝੁਕਾਅ ਵਾਲੇ ਸਾਦਾ ਕਪੋਟਾ ਦੀ ਥਾਂ, ਜਿਹੜਾ ਕਿ ਪਹਿਲੇ ਸਮਿਆਂ ਵਿੱਚ ਉਪਲਬਧ ਹੈ, ਦੂਹਰਾ ਝੁਕਾਅ ਹੈ। (ਕਟਾਈ ਵਿੱਚ ਨੋਕਦਾਰ ਡਾਟ ਜਾਂ "ਐਸ (S) ਦੀ ਸ਼ਕਲ ਦਾ ਮੋੜ ਜਾਂ ਢਾਲ)। ਇਹ ਵਿਜੈਨਗਰ ਤਬਦੀਲੀ ਦੀ ਇਕ ਵਿਸ਼ੇਸ਼ਤਾ ਹੈ। ਇਸ ਤੋਂ ਵੀ ਵੱਧ ਇਹ ਕਿ ਇਸ ਦਾ ਅੰਤਰਲਾ ਪਾਸਾ ਮੁੜੇ ਹੋਏ ਡਾਟਾਂ ਅਤੇ ਇਕ ਦੂਜੇ ਨੂੰ ਜੋੜ ਰਹੇ ਅੜੇਸਾਂ ਨਾਲ ਨੱਕਾਸ਼ਿਆ ਹੋਇਆ ਹੈ ਤੇ ਇਹ ਆਰੰਭਿਕ ਕਪੋਟਿਆਂ ਦੀਆਂ ਲਕੜੀਆਂ ਦੀਆਂ ਚੁਗਾਠਾਂ ਦੀ ਨਕਲ ਹੈ, ਜਿਹੜੇ ਕਿ ਮੁੜੇ ਹੋਏ ਧਾਤ ਦੀ ਚਾਦਰ ਜਿਹੜੀ ਡਾਟਦਾਰ ਚੁਗਾਠ ਉੱਪਰ ਜੜ੍ਹੀ ਹੁੰਦੀ ਸੀ, ਡਾਟਦਾਰ ਚੁਗਾਠ ਜਿਹੜੀ ਸ਼ਤੀਰੀਆਂ ਦੇ ਸਿਖਰਾਂ ਤੋਂ ਅੱਗੇ ਵਧੀ ਹੁੰਦੀ ਸੀ ਤਾਂ ਜੋ ਬਨੇਰਿਆਂ ਦਾ ਕੰਮ ਦੇ ਸਕੇ। ਇਸ ਸੂਖਮ ਨਕਲ ਨੂੰ ਵਿਜੈਨਗਰ ਦੀਆਂ ਅਨੇਕ ਇਮਾਰਤਾਂ ਦੇ ਕਪੋਟਿਆਂ ਵਿੱਚ ਦੇਖਿਆ ਜਾ ਸਕਦਾ ਹੈ ਜਿਵੇਂ ਉਦਾਹਰਣ ਦੇ ਤੌਰ 'ਤੇ ਕਾਂਚੀਪੁਰਮ ਦੇ ਵਰਦਾਰਾਜਾ ਮੰਦਰ ਦੇ ਪ੍ਰਸਿੱਧ ਕਲਿਆਣਾ ਮੰਡਪਾ ਵਿੱਚ। ਵਿਜੈਨਗਰ ਦੀ ਇਕ ਹੋਰ ਵਿਸ਼ੇਸ਼ ਤਬਦੀਲੀ ਜਿਹੜੀ ਇਹ ਦੱਸਣ ਲਈ ਕੀਤੀ ਗਈ ਕਿ ਉਹਨਾਂ ਦੇ ਕਾਰੀਗਰਾਂ ਨੇ ਸਖਤ ਪੱਥਰ ਦੇ ਕੰਮ ਵਿੱਚ ਕਿੰਨੀ ਮੁਹਾਰਤ ਪ੍ਰਾਪਤ ਕਰ ਲਈ ਹੈ, ਕਪੋਟਾ

ਜਾਂ ਕਾਰਨਿਸ ਦੇ ਜਿਹੜਾ ਕਿ ਇਸ ਮੰਦਰ ਦੇ ਪੂਰਬੀ ਕੋਨਿਆਂ ਦੁਆਲੇ ਉਪਲਬਧ ਹੈ, ਉਸੇ ਖੂੰਜੇ ਵਾਲੇ ਪੱਥਰ ਤੋਂ ਕੱਟੀਆਂ ਗਈਆਂ ਪੱਥਰ ਦੀਆਂ ਜ਼ੰਜੀਰਾਂ ਦੇ ਝੁਮਕੇ-ਨੁਮਾ ਜੋੜ ਹਨ। ਪਿਛੋਂ ਇਹ ਵਿਸ਼ੇਸ਼ਤਾ ਸਰਵ-ਵਿਆਪੀ ਬਣ ਗਈ ਸੀ।

ਪਿਛਲੇ ਝਰੋਖੇ ਦੀ ਅੰਦਰਲੀ ਕੰਧ ਉਪਾਸਨਾ-ਗ੍ਰਿਹਿ ਜਾਂ ਗਰਭਾ-ਗ੍ਰਿਹਿ ਨੂੰ ਵਲਦੀ ਹੈ ਜਿਸ ਵਿੱਚ ਮੁੱਖ ਵਿਦਿਆ ਸ਼ੰਕਰ ਲਿੰਗ ਰਖਿਆ ਹੋਇਆ ਹੈ ਜਿਸ ਦੇ ਸਾਹਮਣੇ ਇਕ ਤੰਗ ਅੰਤਰਾਲਾ ਦੇ ਦੋਨੋ ਪਾਸੀਂ ਅਤੇ ਅੰਤਰਾਲ ਦੀ ਸੇਧ ਵਿੱਚ ਬਣੇ ਦੁਆਰ-ਮੂੰਹ, ਜਿਹੜੇ ਪੂਰਬ-ਮੁੱਖ ਹਨ, ਦੋ ਕੋਠੜੀਆਂ ਹਨ, ਇਕ ਪਾਸੇ ਉੱਤੇ ਇਕ ਇਕ। ਦੱਖਣ ਵਾਲੀ ਕੋਠੜੀ ਵਿੱਚ ਗਣਪਤੀ ਹੈ, ਜਦ ਕਿ ਉੱਤਰ ਵਾਲੀ ਦੂਜੀ ਵਿੱਚ ਦੁਰਗਾ ਜਿਸ ਤਰ੍ਹਾਂ ਦੀ ਕਿ ਚਾਲੂਕੀਆ ਸਮਿਆਂ ਤੋਂ ਰੀਤ ਬਣ ਗਈ ਸੀ।[1] ਉਸਾਨਾ-ਗ੍ਰਿਹਿ ਭਾਗ ਦੇ ਦੱਖਣ, ਪੱਛਮ ਅਤੇ ਉੱਤਰ ਉੱਤੇ ਸੰਪੰਨ ਉਪ-ਮਠਾਂ ਦੇ ਰੂਪ ਵਿੱਚ, ਜਿਵੇਂ ਕਿ ਕੁਝ ਪੱਛਮੀ ਚਾਲੂਕੀਆ ਮੰਦਰਾਂ ਦੀ ਹਾਲਤ ਵਿੱਚ ਹੈ, ਤਿੰਨ ਸੰਪੰਨ ਉਪ-ਮਠ, ਹਨ ਜਿਨ੍ਹਾਂ ਦੇ ਮੂੰਹ ਆਪੋ ਆਪਣੀਆਂ ਦਿਸ਼ਾਵਾਂ ਵੱਲ ਹਨ। ਦੱਖਣ ਵਾਲੇ ਵਿੱਚ ਆਪਣੀ ਪ੍ਰੇਮਿਕਾ ਸਮੇਤ ਬ੍ਰਹਮਾ ਹੈ, ਪਛੱਮ ਉੱਤੇ ਪਿਛਲੇ ਪਾਸੇ ਵਾਲੇ ਵਿੱਚ ਆਪਣੀ ਪ੍ਰੇਮਿਕਾ ਲਕਸ਼ਮੀ ਸਮੇਤ ਵਿਸ਼ਨੂੰ ਅਤੇ ਉੱਤਰ ਵਾਲੇ ਵਿੱਚ ਆਪਣੀ ਪ੍ਰੇਮਿਕਾ ਉਮਾ ਸਮੇਤ ਸਹੇਸਵਰਾ ਜਾਂ ਸ਼ਿਵ ਹੈ। ਇਸ ਤਰ੍ਹਾਂ ਮੁਖ ਉਪਾਸਨਾ-ਗ੍ਰਿਹਿ ਦੁਆਲੇ ਦਾ ਪੰਜ ਉਪ-ਮਠਾਂ ਦਾ ਸਮੂਹ ਪੰਚ-ਯਾਤਨਾ ਸਮੂਹ ਬਣਾਉਂਦਾ ਹੈ ਜਿਹੜਾ ਅਤਿ ਪਵਿੱਤਰ ਸਥਾਨ ਦੇ ਐਨ ਨੇੜੇ ਹਨ। ਪਿਛਲੇ ਝਰੋਖੇ ਦੀ ਬਾਹਰਲੀ ਕੰਧ ਦੇ ਤਿੰਨ ਦੁਆਰ-ਮੂੰਹ, ਦੱਖਣ, ਪੱਛਮ ਤੇ ਉੱਤਰ ਉੱਤੇ, ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੇ ਤਿੰਨ ਸੰਪੰਨ ਮਠਾਂ 'ਚੋਂ ਹਰ ਇਕ ਦੇ ਸਾਹਮਣੇ ਆਉਂਦੇ ਹਨ। ਸਮੂਹ ਦੇ ਮੂਹਰੇ, ਉੱਤਰ-ਦੱਖਣੀ ਬਾਹੀ ਵਾਲੀ ਸਾਹਮਣੀ ਕੰਧ ਦੇ ਤਿੰਨ ਰਾਹ ਹਨ ਕੇਂਦਰ ਵਾਲਾ, ਅੰਤਰਾਲਾ ਅਤੇ ਪਾਸਿਆਂ ਦੇ ਰਾਹਾਂ ਦੀ ਵਿਰੋਧੀ ਦਿਸ਼ਾ ਵਿੱਚ ਹੈ। ਹਰ ਇਕ ਸ਼ਿਵ, ਗਣਪਤੀ ਅਤੇ ਦੁਰਗਾ ਮਠਾਂ ਦੀ ਵਿਰੋਧੀ ਦਿਸ਼ਾ ਵਿੱਚ ਹੈ ਜਦ ਕਿ ਅੰਦਰਵਾਰ, ਬਾਹੀ, ਜਿਸ ਦੇ ਪਿਛਲੇ ਪੱਛਮ ਦੇ ਕੋਨੇ ਆਖਰੀ ਸਿਰਿਆਂ ਉਤੇ ਰਾਹ ਹਨ, ਅਖੰਡ ਰੂਪ ਵਿੱਚ, ਬਾਹਰਲੀ ਮੁਖ ਕੰਧ ਅਤੇ ਅੰਦਰਲੇ ਕੰਧਾਂ ਵਿਚਕਾਰਲੇ ਸੰਧਾਰਾ ਰਾਹ ਰਾਹੀਂ ਸਾਰੇ ਸਮੂਹ ਦੁਆਲੇ ਪ੍ਰਦੱਖਣਾ-ਰਾਹ ਬਣਾਉਂਦੀ ਹੈ। ਅੰਤਰਾਲਾ ਮੱਥੇ ਦੇ ਦੋ ਦੁਆਰ-ਪਾਲ ਹਨ ਜਿਨ੍ਹਾਂ ਵਿਚੋਂ ਇਕ, ਕਾਫੀ ਹੈਰਾਨੀ ਦੀ ਗੱਲ ਹੈ, ਹਨੂਮਾਨ ਹੈ ਜਦ ਕਿ ਦੂਜਾ ਮਹਾਤਮਾ ਭਰਿੰਗੀ ਹੈ।

ਪੂਰਬੀ ਝਰੋਖੇ ਦੇ ਅੰਦਰ ਜਾਂ ਇਮਾਰਤ ਦੇ ਪੂਰਬੀ ਅੱਧ ਵਿੱਚ ਇਕ ਵੱਡੇ ਵੱਡੇ ਥੰਮ੍ਹਾਂ ਵਾਲਾ ਮੰਡਪਾ ਹੈ ਜਿਸ ਦੇ ਬਾਹਰਲੇ ਘੇਰੇ ਦੇ 12 ਥੰਮ੍ਹ ਹਨ ਜਿਨ੍ਹਾਂ ਵਿਚੋਂ ਹਰ ਇਕ ਮਿਸ੍ਰਿਤ ਚਿੰਨ੍ਹਾਂ ਵਾਲਾ ਇਕ-ਪੱਥਰਾ ਭਾਰੀ ਥੰਮ੍ਹ ਹੈ ਜਿਹੜੀ ਗੱਲ ਕਿ ਆਉਣ ਵਾਲੇ ਵਿਜੈਨਗਰ ਦੇ ਮੰਦਰਾਂ ਦੀ ਵਿਸ਼ੇਸ਼ਤਾ ਬਣਦੀ ਹੈ। ਹਰ ਇਕ ਥੰਮ੍ਹ ਦਾ ਮੋਟਾ ਤੇ ਭਾਰੀ ਕੇਂਦਰੀ ਧੁਰਾ ਹੈ ਜਿਸ ਦਾ ਮੱਥਾ ਨੱਕਾਸ਼ਿਆ ਹੋਇਆ ਹੈ, ਜਿਸ ਵਿੱਚ ਦਬਕੇ ਹੋਏ ਹਾਥੀ ਉੱਪਰ ਵੱਡਾ ਖੜਵਾਂ ਵਿਆਲਾ ਚੜ੍ਹਿਆ ਹੋਇਆ ਹੈ। ਦੋਨਾਂ ਦੇ ਸੁੰਡ ਇਕ ਦੂਜੇ ਵਿੱਚ ਲਿਪਟੇ ਹੋਏ ਹਨ। ਵਿਆਲਾ ਦੇ ਸਿਰ

---

1. ਚਾਲੂਕੀਆ ਤੇ ਉਹਨਾਂ ਦੇ ਹੋਰ ਦੂਜੇ ਮੰਦਰਾਂ ਵਿੱਚ, ਅੰਤਰਾਲਾ ਦੇ ਸਾਹਮਣੇ ਥੋੜ੍ਹੇ ਜਿਹੇ ਫਰਕ ਨਾਲ ਬਣੇ ਮਹਾਂ-ਮੰਡਪਾ ਦੇ ਦੋ ਅਲੱਗ ਅਲੱਗ ਛੋਟੇ ਮਠਾਂ ਵਿੱਚ, ਜਿਨ੍ਹਾਂ ਦਾ ਮੂੰਹ ਇਕ ਦੂਜੇ ਦੇ ਸਾਹਮਣੇ ਹੁੰਦਾ ਸੀ, ਦੁਰਗਾ ਤੇ ਗਣਪਤੀ ਰੱਖੇ ਜਾਂਦੇ ਹਨ। ਪੱਲਵਾਂ-ਪਾਂਡਿਆਂ ਤੇ ਉਹਨਾਂ ਦੇ ਦੂਜੇ ਮੰਦਰਾਂ ਵਿੱਚ, ਉਹਨਾਂ ਨੂੰ ਉੱਤਰੀ ਤੇ ਦਖਣੀ ਦੇਵਕੋਸ਼ਥਾਂ ਆਲਿਆਂ ਵਿੱਚ ਜਿਹੜੇ ਅਰਧ-ਮੰਡਪਾ ਦੀਆਂ ਬਾਹਰਲੀਆਂ ਕੰਧਾਂ 'ਤੇ ਹੁੰਦੇ ਹਨ, ਰੱਖਿਆ ਜਾਂਦਾ ਹੈ।

ਉੱਤੇ ਉਪਰਲੇ ਭਾਗ ਵਿੱਚ ਛੱਜੇਦਾਰ ਬ੍ਰੈਕਟ ਹਨ। ਸਭ ਤੋਂ ਉਪਰਲੀ ਅਤੇ ਸਭ ਤੋਂ ਵਧੀ ਹੋਈ ਵਿਸ਼ੇਸ਼ ਪ੍ਰਕਾਰ ਦੀ ਪੁਸ਼ਪ-ਪੋਤੀਕਾ ਹੈ ਜਿਸ ਦਾ ਨਿਕਾਸ ਪਿਛਲੇਰੀਆਂ ਪਾਂਡਿਆਂ ਦੀਆਂ ਵੰਨਗੀਆਂ ਤੋਂ ਹੋਇਆ ਸੀ ਅਤੇ ਜਿਸ ਦਾ ਵਿਕਾਸ ਵਿਜੈਨਗਰ ਸਮੇਂ ਵਿੱਚ ਹੋਇਆ। ਅਜਿਹੇ ਹਰ ਇਕ ਇਸਤਰੀ ਰੂਪ ਵਿੱਚ ਨੱਕਾਸ਼ੇ ਥੰਮ੍ਹ ਦੇ ਬਾਹਰਲੇ ਮੱਥੇ ਉੱਤੇ ਪਲਾਈ-ਕ-ਕਲ ਜਾਂ ਪਤਲਾ ਜਿਹਾ ਕੌਲਾ ਕੱਟਿਆ ਹੋਇਆ ਹੈ, ਜਿਹੜਾ ਮੁਖ ਭਾਗ ਨਾਲ ਕੇਵਲ ਆਪਣੇ ਥੱਲੇ ਤੇ ਸਿਖਰ ਦੁਆਰਾ ਜੁੜਿਆ ਹੋਇਆ ਹੈ ਅਤੇ ਜਿਸ ਵਿੱਚ ਇਕ ਵਿਸ਼ੇਸ਼ ਥੰਮ੍ਹ ਵਾਲੇ ਸਾਰੇ ਹੀ ਲੱਛਣ ਹਨ ਜਿਸ ਦਾ ਸਿਖਰਲਾ ਪੋਤੀਕਾ, ਫੇਰ, ਪੁਸ਼ਪ-ਪੋਤੀਕਾ ਹੈ। 12 ਖੰਭੇ ਇਕ ਵਿਸ਼ੇਸ਼ ਨਵਰੰਗਾ ਦੀ ਬਾਹਰਲੀ ਲੜੀ ਬਣਾਉਂਦੇ ਹਨ ਜਿਸ ਦੇ ਚਾਰ ਸਾਧਾਰਨ ਕੇਂਦਰੀ ਥੰਮ੍ਹ ਗਾਇਬ ਹਨ। ਤਾਂ ਵੀ ਨਵਰੰਗਾ ਰੂਪ-ਰੇਖਾ ਦੀ ਉੱਚੀ-ਛੱਤ ਹੈ ਜਿਸ ਦੇ ਸਿਖਰ ਉੱਤੇ ਨੌ-ਬੰਦ ਖੱਪੇ ਹਨ ਜਿਨ੍ਹਾਂ ਵਿਚੋਂ ਅੱਠਾਂ ਨੇ ਵੱਡੇ ਕੇਂਦਰੀ ਰਾਹ ਨੂੰ ਘੇਰਿਆ ਹੋਇਆ ਹੈ। ਹਰ ਇਕ ਵਿਆਲਾ ਦੇ ਖੁਲ੍ਹੇ ਛੇਕ ਵਿੱਚ, ਪੱਥਰ ਦੇ ਟੁਕੜੇ ਨੂੰ ਬੜੀ ਨਿਪੁੰਨਤਾ ਨਾਲ ਇਕ ਗੋਲ ਗੇਂਦ ਦੀ ਸ਼ਕਲ ਵਿੱਚ ਕੱਟਿਆ ਗਿਆ ਹੈ ਜਿਸ ਨੂੰ ਅੰਦਰ ਰੇੜ੍ਹਿਆ ਜਾ ਸਕਦਾ ਹੈ ਪਰ ਇਸ ਨੂੰ ਬਾਹਰ ਨਹੀਂ ਕੱਢਿਆ ਜਾ ਸਕਦਾ। ਇਹ ਕਾਰੀਗਰਾਂ ਦੀ ਬੁੱਤ-ਤਰਾਸ਼ੀ ਦੀ ਇਕ ਹੋਰ ਵਿਸ਼ੇਸ਼ਤਾ ਹੈ ਜਿਹੜੇ ਵਿਜੈਨਗਰ ਦੇ ਵਿਆਲਾ ਥੰਮ੍ਹਾਂ ਵਿੱਚ ਆਮ ਹੈ। 12 ਖੰਭਿਆਂ ਵਿਚੋਂ ਹਰ ਇਕ ਉੱਤੇ ਰਾਸ਼ੀ-ਚੱਕਰ ਦੀ ਇਕ ਇਕ ਰਾਸ਼ੀ ਦੇ ਚਿੰਨ੍ਹ ਦਾ ਨਿਯਮਕ ਤਰਤੀਬ ਵਿੱਚ ਚਿੱਤਰ ਹੈ ਤੇ ਏਸੇ ਲਈ ਇਹਨਾਂ ਨੂੰ ਰਾਸ਼ੀ-ਥੰਮ੍ਹ ਕਿਹਾ ਜਾਂਦਾ ਹੈ। ਥੰਮ੍ਹਾਂ ਨੂੰ ਇਸ ਤਰ੍ਹਾਂ ਤਰਤੀਬ ਦਿੱਤੀ ਗਈ ਹੈ ਕਿ ਸੂਰਜ ਦੀਆਂ ਕਿਰਨਾਂ ਹਰ ਇਕ ਥੰਮ੍ਹ ਉੱਤੇ, ਵਾਰੀ ਵਾਰੀ ਸੂਰਜ ਦੇ ਆਧਾਰ ਉੱਤੇ ਬਣੇ ਬਾਰਾਂ ਮਹੀਨਿਆਂ ਦੇ ਕ੍ਰਮ ਅਨੁਸਾਰ ਪੈਂਦੀਆਂ ਹਨ। ਮੰਡਪਾ ਦੇ ਫ਼ਰਸ਼ ਉੱਤੇ, ਜਿਸ ਦੇ ਦੁਆਲੇ 12 ਥੰਮ੍ਹ ਹਨ, ਝੁਕਵੀਆਂ ਲੀਕਾਂ ਵਾਲਾ ਇਕ ਵੱਡਾ ਦਾਇਰਾ ਉੱਕਰਿਆ ਹੋਇਆ ਹੈ ਜਿਸ ਤੋਂ ਥੰਮ੍ਹਾਂ ਰਾਹੀਂ ਪੈਣ ਵਾਲੇ ਪਰਛਾਵੇਂ ਦਾ ਪਤਾ ਲਗਦਾ ਹੈ ਜਦੋਂ ਤਿੰਨ, ਉੱਤਰੀ, ਪੂਰਬੀ ਅਤੇ ਦੱਖਣੀ ਦੁਆਰ-ਰਾਹਾਂ ਵਿਚੋਂ ਕਿਸੇ ਇਕ ਰਾਹੀਂ ਸੂਰਜ ਦੀਆਂ ਕਿਰਨਾਂ ਥੰਮ੍ਹਾਂ ਉੱਤੇ ਪੈਂਦੀਆਂ ਹਨ। ਇਹ ਸ਼ਿਲਪ-ਕਲਾ ਅਤੇ ਤਾਰਾ-ਵਿਗਿਆਨ ਦਾ ਬੜਾ ਨਾਯਾਬ ਜੁੱਟ ਹੈ। ਰੰਗਾ-ਮੰਡਪਾ ਥੰਮ੍ਹਾਂ ਦੇ ਦਾਇਰੇ ਤੋਂ ਬਾਹਰਲੇ ਰਾਹ ਅਤੇ ਉਹਨਾਂ ਥੰਮ੍ਹਾਂ ਤੇ ਬਾਹਰਲੀ ਕੰਧ ਵਿਚਲੇ ਰਾਹ ਉੱਪਰ ਛੱਤ ਹੈ ਜਿਹੜੀ ਉਪਰ ਨੂੰ ਉਠ ਰਹੇ ਦੋ ਪੜਾਵਾਂ ਦੀ ਬਣੀ ਹੋਈ ਹੈ ਜਿਸ ਵਿਚੋਂ ਹਰ ਇਕ ਦੀ ਬਾਹਰ ਵਾਰ ਢਲਾਣ ਹੈ ਜਦ ਕਿ ਕੇਂਦਰੀ ਰੰਗਾ-ਮੰਡਪਾ ਦੀ ਅੰਦਰਲੀ ਛੱਤ ਨੂੰ ਰੌਸ਼ਨਦਾਨ ਦੇ ਰੂਪ ਵਿੱਚ ਹੋਰ ਉੱਚਾ ਕੀਤਾ ਗਿਆ ਹੈ। ਚੰਗੀ ਤਰ੍ਹਾਂ ਮੀਂਹ ਵਿੱਚ ਡੁੱਬਣ ਵਾਲੇ ਇਸ ਖੇਤਰ ਵਿਚ ਛੱਤਣ ਦੀ ਕਿਰਿਆ ਇਸ ਤਰ੍ਹਾਂ ਵਿਉਂਤੀ ਜਾਂਦੀ ਹੈ ਕਿ ਬਾਹਰ ਨੂੰ ਢਲਾਣ ਵਾਲੇ ਲੰਬੇ ਪੱਥਰਾਂ ਨੂੰ ਜੋੜ ਕੇ ਨਾਲੀ ਬਣਾਈ ਜਾਂਦੀ ਹੈ। ਹਰ ਦੋ ਨਾਲੀਆਂ ਦੇ ਨਾਲ ਲਗਵੇਂ ਸਮਾਂਤਰ ਸਿਰਿਆਂ ਨੂੰ ਨਾਲੀ ਬਣਾਉਣ ਵਾਲੇ ਪੱਥਰਾਂ ਨੂੰ ਉਲਟਾ ਕੇ ਛਜਲੀ ਵਾਂਗ ਢਕਿਆ ਜਾਂਦਾ ਹੈ। ਇਹ ਵਿਧੀ ਇਸ ਖੇਤਰ ਦੇ ਬਹੁਤ ਸਾਰੇ ਮੰਦਰਾਂ ਵਿੱਚ ਅਤੇ ਘਾਟਾਂ ਦੇ ਦੂਜੇ ਪਾਸੇ ਪੱਛਮੀ ਤਟ-ਵਰਤੀ ਖੇਤਰ ਵਿੱਚ ਆਪਣਾਈ ਹੋਈ ਮਿਲਦੀ ਹੈ। ਰੰਗਾ ਵਿੱਚ ਅਤੇ ਘਾਟਾਂ ਦੇ ਦੂਜੇ ਪਾਸੇ ਪੱਛਮੀ ਤਟ-ਵਰਤੀ ਖੇਤਰ ਵਿੱਚ ਅਪਣਾਈ ਹੋਈ ਮਿਲਦੀ ਹੈ। ਰੰਗਾ ਮੰਡਪਾ ਦੀ ਅੰਦਰਲੀ ਛੱਤ ਉੱਪਰ ਦੇ ਵੱਡੇ ਕੇਂਦਰੀ ਖੱਪੇ, ਜਿਸ ਦੀ ਡੂੰਘਾਈ ਕੁਝ ਵਧੇਰੇ ਹੋਣ ਕਰਕੇ ਨਾਭੀਛੰਦਾ ਵਿਤਾਨਾ ਦਾ ਰੂਪ ਧਾਰਨ ਕਰਦਾ ਹੈ, ਉੱਪਰ ਸਪਸ਼ਟ ਰੂਪ ਵਿੱਚ ਕੰਵਲ ਦਾ ਖਿੜਿਆ ਹੋਇਆ ਉਲਟਵਾਂ ਫੁੱਲ ਹੈ ਜਿਸ ਦੀਆਂ ਬਹੁਤ ਸਾਰੀਆਂ ਲੜੀਵਾਰ ਪੱਤੀਆਂ ਹਨ ਅਤੇ ਝੁਮਕਾ-ਨੁਮਾ ਵੱਡਾ ਕੇਂਦਰੀ ਭਾਗ ਹੈ ਜਿਸ ਵਿੱਚ ਟੇਢੇ-ਮੇਢੇ ਢੰਗ ਨਾਲ ਬੈਠੇ ਚਾਰ

ਤੋਤਿਆਂ ਨੇ ਚੁੰਝਾਂ ਮਾਰ ਕੇ ਮੋਰੀਆਂ ਕਰ ਦਿੱਤੀਆਂ ਹਨ। ਇਹ ਇਕ ਨਵੀਂ ਪਰ ਮਹੱਤਵਪੂਰਨ ਵੰਨਗੀ ਹੈ ਜਿਹੜੀ ਨੱਕਾਸ਼ੀ ਹੋਈ ਪੱਟੀ ਦੀ ਥਾਂ ਕੇਂਦਰੀ ਵਿਮਾਨਾ 'ਤੇ ਟਿਕੀ ਹੋਈ ਹੈ ਜਿਸ ਵਿੱਚ ਮੁਖ ਦੇਵਤੇ ਦੀ ਮੂਰਤੀ ਹੈ ਜਿਸ ਨੂੰ ਉਪਾਸਨਾ-ਗ੍ਰਹਿ ਵਿੱਚ ਅਰਪਿਤ ਕੀਤਾ ਗਿਆ ਹੈ, ਜਿਸ ਉਪਾਸਨਾ-ਗ੍ਰਹਿ ਦੇ ਦੁਆਲੇ ਦਿਕਪਾਲਾ ਜਾਂ ਇਸ ਸਥਾਨ ਦੇ ਰਖਵਾਲੇ ਹਨ ਜਿਹੜੇ ਚਾਰੇ ਪਾਸੇ ਰੱਖੇ ਹੋਏ ਹਨ ਜਿਸ ਤਰ੍ਹਾਂ ਕਿ ਇਸ "ਚਾਲੂਕੀਅਨ" ਖੇਤਰ ਦੇ ਮੰਦਰਾਂ ਦੀਆਂ ਪਹਿਲੀਆਂ ਸ਼੍ਰੇਣੀਆਂ ਵਿੱਚ ਆਮ ਸੀ। ਰਾਸ਼ੀ ਥੰਮ੍ਹਾਂ ਦੀ ਤਰਤੀਬ ਦੇ ਸਬੰਧ ਵਿੱਚ ਕਿਹਾ ਜਾ ਸਕਦਾ ਹੈ ਕਿ 'ਰਾਸ਼ੀ' ਉਹ ਘਰ ਹਨ ਜਿਨ੍ਹਾਂ ਨੂੰ ਸੂਰਜ 12 ਮਹੀਨਿਆਂ ਦੇ ਕ੍ਰਮ ਅਨੁਸਾਰ ਦੇਖਦਾ ਹੈ। ਕੇਂਦਰੀ ਕੰਵਲ ਨੂੰ ਸੂਰਜ ਦੇ ਚਿੰਨ੍ਹ ਦੇ ਰੂਪ ਵਜੋਂ ਸਮਝਿਆ ਜਾ ਸਕਦਾ ਹੈ।

ਸਰਿੰਗੇਰੀ ਵਿਖੇ ਵਿਦਿਆ ਸ਼ੰਕਰ ਮੰਦਰ ਦੇ ਰਾਸ਼ੀ-ਮੰਡਪ ਦੀ ਅੰਦਰਲੀ ਛੱਤ ਉੱਤੇ ਖਿੜੇ ਹੋਏ ਕੰਵਲ ਦੇ ਫੁੱਲ ਦੇ ਵਿਚਕਾਰਲੇ ਹਿੱਸੇ ਦੁਆਲੇ ਟੇਢੇ-ਮੇਢੇ ਢੰਗ ਨਾਲ ਬੈਠੇ ਚਾਰ ਤੋਤੇ ਸੰਜੋਗ-ਵਸ, ਇਸ ਕਿਸਮ ਦੀਆਂ ਪਹਿਲੀਆਂ ਉਦਾਹਰਣਾਂ ਹਨ। ਉਹਨਾਂ ਦਾ ਅੰਦਾਜ਼ ਵੀ ਬੜਾ ਸੁਭਾਵਿਕ ਹੈ ਜਿਹੜਾ ਕਿ ਬੁੱਤ-ਤਰਾਸ਼ ਦੀ ਕੁਦਰਤੀ ਚੀਜ਼ਾਂ ਬਾਰੇ ਗਿਆਨ ਦੀ ਗੁਆਹੀ ਦਿੰਦਾ ਹੈ। ਪੰਛੀ (ਖਗ) ਵਿਗਿਆਨੀ ਨੂੰ ਭਾਰਤੀ ਤੋਤੇ ਦੀਆਂ ਕਿਸਮਾਂ ਦਾ ਚੇਤਾ ਹੋਵੇਗਾ ਜਿਸ ਨੂੰ ਆਮ ਤੌਰ 'ਤੇ ਲੋਰੀਕੀਤ ਕਿਹਾ ਜਾਂਦਾ ਹੈ, ਜਿਹੜਾ ਭਾਰਤੀ ਪੰਛੀਆਂ ਵਿਚੋਂ ਇਸ ਲਈ ਬੇ-ਮਿਸਾਲ ਹੈ ਕਿਉਂਕਿ ਇਸ ਨੂੰ ਚਮਗਿੱਦੜ ਵਾਂਗ ਉਲਟਾ-ਪੁਲਟਾ ਹੋ ਕੇ ਆਰਾਮ ਕਰਨ ਦੀ ਆਦਤ ਹੈ। ਇਕ ਸੰਨਿਆਸੀ ਯੋਗੀ ਲਈ, ਇਹ ਸਾਧਨਾ ਜਾਂ ਪ੍ਰਾਸ਼ਚਿਤ (ਤਪ) ਦਾ ਇਕ ਰੂਪ ਹੋ ਸਕਦਾ ਹੈ।

ਵਿਮਾਨਾ ਜਾਂ ਗਰਭਾ ਭਾਗ ਦੀ ਉਪਰ-ਉਸਾਰੀ ਅੰਤਰ-ਭਿੱਤੀ ਜਾਂ ਅੰਦਰਲੀ ਕੰਧ ਦਾ ਉੱਪਰ ਵਲ ਨੂੰ ਵਾਧਾ ਹੈ। ਇਹ ਤਿੰਨ ਉਪਰਲੇ ਤਲਾਂ ਦਾ ਉੱਚਾ ਗੋਲਾਕਾਰ ਮੀਨਾਰ ਹੈ ਜਿਹੜਾ ਉਪਾਸਨਾ ਗ੍ਰਹਿ ਉੱਪਰ ਖੜ੍ਹਾ ਹੈ, ਜਿਸਦਾ ਘੇਰਾ ਹੌਲੀ ਹੌਲੀ ਘਟਦਾ ਜਾਂਦਾ ਹੈ, ਜਿਹੜਾ ਗ੍ਰਿਵਾ ਵਿੱਚ ਖ਼ਤਮ ਹੁੰਦਾ ਹੈ, ਜਿਸਦਾ ਸਿਖਰਾ ਹੈ, ਜਿਸਦੀ ਚੋਟੀ ਉੱਤੇ ਸਤੂਪੀ ਹੈ ਜਦ ਕਿ ਅੰਤਰਾਲਾ ਦੀ ਉਪਰਲੀ ਛੱਤ ਉੱਪਰ ਇੱਕ ਵੱਡਾ ਸੁਕਾਨਾਸਾ ਹੈ ਜਿਹੜਾ ਵਿਮਾਨਾ ਦੀ ਉਪਰ-ਉਸਾਰੀ ਦੇ ਮੂਹਰਲੇ ਹਿੱਸੇ ਤੋਂ ਅੱਗੇ ਵਧਿਆ ਹੋਇਆ ਹੈ। ਇਸ ਤਰ੍ਹਾਂ ਇਹ ਚਤੁਸ਼ਾਲਾ ਵਿਮਾਨਾ ਹੈ ਜਿਸ ਦਾ ਆਦਿਤਲਾ ਸੰਧਾਰਾ ਹੈ। ਆਦਿਤਲਾ ਦੀ ਬਾਹਰਲੀ ਤੇ ਅੰਦਰਲੀ ਕੰਧ ਵਿਚਲੇ ਸੰਧਾਰਾ ਰਾਹ ਦਾ ਸਿਖਰ 'ਖਾੜੀ ਤੇ ਛਜਲੀ ਪੱਥਰ' ਦੇ ਸਿਲਸਿਲੇ ਦਾ ਬਣਿਆ ਹੋਇਆ ਹੈ ਜਿਵੇਂ ਕਿ ਸਾਹਮਣੇ ਮੰਡਪਾ ਦੇ ਅੱਧ ਉੱਪਰ ਹੈ, ਲੰਬੇ ਪੱਥਰ ਉਚਿੱਤ ਢਲਾਣ ਨਾਲ, ਦੂਜੇ ਤਲ ਦੇ ਥੱਲੇ ਤੋਂ ਨਿਕਲਦੇ ਹਨ ਜਿਸ ਨਾਲ ਕਿ ਢਲਵਾਂ ਆਲਿੰਦਾ ਬਣਦਾ ਹੈ। ਦੱਖਣੀ ਵਿਮਾਨਾਂ ਦੀ ਆਮ ਵਿਉਂਤ ਜਿਸ ਵਿੱਚ ਵਿਮਾਨ ਲਘੂ ਮਠਾਂ ਦੇ ਰੂਪ ਨਾਲ ਬਣੇ ਹੁੰਦੇ ਹਨ ਇਸ ਭਾਗ ਉੱਪਰ ਅਰਥਾਤ ਦੂਜੇ ਅਤੇ ਤੀਜੇ ਤਲ ਅਤੇ ਮੂਹਰਲੇ ਮੰਡਪ ਦੇ ਸਿਖਰ ਉੱਤੇ ਖ਼ਤਮ ਕਰ ਦਿੱਤੀ ਗਈ ਹੈ, ਨਾ ਹੀ ਉਪਰ ਉਸਾਰੀ ਦੀ ਸ਼ੈਲੀ ਸਥਾਨਕ ਹੋਇਸਲਾ ਸ਼ੈਲੀ ਪਿੱਛੇ ਤੁਰਦੀ ਹੈ। ਆਦਿਤਲਾਚਾਦਿਆ ਜਾਂ ਛੱਤ ਬਾਹਰੋਂ ਦੂਜੇ ਤਲਾ ਦੀ ਨੀਂਹ ਦੇ ਅਧਿਸਥਾਨਾ ਦੇ ਲਘੂ ਚਿਤਰਾਂ ਨਾਲ ਅੰਕਿਤ ਹੈ, ਜਿਸ ਦਾ ਹਰਮਿਆ ਖੜੇ-ਰੁਖ ਮੁੜਵੇਂ ਭਦਰਾਂ ਵਧਾਵਾਂ ਨਾਲ ਉੱਪਰ ਚੁਕਿਆ ਹੋਇਆ ਹੈ ਤੇ ਮੋੜਾਂ ਦੇ ਖੂੰਜਿਆਂ ਦੁਆਲੇ ਪਰੰਪਰਾਗਤ ਥੰਮ੍ਹਲੇ ਹਨ ਜਿਵੇਂ ਦੱਖਣੀ ਵਿਮਾਨਾ ਦੇ ਤਲਾ ਹਰਮਿਆਂ ਦੀ ਹਾਲਤ ਵਿੱਚ ਹੈ। ਤਿੰਨ ਪ੍ਰਧਾਨ ਤਲਾਂ ਦੇ ਮੁਖ ਭਦਰਾਂ ਵਿੱਚ ਤਿੰਨ ਆਲੇ ਹਨ, ਦੱਖਣ, ਪੱਛਮ ਅਤੇ ਉੱਤਰ ਵਲ ਜਦ ਕਿ ਉੱਤਰ ਉੱਤੇ ਪ੍ਰਮੁੱਖ ਸੁਕਾਨਾਸਾ

ਹੈ। ਇਸ ਦੂਜੇ ਤਲਾ-ਹਰਮੀਆਂ ਜਾਂ ਉਪਾਰੀਛਾਦੀਆ ਦਾ ਪ੍ਰਸਤਾਰਾ ਮੁੜੇ ਹੋਏ ਕਿੰਗਰਿਆਂ ਜਾਂ ਕਪੋਤਿਆਂ ਦੀਆਂ ਸੱਤ ਪੰਕਤੀਆਂ ਦਾ ਬਣਿਆ ਹੋਇਆ ਹੈ। ਤੀਜਾ ਤਲਾ ਜਿਹੜਾ ਇਸ ਤੋਂ ਜ਼ਰਾ ਕੁ ਘੱਟ ਉਚਾਈ ਦਾ ਹੈ, ਏਸੇ ਵਿਧੀ ਨੂੰ ਦੁਹਰਾਉਂਦਾ ਹੈ ਤੇ ਪੰਜ ਕਪੋਤਿਆਂ ਦੇ ਆਪਣੇ ਉਪਾਰੀਛਾਦੀਆਂ ਵਿੱਚ ਖ਼ਤਮ ਹੁੰਦਾ ਹੈ। ਇਕ ਦੇ ਉਪਰ ਦੂਜਾ ਟਿਕਿਆ ਹੋਇਆ। ਚੌਥਾ ਤਲਾ, ਜਿਹੜਾ ਹੋਰ ਵੀ ਘੱਟ ਉੱਚਾ ਹੈ ਤੇ ਉਸੇ ਸ਼ੈਲੀ ਦਾ ਹੈ ਆਪਣੇ ਉਪਰ ਤਿੰਨ ਕਪੋਤਿਆਂ ਦਾ ਉਪਾਰਛਾਦੀਆਂ ਰਖਦਾ ਹੈ। ਇਹ ਵਿਊਂਤ ਉਪਾਰੀਛਾਦੀਆਂ ਸਿਲਸਿਲੇ ਦਾ ਰੂਪਾਂਤਰ ਹੈ ਜਿਹੜਾ ਮੁਖ ਤਲਾਛਾਦੀਆ ਉੱਪਰ ਸਿਲਸਿਲੇਵਾਰ ਉੱਪਰ ਆਉਂਦਾ ਹੈ, ਇਕ ਸਪਸ਼ਟ ਪਰ ਛੋਟਾ ਜਾਂ ਸਾਧਾਰਨ ਖੱਡੇ ਵਾਲਾ ਲੰਮਾ ਤੇ ਤੰਗ ਹਿੱਸਾ ਜਿਹੜਾ ਕਿਸੇ ਦੋਹਾਂ ਵਿਚਕਾਰ ਹੈ ਜਿਸ ਤਰ੍ਹਾਂ ਕਿ ਪੂਰਬੀ ਗੰਗਾ ਅਤੇ ਕਾਲਿੰਗਾ ਦੇ ਸਮੇਂ ਦੇ ਮੰਦਰਾਂ ਵਿੱਚ ਹੈ ਪਰ ਇਹ ਉਸੇ ਦਾ ਹੀ ਸੰਸ਼ੋਧਤ ਹੈ ਜਿਸ ਵਿੱਚ ਕਿੰਗਰਿਆਂ ਦੇ ਪ੍ਰਸਪਰ ਗੁੱਟ ਉੱਚੇ ਖਾਲੀ ਥਾਂਵਾਂ ਰਾਹੀਂ ਅੱਡ ਕੀਤੇ ਗਏ ਹਨ ਤੇ ਉਹ ਤਲਾ ਹਠਮੀਆ ਬਣਾਉਂਦੇ ਹਨ। ਤੀਜੇ ਤਲ ਦੇ ਸਿਖਰ, ਜਿਸ ਉੱਤੇ ਗ੍ਰੀਹਾਂ ਪਿੰਡੀ ਜਾਂ ਗ੍ਰਿਵਾ ਦੀ ਬੁਨਿਆਦ ਹੈ, ਉੱਪਰ ਚਾਰ ਖੂੰਜਿਆਂ ਜਾਂ ਵਿਦੀਕਾਂ ਉੱਪਰ ਚਾਰ ਨੰਦੀ ਹਨ। ਗੋਲਾਕਾਰ ਗ੍ਰਿਵਾ ਮੋੜਾਂ ਕਾਰਨ ਛਾਟਾਦਰ ਸ਼ੈਲੀ ਨੂੰ ਪ੍ਰਗਟਾਉਂਦਾ ਹੈ ਜਿਵੇਂ ਹੇਠਲੇ ਤਲਾਂ ਉੱਤੇ ਹੈ ਅਤੇ ਏਸੇ ਤਰ੍ਹਾਂ ਗੁਬੰਦਨੁਮਾ ਗੋਲਾਕਾਰ ਸਿਖਰ ਵੀ ਇਸੇ ਛਾਟਦਾਰ ਸ਼ੈਲੀ ਨੂੰ ਦਰਸਾਉਂਦਾ ਹੈ। ਗ੍ਰਿਵਾ-ਸਿਖਰਾ ਜੁੱਟ ਦੇ ਚਾਰ ਮਹਾ ਨਾਸਿਕਾ ਹਨ ਜਿਹੜੇ ਚਾਰ ਪਾਸਿਆਂ 'ਤੇ ਵਧੇ ਹੋਏ ਹਨ। ਪੂਰਬੀ ਪਾਸੇ ਸਮੇਤ ਜਿੱਥੇ ਵਿਮਾਨਾ ਦਾ ਤੀਜਾ ਤਲਾ, ਮੂਹਰਲੋ ਸੁਕਾਨਾਸਾ ਦੀ ਚੋਟੀ ਉੱਪਰ ਸਪਸ਼ਟ ਰੂਪ ਵਿੱਚ ਉਪਰ ਜਾਂਦਾ ਹੈ। ਮਹਾਂ-ਨਾਸਿਕਾਂ ਵਿਚੋਂ ਹਰ ਇਕ ਵਿੱਚ ਸਾਹਮਣੇ ਵਾਲੇ ਪਾਸੇ ਵਿੱਚ ਸਜਾਵਟੀ ਮੁਖ-ਪੱਟੀ ਹੈ ਜਿਸ ਦੇ ਸਿਖਰ ਉੱਤੇ ਇਕ ਕਲਸ ਜਾਂ ਸਤੂਪੀ ਹੈ ਜਿਹੜਾ ਮੁੱਖ ਵੱਡੇ ਸਤੂਪੀ ਦੇ ਥੱਲੇ ਦੁਆਲੇ ਉੱਚਾ ਉਠਦਾ ਹੈ, ਜਿਹੜਾ (ਮੁਖ ਸਤੂਪੀ) ਸਿਖਰ ਵਿਸ਼ੇਸ਼ ਦੀ ਟੀਸੀ ਜਾਂ ਮਸਤਕ ਉੱਪਰ ਰਖਿਆ ਹੋਇਆ ਹੈ। ਪੰਜ ਦੇ ਪੰਜ ਸਤੂਪੀ ਧਾਤ ਦੇ ਹਨ ਅਤੇ ਉਹ ਇਕੱਠੇ ਮਿਲ ਕੇ ਪੰਚ ਕਲਸਾਂ ਪੱਧਤੀ ਨੂੰ ਬਣਾਉਂਦੇ ਹਨ ਜਿਹੜੀ ਪ੍ਰਾਚੀਨ ਬੋਧੀ ਸੂਤਰਾਂ ਅਨੁਸਾਰ ਦਿੱਵਿਆ ਵਿਮਾਨਾ ਦੀ ਵਿਸ਼ੇਸ਼ਤਾ ਹੋਣੀ ਚਾਹੀਦੀ ਹੈ। ਸੁਕਾਨਾਸਾ ਅੰਤਰਾਲਾ ਦੇ ਸਿਖਰ ਉੱਤੇ ਸਾਹਮਣੇ ਦੇ ਪੜਾਵਾਂ ਵਿੱਚ ਉੱਪਰ ਨੂੰ ਉਠਦਾ ਹੈ, ਹੇਠਲਾ ਹਿੱਸਾ ਦੇਹਲੀ ਸਮੇਤ ਆਇਤਾਕਾਰ ਹਰਮਿਆ ਭਾਗ ਬਣਾਉਂਦਾ ਹੈ। ਦੇਹਲੀ ਜਿਹੜੀ ਉਪਰ ਉਸਾਰੀ ਦੇ ਖੋਖਲੇ ਤਲਾਂ ਵਲ ਅੰਦਰ ਨੂੰ ਜਾਂਦੀ ਹੈ। ਇਹ ਦੂਜੇ ਤਲ ਜਾਂ ਉਪਾਸਨਾ-ਗ੍ਰਹਿ ਦੇ ਹਰਮੀਆ ਤਕ ਵੀ ਉਚਾਈ ਤੱਕ ਉਪਰ ਨੂੰ ਜਾਂਦੀ ਹੈ। ਇਸ ਦੇਹਲੀ ਉੱਪਰ ਸਲਾ ਕਿਸਮ ਦੀ ਛੱਤ ਜਾਂ ਛਾਦੀਆ, ਜਿਹੜੀ ਵਿਮਾਨਾ ਦੇ ਅਗਲੇ ਤਲਾ ਦੀ ਉਚਾਈ ਤੱਕ ਜਾਂਦੀ ਹੈ, ਮੁੜ, ਇਕ ਉੱਪਰ ਦੂਜੇ ਕਿੰਗਰਿਆਂ ਦਾ ਸਿਲਸਿਲਾ ਹੈ। ਪੂਰਬ-ਪੱਛਮ ਦੀ ਲੰਬੀ ਬਾਹੀ ਵਾਲੀ ਸੁਕਾਨਾਸਾ ਦੀ ਇਕ ਤੋਰਾਨਾ ਮੁਖ-ਪੱਟੀ ਹੈ ਜਿਹੜੀ ਇਸ ਦਾ ਮੂਹਰਲਾ ਪਾਸਾ ਬਣਦੀ ਹੈ ਜਿਸ ਦਾ ਚੁਗਾਠ ਵਾਲਾ ਦੁਆਰ-ਮੂੰਹ ਹੈ ਜਿਹੜਾ ਹੇਠਲੇ ਆਇਤਾਕਾਰ ਮੱਥੇ ਦੀ ਦੇਹਲੀ ਵਿੱਚ ਜਾਂਦਾ ਹੈ ਅਤੇ ਨ੍ਰਿਤ ਕਰ ਰਹੇ ਸ਼ਿਵ ਦਾ ਨੱਕਾਸ਼ਿਆ ਹੋਇਆ ਚਿਤਰ ਮਹਿਰਾਬ ਵਿੱਚ ਹੈ ਜਿਹੜਾ ਸੁਕਾਨਾਸਾ ਦੇ ਉਪਰਲੇ ਜਾਂਦੇ ਛੱਤ ਵਾਲੇ ਹਿੱਸੇ ਦੇ ਸਾਹਮਣੇ ਹੈ। ਇਹ ਇਕ ਅਜਿਹੀ ਵਿਸ਼ੇਸ਼ਤਾ ਹੈ ਜਿਹੜੀ ਚਾਲੂਕੀਅਨ ਮੰਦਰਾਂ ਅਤੇ ਉੱਤਰੀ ਇਲਾਕਿਆਂ ਦੇ ਮੰਦਰਾਂ ਵਿੱਚ ਆਮ ਮਿਲਦੀ ਹੈ। ਵਿਮਾਨਾ ਦੀ ਉਪਰ-ਉਸਾਰੀ ਦਾ, ਜਿਸ ਦਾ ਅੰਦਰਲਾ ਭਾਗ ਖੋਖਲਾ ਹੈ, ਬਾਹਰਲਾ ਹਿੱਸਾ ਨੱਕਾਸ਼ੇ ਹੋਏ ਪੱਥਰ ਦਾ ਸਿਲਸਿਲਾ ਹੈ ਜਿਸ ਨੂੰ ਅੰਦਰ ਬਣੀ ਪੱਥਰ ਦੀ ਪੈੜ, ਜਿਹੜੀ ਭੱਦੀ ਤਰ੍ਹਾਂ ਨਾਲ ਕੱਟੇ ਹੋਏ ਪੱਥਰ ਦੇ ਸਿੱਧੇ ਤੇ ਆਡੇ-ਦਾ ਥੰਮ੍ਹੀਆਂ ਤੇ ਸ਼ਤੀਰੀਆਂ ਦੀ ਬਣੀ ਹੋਈ ਹੈ, ਟੇਕ ਦਿੰਦੀ

ਹੈ। ਇਹ ਇਕ ਅਜਿਹੀ ਵਿਸ਼ੇਸ਼ਤਾ ਹੈ ਜਿਹੜੀ ਦੱਖਣ ਵਿੱਚ ਹੋਰ ਕਿਧਰੇ ਨਹੀਂ ਮਿਲਦੀ।

ਇਸ ਤਰ੍ਹਾਂ ਇਹ ਬੇ-ਮਿਸਾਲ ਮੰਦਰ, ਜਿਹੜਾ ਇਕ ਜ਼ੋਰਦਾਰ ਤਜਰਬਾ ਹੈ, ਜਿਸ ਵਿੱਚ ਦੂਰੋਂ-ਨੇੜੋਂ ਲਈਆਂ ਗਈਆਂ ਅਤੇ ਚਤੁਰਾਈ ਨਾਲ ਇਕ-ਸੁਰ ਕੀਤੀਆਂ ਵਿਸ਼ੇਸ਼ਤਾਵਾਂ ਦਾ ਰਲਾ ਇਕ ਲਾ-ਜਵਾਬ ਵਿਉਂਤ ਅਤੇ ਉਚਾਈ ਦੀ ਰੂਪ-ਰੇਖਾ ਨਾਲ ਕੀਤਾ ਸੀ ਵਿਜੈਨਗਰ ਦੀ ਵੱਡੇ ਗੁਣ ਵਾਲੀ ਪਹਿਲੀ ਦਿਲਚਸਪ ਰਚਨਾ ਹੈ। ਸੰਕਲਪ ਇਹ ਸੀ ਕਿ ਇਸ ਨੂੰ ਭਿੰਨ ਭਿੰਨ ਸ਼ਿਲਪੀ ਸ਼ੈਲੀਆਂ ਦਾ, ਸ਼ਿਲਪ ਕਲਾ ਵਿੱਚ ਵੀ ਇਸ ਦੀ ਉਦਾਰ-ਚਿੱਤਤਾ ਸਮੇਤ, ਆਤਮਿਕ ਗੁਰੂ ਦੀ ਮਹੱਤਤਾ ਨੂੰ ਮੁਖ ਰੱਖ ਕੇ ਜਿਸ ਦਾ ਸ਼ਾਹੀ ਵੰਸ਼ ਅਤੇ ਪਵਿੱਤਰ ਸਥਾਨ ਦੇ ਮੁਖੀ ਇਕੋ ਜਿਹਾ ਸਤਿਕਾਰ ਕਰਦੇ ਸਨ, ਇਕ ਸਰਵ-ਵਿਆਪਕ ਮਿਸ਼ਰਣ ਬਣਾਇਆ ਜਾਵੇ।

ਹੰਪੀ ਵਿਚਲੇ ਮੰਦਰਾਂ ਵਿੱਚੋਂ, ਜਿਨ੍ਹਾਂ ਵਿੱਚ ਲਗਭਗ ਦੱਖਣੀ ਸ਼੍ਰੇਣੀ ਦੀਆਂ ਵਿਸ਼ੇਸ਼ਤਾਵਾਂ ਨੂੰ ਅਪਣਾਇਆ ਗਿਆ ਹੈ, ਵਿਥਾਲਾ ਮੰਦਰ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਜਿਹੜਾ ਉਥੇ ਸਭ ਤੋਂ ਵੱਡਾ ਹੈ। ਅਸਲ ਵਿਚ ਇਹ ਇਕ ਮਹਾਨ ਸਮੂਹ ਹੈ ਜਿਸ ਨੂੰ ਇਕੋ ਸਮੇਂ ਵਿਉਂਤਿਆ ਤੇ ਬਣਾਇਆ ਗਿਆ। ਜਿਸ ਵਿੱਚ ਵਿਮਾਨਾ ਹਨ, ਧੁਰੇ ਉੱਤੇ ਮੰਡਪ ਹਨ, ਗਰੁੜ-ਮੰਡਪ ਹੈ, ਕਲਿਆਣਾ-ਮੰਡਪ ਸਮੇਤ ਦੂਜੇ ਮੰਡਪ ਹਨ, ਮਠ ਪਰਾਕਾਰਾ ਅਤੇ ਗੋਪੁਰਾ ਹਨ। ਇਸ ਨੂੰ 1513 ਵਿੱਚ ਕ੍ਰਿਸ਼ਨਦੇਵ ਰਾਇਆ ਨੇ ਬਣਾਉਣਾ ਸ਼ੁਰੂ ਕੀਤਾ ਅਤੇ ਸ਼ਾਇਦ ਉਦੋਂ ਤੀਕ ਵੀ ਇਹ ਪੂਰਾ ਨਹੀਂ ਸੀ ਹੋਇਆ ਜਦੋਂ 1565 ਵਿੱਚ ਸਾਮਰਾਜ ਦਾ ਪਤਨ ਹੋਇਆ ਜਿਸ ਪਿਛੋਂ ਰਾਜਧਾਨੀ ਬਦਲ ਕੇ ਪੇਨੂੰਕੋਂਡਾ ਵਿਖੇ ਚਲੀ ਗਈ ਸੀ।

ਵਿਜੈਨਗਰ ਦੇ ਸਾਰੇ ਮੰਦਰਾਂ ਵਿਚਲੇ ਮੰਡਪ ਤੇ ਗੋਪੁਰਾ ਆਪਣੇ ਵੱਡੇ ਆਕਾਰ ਕਾਰਨ ਸ਼ਾਨਦਾਰ ਹਨ। ਮੰਡਪ ਅਕਸਰ ਹਜ਼ਾਰ-ਥੰਮ੍ਹਾਂ ਵਾਲੀ ਕਿਸਮ ਦੇ ਹਨ। ਥੰਮ੍ਹਾਂ ਤੇ ਥੰਮ੍ਹਲਿਆਂ ਦੇ ਧੁਰੇ ਸ਼ਾਨਦਾਰ ਹਨ। ਸਿਖਰਲੀ ਸਿਲ ਦਾ ਹੇਠਲਾ ਹਿੱਸਾ, ਪਾਲੀ, ਜਿਹੜਾ ਪੱਲਵਾਂ ਤੇ ਪਹਿਲੇ ਚੋਲਾ ਮੰਦਰਾਂ ਵਿੱਚ ਸਾਦਾ ਕਾਰਨਿਸ ਦੀ ਢਾਲ ਸੀ ਅਤੇ ਪਿਛਲੇ ਚੋਲਾ-ਸਮੇਂ ਵਿੱਚ ਕਿਨਾਰੇਦਾਰ ਪੱਤੀਆਂ ਵਿੱਚ ਕੱਟਿਆ ਗਿਆ ਸੀ, ਹੋਰ ਵਧੇਰੇ ਪੰਖੜੀਆਂ ਵਾਲੇ ਫੁੱਲ, 'ਇਦਾਲ' ਦੀ ਸ਼ਕਲ ਧਾਰਨ ਕਰ ਗਿਆ। ਤੋੜਾ ਪੁਸ਼ਪ-ਪੋਤੀਕਾ ਦੀ ਸ਼ਕਲ ਧਾਰਨ ਕਰਦਾ ਹੈ ਜਿਹੜੀ ਕਿ ਵਿਜੈਨਗਰ ਸ਼ੈਲੀ ਦੀ ਵਿਸ਼ੇਸ਼ਤਾ ਹੈ ਜਿਸ ਵਿੱਚ ਦੋਹਰੀ-ਮੁੜੀ ਬਾਹੀ ਮੁੱਖ ਹਿੱਸੇ 'ਤੋਂ ਨਿਕਲ ਕੇ ਅੱਗੇ ਵਧਦੀ ਹੈ ਅਤੇ ਖੁਲ੍ਹੇ ਸਿਰੇ ਉੱਤੇ ਕਿਨਾਰੇਦਾਰ ਰੂਪ ਧਾਰਨ ਕਰਦੀ ਹੈ ਜਿਵੇਂ ਮੂਧੀਆਂ ਪੰਖੜੀਆਂ ਹੋਣ ਜਿਸ ਦੇ ਕੇਂਦਰ ਉੱਤੇ ਗੋਲਾਕਾਰ ਮੁੱਢਲੇ-ਰੂਪ ਦੀ ਡੋਡੀ ਹੋਵੇ। ਹੇਠ ਵਲ ਨੂੰ ਮੁੜੀ ਹੋਈ ਟਾਹਣੀ ਦੇ ਹੇਠਾਂ ਇਕ ਲੇਟਵੇਂ-ਰੁੱਖ ਦੀ ਜੋੜਨ ਵਾਲੀ ਛੜ ਹੈ ਜਿਹੜੀ ਖੁੱਲ੍ਹੇ ਸਿਰੇ ਨੂੰ ਮੁਖ ਹਿੱਸੇ ਨਾਲ ਜੋੜਦੀ ਹੈ। ਵਿਮਾਨਾਂ, ਗੋਪੁਰਾ ਤੇ ਮੰਡਪਾਂ ਦੀ ਕੰਧ ਦੇ ਆਲਿਆ ਵਿੱਚ ਕੁੰਭਾ ਪੰਜਾਰਾ ਚਿੰਨ੍ਹਾਂ ਨੂੰ ਵਧੇਰੇ ਵਿਸਤਾਰਿਆ ਤੇ ਸ਼ਿੰਗਾਰਿਆ ਗਿਆ ਹੈ। ਕਾਰਨਿਸ, ਜਿਹੜਾ ਹੁਣ ਤੀਕ ਮੋਟਾ ਅਤੇ ਹੇਠਾਂ ਨੂੰ ਝੁਕਿਆ ਹੋਇਆ ਸੀ, ਵੱਡਾ, ਵਧੇਰੇ ਪਤਲਾ ਅਤੇ ਦੂਹਰੇ ਮੋੜ ਵਾਲਾ ਬਣ ਜਾਂਦਾ ਹੈ ਅਤੇ ਦੂਰ ਤੱਕ ਅੱਗੇ ਨੂੰ ਵਧਦਾ ਹੈ, ਅਕਸਰ ਪੱਥਰ ਵਿੱਚ, ਇਸ ਨੂੰ ਟੇਕ ਦੇ ਰਹੇ ਲੱਕੜੀ ਦੀਆਂ ਡਾਟਾਂ ਦੇ ਢਾਂਚੇ ਦੀ ਕੀਤੀ ਹੋਈ ਨਕਲ ਨੂੰ ਪ੍ਰਗਟਾਉਂਦਾ ਹੈ। ਮੰਡਪਾਂ ਦੀ ਹਾਲਤ ਵਿੱਚ, ਕਾਂਚੀਪੁਰਮ ਵਿਖੇ ਵਰਾਦਾਰਾਜਾ ਦੇ ਕਲਿਆਣ ਮੰਡਪਾਂ ਵਾਂਗ, ਜਿਹੜੀ ਇਸ ਕਿਸਮ ਦੀ ਸਭ ਤੋਂ ਵਧੀਆ ਉਦਾਹਰਣ ਹੈ, ਕਪੋਟੇ ਦੇ ਖੂੰਜਿਆਂ ਉੱਤੇ ਹੇਠਾਂ ਨੂੰ ਲਟਕ ਰਹੀਆਂ ਪੱਥਰ ਦੀਆਂ ਵੱਡੀਆਂ ਲੜੀਆਂ ਹਨ ਜਿਹੜੀਆਂ ਖੂੰਜੇ ਵਾਲੇ ਪੱਥਰ ਦੇ

ਟੁਕੜੇ ਸਮੇਤ, ਜਿਸ ਨਾਲ ਇਹ ਲਟਕ ਰਹੀਆਂ ਹਨ, ਇਕੋ ਪੱਥਰ ਵਿਚੋਂ ਕੱਟੀਆਂ ਗਈਆਂ ਹਨ। ਇਹ ਮੰਡਪ, ਕਲਿਆਣਾ ਜਾਂ ਉਤਸਵ-ਮੰਡਪ, ਸਖਤ ਪੱਥਰ ਨਾਲ ਵਧੀਆ ਤੇ ਪੇਚੀਦਾ ਤਰ੍ਹਾਂ ਨਾਲ ਬਣੀਆਂ ਥੰਮ੍ਹਾਂ ਦੀਆਂ ਪਾਲਾਂ ਕਾਰਨ ਪ੍ਰਸਿੱਧ ਹਨ। ਕੁਝ ਥੰਮ੍ਹ ਛੋਟੇ ਖੰਭਿਆਂ ਦੀਆਂ ਲੜੀਆਂ ਸਮੇਤ ਮੁਖ ਕੇਂਦਰੀ ਧੁਰੇ ਦੁਆਲੇ ਕੱਟੇ ਹੋਏ ਹਨ ਜਾਂ ਉਹਨਾਂ ਉੱਤੇ ਵੱਡੇ ਜਾਨਵਰਾਂ ਦੀਆਂ ਮੂਰਤੀਆਂ ਜਾਂ ਬੁੱਤ ਹਨ ਜਿਹੜੇ ਸਾਰੇ ਇਕ-ਪੱਥਰੀ ਸ਼ੈਲੀ ਦੇ ਹਨ। ਅਨੀਓਟੀਕੱਲ ਜਿਵੇਂ ਉਹਨਾਂ ਨੂੰ ਕਿਹਾ ਜਾਂਦਾ ਹੈ, ਵਿਜੈਨਗਰ ਸ਼ੈਲੀ ਦੀ ਵਿਸ਼ੇਸ਼ਤਾ ਹੈ। ਪੱਥਰ ਦੇ ਵਿਮਾਨਾਂ ਜਾਂ ਗੋਪੁਰਾਂ ਦੀ ਉਪਰ-ਉਸਾਰੀ ਇੱਟ ਤੇ ਗਾਰੇ ਦੀ ਹੈ, ਅਕਸਰ ਅੰਦਰ ਲਕੜ ਵਰਤੀ ਗਈ ਹੈ ਜੋ ਉਹ ਛੱਜਾ-ਨੁਮਾ ਜਾਂ ਕਦਾਲੀਕਾ-ਕਰਾਨਾ ਰੂਪ ਵਿੱਚ ਨਹੀਂ ਬਣਾਏ ਗਏ ਹਨ। ਅਜਿਹੇ ਵੱਡੇ ਗੋਪੁਰਾ ਪਹਿਲਾਂ ਤੋਂ ਹੀ ਮੌਜੂਦ ਮਹੱਤਵਪੂਰਨ ਮੰਦਰ-ਸਮੂਹਾਂ ਦੇ ਬਾਹਰਲੇ ਪਰਾਕਾਰਾ ਵਿੱਚ ਜੋੜੇ ਗਏ ਸਨ ਅਤੇ ਇਹਨਾਂ ਨੂੰ ਗਈਆਗੋਪੁਰਮ ਕਿਹਾ ਜਾਂਦਾ ਹੈ ਤੇ ਕਦੇ ਕਦੇ ਇਹ 11-ਛੱਤੇ ਉੱਚੇ ਹੁੰਦੇ ਹਨ ਜਿਵੇਂ ਕਾਂਚੀ ਵਿਖੇ ਏਕਮਰਨਨਾਥਾ ਵਿੱਚ, ਤਿਰੁਵੰਨਾਮਾਲਾਈ ਵਿਖੇ ਅਰੁਨਚਲ ਵਿੱਚ (ਉੱਤਰੀ ਅਰਕਾਟ ਜ਼ਿਲ੍ਹਾ) ਅਤੇ ਕਾਲਾਹਸਤੀ (ਚਿਤੂਰ ਜ਼ਿਲ੍ਹਾ) ਵਿਖੇ ਵੱਡੇ ਸ਼ਿਵ ਮੰਦਰ ਵਿੱਚ ਜਿਨ੍ਹਾਂ ਸਾਰਿਆਂ ਨੂੰ ਮਹਾਨ ਸਮਰਾਟ ਕ੍ਰਿਸ਼ਨਦੇਵ ਰਾਇਆ (1502-1529) ਨੇ ਬਣਾਇਆ।

ਵਿੱਥਾਲਾ ਮੰਦਰ ਸਮੂਹ, ਇੱਟਾਂ-ਪੱਥਰਾਂ ਦੀ ਬਣੀ ਇਕ ਉੱਚੀ ਕੰਧ ਵਾਲੀ ਚਾਰ-ਦੀਵਾਰੀ ਅੰਦਰ ਬਣਿਆ ਹੋਇਆ ਹੈ ਜਿਸ ਦੇ ਪੂਰਬ, ਦੱਖਣ ਤੇ ਉੱਤਰ ਉੱਤੇ ਤਿੰਨ ਗੋਪੁਰਾ ਪ੍ਰਵੇਸ਼-ਦੁਆਰ ਹਨ। ਇਸ ਵਿੱਚ ਧੁਰੇ ਉੱਤੇ ਪੂਰਨ ਮੰਡਪਾ ਵੀ ਹਨ ਅਤੇ ਸਹਾਇਕ ਮਠ ਵੀ। ਧੁਰੇ ਉਪਰਲੀ ਲੜੀ ਵਿਮਾਨਾਂ ਦੀ ਬਣੀ ਹੋਈ ਹੈ ਜਿਨ੍ਹਾਂ ਦੇ ਸਾਹਮਣੇ ਇਕ ਸਜੇ ਹੋਏ ਚਬੂਤਰੇ ਉੱਤੇ ਮੰਡਪਾ ਹਨ ਜਿਹੜੇ ਆਦਮੀਆਂ, ਘੋੜਿਆਂ, ਹਮਸਾ ਅਤੇ ਛੋਟੇ ਮਠ-ਚਿੰਨ੍ਹਾਂ ਦੀਆਂ ਸਜਾਵਟੀ ਪੱਟੀਆਂ ਨਾਲ ਨੱਕਾਸ਼ੇ ਹੋਏ ਹਨ। ਮੂਹਰੇ ਅਗਰ-ਮੰਡਪਾ ਤੱਕ ਜਾ ਰਹੀਆਂ ਪੌੜੀਆਂ ਦੇ ਦੋਨੋਂ ਪਾਸਿਆਂ ਉੱਤੇ ਪੱਥਰ ਦੇ ਵੱਡੇ ਵੱਡੇ ਹਾਥੀ ਹਨ। ਅਗਰ-ਮੰਡਪਾ ਦੇ ਆਪਣੇ ਇਕ-ਪੱਥਰੇ ਵੱਡੇ ਥੰਮ੍ਹ ਹਨ, ਨੱਕਾਸ਼ੀਆਂ ਹੋਈਆਂ ਥੰਮ੍ਹਲੀਆਂ ਹਨ, ਵੱਡੇ ਵਿਆਲਾ ਹਨ ਜਿਨ੍ਹਾਂ ਦੀਆਂ ਪਿੱਠਾਂ ਉੱਤੇ ਸਵਾਰ ਬੈਠੇ ਹਨ। ਵੱਡੇ ਕਮਰੇ ਦੇ ਸਾਹਮਣੇ ਤੇ ਪਾਸਿਆਂ ਉੱਤੇ ਵਿਆਲਾ ਹਨ ਜਿਨ੍ਹਾਂ ਦੀਆਂ ਪਿੱਠਾਂ ਉੱਤੇ ਸਵਾਰ ਬੈਠੇ ਹਨ। ਵੱਡੇ ਕਮਰੇ ਦੇ ਸਾਹਮਣੇ ਤੇ ਪਾਸਿਆਂ ਉੱਤੇ ਸਲੀਬ-ਨੁਮਾ ਵਿਸਤਾਰ ਹਨ। ਸ਼ਤੀਰੀਆਂ ਉੱਤੇ ਰਾਮਾਇਣ ਤੋਂ ਲਏ ਚਿਤਰ ਹਨ। ਵਿਮਾਨਾ ਦੀ ਉਪਰ-ਉਸਾਰੀ ਇੱਟਾਂ ਨਾਲ ਕੀਤੀ ਗਈ ਹੈ। ਆਦਿਤਲਾ ਦਾ ਹਰਾ, ਮੂਹਰਲੇ ਮੰਡਪਾਂ ਦੇ ਸਿਖਰਾਂ ਉੱਤੇ ਫੈਲਿਆ ਹੋਇਆ ਹੈ। ਅਗਰ-ਮੰਡਪਾ ਦੇ ਸ਼ਾਹਮਣੇ ਗਰੁੜ-ਮੰਡਪ ਹੈ ਜਿਹੜਾ ਇਕ ਛੋਟਾ ਵਿਮਾਨਾ ਹੈ ਜਿਹੜਾ ਮੰਦਰ-ਕਾਰ ਜਾਂ ਪੱਥਰ ਦੇ ਪਹੀਆਂ ਉਤੇ ਬਣੇ ਰਥ ਦੇ ਰੂਪ ਵਿੱਚ ਬਣਿਆ ਹੋਇਆ ਹੈ। ਮੂਹਰਲੇ ਵਿਹੜੇ ਦੇ ਉੱਤਰ ਬੰਨੀ ਅੰਮਾਨ ਮਠ ਹੈ ਜਦ ਕਿ ਦੱਖਣ ਉੱਤੇ ਇਕ ਸੁੰਦਰ ਭਾਵੇਂ ਛੋਟਾ ਕਲਿਆਣ-ਮੰਡਪਾ ਹੈ। ਸਿਹਨ ਵਿੱਚ ਦੂਜੇ ਸਹਿਗਾਮੀ ਦੇਵਤਿਆਂ ਲਈ ਮਠ ਵੀ ਹਨ। ਕ੍ਰਿਸ਼ਨ ਮੰਦਰ, ਜਿਸ ਨੂੰ ਕ੍ਰਿਸ਼ਨਦੇਵ ਰਾਇਆ ਨੇ 1513 ਵਿੱਚ ਬਣਾਇਆ, ਇਕ ਹੋਰ ਸੁੰਦਰ ਮੰਦਰ-ਸਮੂਹ ਹੈ ਜਿਸ ਦੇ ਆਮ ਵਾਂਗ ਸਹਾਇਕ ਮਠ, ਮੰਡਪਾ, ਥੰਮ੍ਹਾਂ ਵਾਲੇ ਮਾਲਿਕਾ ਅਤੇ ਗੋਪੁਰਾ ਹਨ।

ਹੰਪੀ ਵਿਖੇ ਪਟਾਭੀਰਾਮਾ ਮੰਦਰ ਇਸ ਕਿਸਮ ਦਾ, ਇਕ ਹੋਰ ਵੱਡਾ ਮੰਦਰ-ਸਮੂਹ ਹੈ। ਅਛੂਤਾ ਰਾਇ (1530-1542) ਦਾ ਬਣਾਇਆ ਇਹ ਮੰਦਰ ਆਪਣੇ ਵੱਡੇ ਆਕਾਰ ਅਤੇ ਵੱਡੇ

ਅਨੁਪਾਤਾਂ ਕਾਰਣ ਪ੍ਰਸਿੱਧ ਹੈ। 1539 ਵਿੱਚ ਬਣਿਆ ਅਛੂਤਾ ਰਾਇ ਮੰਦਰ ਇਕ ਹੋਰ ਵੱਡੀ ਇਮਾਰਤ ਹੈ ਜਿਹੜੀ ਗੋਪੁਰਾ ਅਤੇ ਇਕ ਅੱਮਾਨ ਮਠ, ਮੰਡਪਾਂ ਅਤੇ ਮਠਾਂ ਸਮੇਤ ਦੋਹਰੇ ਪਰਾਕਾਰਾ ਅੰਦਰ ਹੈ ਜਿਸਨੂੰ ਪ੍ਰਸਿੱਧ ਵਿੱਥਾਲਾ ਮੰਦਰ ਦੀਆਂ ਲੀਹਾਂ ਉੱਤੇ ਵਿਉਂਤਿਆ ਗਿਆ ਹੈ ਭਾਵੇਂ ਇਹ ਉਸ ਸ਼ਾਨਦਾਰ ਰਚਨਾ ਦੇ ਬਰਾਬਰ ਨਹੀਂ ਹੈ। ਫਿਰ ਵੀ ਇਸ ਦੇ ਥੰਮ੍ਹ ਸੁੰਦਰ ਹਨ ਅਤੇ ਇਸ ਵਿੱਚ ਕੁਝ ਵਧੀਆ ਮੂਰਤੀਆਂ ਹਨ।

ਹੰਪੀ ਨੂੰ ਜਾਂਦੇ ਰਾਹ ਉੱਤੇ, ਹੋਸਪੇਟ ਦੇ ਨੇੜੇ, ਅਨੰਨਤਾਸਾਇਨ-ਗੁੱਡੀ ਵਿਖੇ, ਅਨੰਨਤਾਸਾਇਨ ਮੰਦਰ ਇਕ ਵੱਡੇ ਚੌਕੋਰ ਵਿਮਾਨਾ ਦੀ ਉਦਾਹਰਣ ਹੈ ਜਿਸ ਦੀ ਉਪਰ-ਉਸਾਰੀ ਇੱਟਾਂ ਦੀ ਹੈ ਤੇ ਜਿਸ ਦਾ ਵਿਸ਼ਾਲ ਸਲਾ ਸਿਖਰਾ ਹੈ। ਇਸ ਦਾ ਧੁਰੇ ਉੱਤੇ ਇਕ ਵੱਡੇ ਥੰਮ੍ਹਾਂ ਵਾਲੇ ਮੰਡਪਾ ਰਾਹੀਂ ਵਿਸਤਾਰ ਕੀਤਾ ਗਿਆ ਹੈ ਅਤੇ ਇਸ ਦੇ ਆਲੇ-ਦੁਆਲੇ ਬਾਹਰਲੇ ਘੇਰੇ ਦੇ ਦੂਜੇ ਮੰਡਪ ਅਤੇ ਇਕ ਅਮਾਨ ਮਠ ਹੈ। ਇਹ ਸਭ ਇਕ ਵੱਡੇ ਗੋਪੁਰਾ ਵਾਲੇ ਪਰਾਕਾਰਾ ਅੰਦਰ ਵਲਿਆ ਹੋਇਆ ਹੈ। ਜਾਣਕਾਰੀ ਅਨੁਸਾਰ, ਇਹ ਸਲਾ ਕਿਸਮ ਦਾ ਸਭ ਤੋਂ ਵੱਡਾ ਵਿਮਾਨਾ ਹੈ। ਮੰਦਰ ਅਨੰਨਤਾਸਾਇਨ ਵਿਸ਼ਨੂੰ ਨੂੰ ਸਮਰਪਿਤ ਸੀ ਪਰ ਦੇਵਤਾ ਹੁਣ ਗਾਇਬ ਹੈ। ਮਠ ਦੇ ਮੂਹਰਲੇ ਪਾਸੇ ਉੱਤੇ ਤਿੰਨ ਦਰਵਾਜ਼ੇ ਹਨ ਜੋ ਆਰਾਮ ਕਰ ਰਹੇ ਦੇਵਤੇ ਦੇ, ਅੰਤਰਾਲਾ ਤੋਂ, ਸਿਰ, ਸਰੀਰ ਤੇ ਪੈਰਾਂ ਦੇ ਦਰਸ਼ਨ ਕੀਤੇ ਜਾ ਸਕਣ।

ਮੰਡਪਾ ਉਪਰ ਹਰਾ ਦੇ ਫੈਲਾਉ ਤੋਂ ਬਿਨ੍ਹਾਂ — ਜਿਹੜਾ ਕਿ ਚਾਲੂਕੀਅਨ ਵੰਸਾਵਲੀ ਦਾ ਪ੍ਰਚਲਿਤ ਲੱਛਣ ਹੈ — ਕੁਝ ਹੋਰ ਚਾਲੂਕੀਅਨ ਲੱਛਣ ਹਨ ਜਿਹੜੇ ਹੰਪੀ ਦੇ ਕੁਝ ਦੂਜੇ ਮੰਦਰਾਂ, ਅਤੇ ਦੱਕਣ, ਆਂਧਰਾ ਅਤੇ ਉੱਤਰੀ ਮੈਸੂਰ ਦੇ ਖੇਤਰ ਦੇ ਮੰਦਰਾਂ ਵਿੱਚ ਧਾਰਨ ਕੀਤੇ ਹੋਏ ਹਨ। ਉਹਨਾਂ ਵਿੱਚੋਂ ਵਿਮਾਨਾ ਉਪਰ-ਉਸਾਰੀ ਦੇ ਸਾਹਮਣੇ ਸੁਕਾਨਾਸਕਾ ਦੀ ਮੌਜੂਦਗੀ, ਦਰਵਾਜ਼ੇ ਦੀਆਂ ਚੌਖਟਾਂ ਉੱਪਰ ਨਦੀ ਦੀ ਦੇਵੀ ਦੀਆਂ ਮੂਰਤੀਆਂ ਦੀ ਪੇਸ਼ਕਾਰੀ ਅਤੇ ਦਰਵਾਜ਼ਿਆਂ ਦੀਆਂ ਚੌਖਟਾਂ ਜਿਹੜੀਆਂ ਅਕਸਰ ਨਰਮ-ਪੱਥਰ ਵਿੱਚ ਖੁਣੀਆਂ ਹੋਈਆਂ ਹਨ ਅਤੇ ਜਿਨ੍ਹਾਂ ਨੂੰ ਸਾਦਾ ਕੰਜੂਰ ਦੇ ਦਰਵਾਜ਼ਿਆਂ ਉੱਤੇ ਜੜਿਆ ਹੋਇਆ ਹੈ ਜਿਵੇਂ ਟਾਡਪਤਰੀ (ਅਨੰਤਪੁਰ ਜ਼ਿਲ੍ਹਾ) ਦੇ ਮੰਦਰਾਂ ਵਿੱਚ ਹੈ, ਤੇ ਫੇਰ, ਦੂਰ ਦੱਖਣ ਦੇ ਧੁਰੇ ਉਪਰਲੀ ਬਹੁ-ਥੰਮ੍ਹਾਂ ਵਾਲੀ ਕਿਸਮ ਤੋਂ ਉਲਟ, ਮੰਡਪਾ ਦੀ ਨਵਰੰਗਾ ਵਿਧੀ ਹੈ ਅਤੇ ਸੁੰਤਤਰ ਰੂਪ ਵਿੱਚ ਖੜੇ ਤੋਰਾਨਾ ਹਨ ਜਿਵੇਂ ਕਿ ਚਿਤਾਲਦੁਰਗ (ਮੈਸੂਰ ਰਾਜ) ਵਿਖੇ ਪਹਾੜੀ ਦੇ ਸਿਖਰ ਉਤਲੇ ਮੰਦਰਾਂ ਵਿੱਚ ਹੈ।

ਹਜ਼ਾਰਾ ਰਾਮ ਮੰਦਰ ਨੂੰ ਸ਼ਾਇਦ ਪਹਿਲਾਂ ਸ਼ੁਰੂ ਕੀਤਾ ਗਿਆ ਸੀ ਅਤੇ ਇਸ ਨੂੰ ਕ੍ਰਿਸ਼ਨਦੇਵ ਰਾਇਆ ਨੇ ਪੂਰਾ ਕੀਤਾ। ਇਹ ਮੰਦਰ ਕਿਸੇ ਵਿਸ਼ੇਸ਼ ਗੋਪੁਰਾ ਤੋਂ ਬਿਨ੍ਹਾਂ ਹੈ ਪਰ ਇਸ ਦੀਆਂ ਪਰਾਕਾਰਾ ਕੰਧਾਂ ਬਾਹਰੋਂ ਸਜਾਵਟੀ ਪੱਟੀਆਂ ਨਾਲ ਸਜਾਈਆਂ ਗਈਆਂ ਹਨ ਜਿਨ੍ਹਾਂ ਵਿੱਚ ਨ੍ਰਿਤ, ਸੰਗੀਤ ਅਤੇ ਲੋਕ-ਤਿਉਹਾਰਾਂ ਨੂੰ ਦਰਸਾਇਆ ਗਿਆ ਹੈ। ਮੁਖ ਵਿਮਾਨਾ ਦੇ ਸਾਹਮਣੇ ਵਾਲਾ ਮੰਡਪ ਚਾਲੂਕੀਅਨ ਨਵਰੰਗਾ ਪਧੱਤੀ ਦਾ ਹੈ ਅਤੇ ਇਸਦੇ ਚਾਰ ਕੇਂਦਰੀ ਥੰਮ੍ਹਾਂ ਉੱਤੇ, ਬਾਕੀ ਦੀ ਸਾਰੀ ਰਚਨਾ ਵਿਚਲੇ ਭੂਰੇ ਕੰਜੂਰ ਤੋਂ ਉਲਟ, ਚਮਕਦਾਰ ਕਾਲਾ ਰੋਗਨ ਕੀਤਾ ਗਿਆ ਹੈ ਤੇ ਇਹ ਥੰਮ੍ਹ ਭਾਵੇਂ ਕਟਾਈ ਵਿੱਚ ਵਰਗਾਕਾਰ ਹਨ ਅਤੇ ਉਹਨਾਂ ਨੂੰ ਖੁੰਡ-ਪੱਟੀਆਂ ਅਤੇ ਨੱਕਾਸ਼ੀ ਨਾਲ ਸਜਾਇਆ ਗਿਆ ਹੈ। ਵਿਮਾਨਾ ਦੀ ਇੱਟਾਂ ਦੀ ਉਪਰ-ਉਸਾਰੀ ਦਾ ਇਕ ਪ੍ਰਮੁਖ ਸੁਕਾਨਾਸਿਕਾ ਹੈ। ਇਸ ਦੇ ਉੱਤਰ ਉੱਤੇ ਅੱਮਾਨ-ਮਠ ਹੈ, ਜਿਹੜਾ ਏਸੇ ਕਿਸਮ ਦਾ ਹੈ। ਇਸ ਦੇ ਉੱਤਰ-ਪੂਰਬੀ ਖੂੰਜੇ ਦੁਆਲੇ, ਖੁਲ੍ਹੇ ਅਗਰ-ਮੰਡਪਾ ਵਿਮਾਨਾ ਤੇ ਪਰਾਕਾਰਾ ਦੀਆਂ ਕੰਧਾਂ ਦੇ ਅੰਦਰਲੇ ਮੱਥਿਆਂ ਉੱਤੇ ਨੱਕਾਸ਼ੀਆਂ ਹੋਈਆਂ ਪੱਟੀਆਂ ਹਨ ਜਿਹੜੀਆਂ



18. ਹੰਪੀ ਵਿਖੇ ਵਿਥਾਲਾ ਮੰਦਰ ਦਾ ਮੁਖ ਮੰਡਪਾ (ਦੇਖੋ ਸਫ਼ਾ 148)

19. ਵੈਲੋਰ ਵਿਖੇ ਜਲਕੰਥੇਸਵਰਾ ਮੰਦਰ - ਅੰਦਰਲਾ ਕਲਿਆਣ ਮੰਡਪਾ (ਦੇਖੋ ਸਫ਼ਾ 161)





20. ਸ੍ਰੀਰੰਗਾਮ ਵਿਖੇ ਰੰਗਾਨਾਥ ਮੰਦਰ – ਸੇਸ਼ਾਰਾਯਰ ਮੰਡਪਮ, ਨਿਗਰ ਥੰਮ੍ਹ (ਦੇਖੋ ਸਫ਼ਾ 150)



21. ਸ੍ਰੀਵਿਲੀਪੁੱਤਰ ਵਿਖੇ ਮੁਖ ਵੱਤਾਪਤਰਾਸਾਈਨ ਮੰਦਰ (ਪੂਰਬੀ ਗੋਪੁਰਮ) (ਦੇਖੋ ਸਫ਼ਾ 161)



22. ਥਾਂਜਾਊਰ ਵਿਖੇ ਬ੍ਰਿਹਅਦੀਸਵਰਾ ਮੰਦਰ ਸਮੂਹ ਵਿਚ ਸੁਬਰਾਹਮਾਨੀਆ ਮੰਦਰ (ਦੇਖੋ ਸਫ਼ਾ 162)

23. ਇੱਕੇਰੀ ਵਿਖੇ ਅਘੋਰੇਸਵਰਾ ਮੰਦਰ (ਦੇਖੋ ਸਫ਼ਾ.164-165)





24. ਆਲਮਪੁਰ ਵਿਖੇ ਨਵਬ੍ਰਹਮ ਸਮੂਹ ਵਿੱਚ-ਵਿਸਵਾ ਬ੍ਰਹਮਾ ਮੰਦਰ (ਦੇਖੋ ਸਫ਼ਾ ੧੭੦)



25 ਤ੍ਰੀਚੂਰ ਵਿਖੇ ਵਡਕੁੰਨਾਥਾਹ ਮੰਦਰ (ਦੇਖੋ ਸਫ਼ਾ 174)

ਵਰਣਨਾਤਮਕ ਹਨ। ਇਨ੍ਹਾਂ ਵਿੱਚ ਰਾਮਾਇਣ ਤੇ ਕ੍ਰਿਸ਼ਨ-ਲੀਲਾ ਦੀਆਂ ਘਟਨਾਵਾਂ ਨੂੰ ਦਰਸਾਇਆ ਗਿਆ ਹੈ।

ਪੰਪਾਪਤੀ ਜਾਂ ਵਿਰੂਪਕਸ਼ਾ ਮੰਦਰ, ਜਿਹੜਾ ਹੰਪੀ ਵਿੱਚ ਸਭ ਤੋਂ ਵੱਧ ਪ੍ਰਮੁਖ ਮੰਦਰ ਹੈ, ਜਿਸ ਵਿੱਚ ਪੂਜਾ ਹੁੰਦੀ ਹੈ, ਇਕ ਵੱਡਾ ਸਮੂਹ ਹੈ ਜਿਹੜਾ ਪਿਛਲੇਰੇ ਚਾਲੂਕੀਅਨ ਮੰਦਰ ਦੇ ਕੇਂਦਰ ਦੁਆਲੇ ਵਿਸਤਾਰਿਆ ਗਿਆ ਹੈ। ਵਿਜੈਨਗਰ ਸਮੇਂ ਦਾ ਇਸ ਦਾ ਅਗਰ-ਮੰਡਪ ਆਪਣੇ ਥੰਮ੍ਹਾਂ ਦੀ ਬੁੱਤਕਾਰੀ ਤੇ ਛੱਤ-ਚਿਤਰਕਾਰੀ ਲਈ ਪ੍ਰਸਿੱਧ ਹੈ। ਸਭ ਤੋਂ ਵਧ ਦਿਲਚਸਪ ਚਿਤਰ ਇੱਕ ਪੱਟੀ ਹੈ ਜਿਸ ਵਿੱਚ ਮਹਾਤਮਾ ਵਿਦਿਆਰਣੀਆਂ ਨੂੰ ਚਿਤਰਿਆ ਹੋਇਆ ਹੈ ਜਿਹੜਾ ਸ਼ੰਕਰਾਚਾਰੀਆ ਦੀ ਵੰਸ਼ ਦਾ ਇਕ ਉੱਤਰ-ਅਧਿਕਾਰੀ ਸੀ ਅਤੇ ਸਰਿੰਗੇਰੀ ਮਠ ਦਾ ਪੁਜਾਰੀ ਸੀ ਜਿਸ ਵਿੱਚ ਉਸਨੂੰ ਇਕ ਪਾਲਕੀ ਵਿੱਚ ਸ਼ਾਹੀ ਸਤਿਕਾਰ ਤੇ ਸ਼ਾਹੀ ਅਮਲੇ – ਫੈਲੇ ਸਮੇਤ ਜਲੂਸ ਦੀ ਸ਼ਕਲ ਵਿੱਚ ਵਿਰੂਪਕਸ਼ਾ ਮੰਦਰ ਤੱਕ ਲਿਜਾਇਆ ਜਾ ਰਿਹਾ ਹੈ। ਖੋਖਲਾ, ਲੰਬਾ ਅਤੇ ਮੁਖ ਪੂਰਬੀ ਗੋਪੁਰਾ ਜਿਹੜਾ ਇੱਟਾਂ ਨਾਲ ਛੱਜਿਆਂ ਦੇ ਰੂਪ ਵਿੱਚ ਬਣਿਆ ਹੋਇਆ ਹੈ, ਵਿਜੈਨਗਰ ਦੇ ਸਭ ਤੋਂ ਵੱਡੇ ਗੋਪੁਰਿਆਂ ਵਿਚੋਂ ਇਕ ਹੈ। ਦੂਰ ਦੱਖਣ ਵਿੱਚ, ਤਾਮਿਲਨਾਡੂ ਵਿੱਚ, ਵਿਜੈਨਗਰ ਵਿਮਾਨਾ ਦੇ ਸੁਕਾਨਾਸਿਕਾ ਨਹੀਂ ਹਨ, ਉਹ ਪੱਲਵਾ-ਚੋਲਾ ਪਰੰਪਰਾ ਨਾਲ ਵਧੇਰੇ ਮਿਲਦੇ ਹਨ ਅਤੇ ਪਹਿਲੇ ਸਮਿਆਂ ਦੇ ਮੰਦਰਾਂ ਦੀ ਇਕ ਸਿਲਸਿਲੇਵਾਰ ਲੜੀ ਬਣਦੇ ਹਨ।

## ਵਿਜੈਨਗਰ ਪਿਛੋਂ ਦੇ ਮੰਦਰ

1564 ਵਿੱਚ ਹੋਈ ਤਲੀਕੋਟਾ ਦੀ ਤਬਾਹ-ਕੁਨ ਲੜਾਈ ਅਤੇ ਵਿਜੈਨਗਰ ਸ਼ਹਿਰ ਦੀ ਤਬਾਹੀ ਦੇ ਫਲਸਰੂਪ, ਕੇਂਦਰੀ ਸ਼ਕਤੀ ਦੇ ਪੱਤਣ ਪਿਛੋਂ, ਸਾਮਰਾਜ ਦੀ ਰਾਜਧਾਨੀ ਵਾਰੀ ਵਾਰੀ ਪੇਨੂੰਕੋਂਡਾ, ਚੰਦਰਾਗਿਰੀ ਅਤੇ ਅੰਤ ਉੱਤੇ ਵੈਲੋਰ ਵਿੱਚ ਤਬਦੀਲ ਹੋਈ। ਕੇਂਦਰੀ ਸ਼ਕਤੀ ਬਹੁਤ ਕਮਜ਼ੋਰ ਪੈ ਗਈ ਸੀ। ਵਿਜੈਨਗਰ ਦੇ ਪ੍ਰਤਿਨਿਧੀਆਂ ਨੇ ਜਿਨ੍ਹਾਂ ਨੂੰ ਨਾਇਕ ਕਿਹਾ ਜਾਂਦਾ ਸੀ, ਦੱਖਣੀ ਇਲਾਕਿਆਂ ਵਿੱਚ, ਹੌਲੀ ਹੌਲੀ ਸੁਤੰਤਰ ਸੱਤਾ ਨੂੰ ਧਾਰਨ ਕਰ ਲਿਆ। ਉਹਨਾਂ ਵਿਚੋਂ ਕੁਝ ਇਕ ਨੇ ਮੰਦਰ ਦੀ ਸ਼ਿਲਪ-ਕਲਾ ਨੂੰ ਅੱਗੇ ਵਧਾਇਆ ਅਤੇ ਕਈ ਪ੍ਰਸਿੱਧ ਮੰਦਰ ਉਸਾਰੇ। ਉਹ ਸਨ : ਵੇਲੋਰ ਦੇ ਨਾਇਕਾ ਮੰਦਰ (ਉੱਤਰੀ ਅਰਕਾਟ ਜ਼ਿਲ੍ਹਾ), ਜਿੰਜੀ (ਦੱਖਣੀ ਅਰਕਾਟ ਜ਼ਿਲ੍ਹਾ), ਤਾਮਿਲਨਾਡੂ ਵਿੱਚ ਥਾਂਜਾਉਰ ਅਤੇ ਮਦੁਰਾਈ ਅਤੇ ਉੱਤਰ-ਪੱਛਮੀ ਮੈਸੂਰ ਵਿੱਚ ਇਕੇਰੀ। ਤਾਮਿਲਨਾਡੂ ਦੇ ਨਿਆਕਾ ਕਾਲ ਵਿੱਚ ਸੌ ਥੰਮ੍ਹਾਂ ਵਾਲੀ ਕਿਸਮ ਦੇ ਵਿਸਤ੍ਰਿਤ ਮੰਡਪਾਂ ਦਾ ਵਾਧਾ ਹੋਇਆ ਅਤੇ ਵੱਡੇ ਗੋਪੁਰਿਆਂ ਦਾ ਵੀ ਜਿਨ੍ਹਾਂ ਉਪਰ ਸੰਗਮਰਮਰ ਦੇ ਚੂਨੇ ਦੀਆਂ ਮੁਲਾਇਮ ਮੂਰਤੀਆਂ ਸਨ ਜਿਸ ਤਰ੍ਹਾਂ ਕਿ ਵੈਲੋਰ ਅਤੇ ਮਦੁਰਾਈ ਵਿਖੇ ਤੇ ਉਹਨਾਂ ਦੀ ਸਭ ਤੋਂ ਉੱਚੀ ਗੋਪੁਰਾ ਉਪਰ-ਉਸਾਰੀ ਵਤਾਪਤਰਾ ਸਾਈਨ ਮੰਦਰ ਦੇ ਸਾਹਮਣੇ ਸ੍ਰੀਵਿੱਲੀਪੁੱਤਰ (ਰਾਮਨਾਥਪੁਰਮ ਜ਼ਿਲ੍ਹਾ) ਵਿਖੇ ਹੈ। ਬੰਦ ਭ੍ਰਮਣ-ਸਥਾਨ, ਜਿਸ ਦੇ ਦੋਨੋਂ ਪਾਸੀਂ ਅਖੰਡ ਚਬੂਤਰੇ ਹਨ ਜਿਨ੍ਹਾਂ ਦੇ ਸਿਰਿਆਂ ਉੱਤੇ, ਬੈਠਵੇਂ ਪ੍ਰਦਖਣਾ ਰਾਹ ਦੇ ਦੋਨੋਂ ਪਾਸੀਂ ਭਾਰੀ ਥੰਮ੍ਹ ਹਨ ਅਤੇ ਚੋਟੀ ਉੱਤੇ ਵਿਸਤ੍ਰਿਤ ਛੱਜਾ-ਨੁਮਾ ਬ੍ਰੈਕਟਾਂ ਹਨ ਜਿਹੜੀਆਂ ਉਪਰਲੇ ਖਾਲੀ ਥਾਂ ਨੂੰ ਢੱਕਦੀਆਂ ਹਨ ਅਤੇ ਲਗਭਗ ਇਕ ਦੂਜੇ ਨੂੰ ਮਿਲਦੀਆਂ ਹਨ ਜਿਹੜੀਆਂ ਨਿਆਕਾ ਅਤੇ ਪਿਛਲੇ ਸਮਿਆਂ ਵਿਚ ਬਣੀਆਂ, ਪ੍ਰਸਿੱਧ 'ਬਰਾਮਦੇ" ਬਣਾਉਂਦੇ ਹਨ ਜਿਵੇਂ ਰਾਮੇਸ਼ਵਰਮ ਵਿਖੇ ਹੈ। ਵੈਲੋਰ ਵਿਖੇ ਜਲਕੰਥੇਸਵਰਾ ਮੰਦਰ ਦਾ ਕਲਿਆਣ-ਮੰਡਪਾ ਅਤੇ ਸ੍ਰੀਰੰਗਮ ਵਿਖੇ

ਪ੍ਰਸਿੱਧ ਰੰਗਾਨਾਥਾ ਮੰਦਰ ਦੇ ਪੂਰਬੀ ਪਰਾਕਾਰਾ ਵਿੱਚ ਬਣਿਆ ਅਜਿਹਾ ਹੀ ਮੰਦਰ, ਕਾਂਚੀ ਵਿਖੇ ਵਰਾਦਾ ਰਾਜਾ ਵਿੱਚ ਪਹਿਲੀ ਵਿਜੈਨਗਰ ਇਮਾਰਤ ਵਾਂਗ, ਆਪਣੇ ਸਮੇਂ ਦੇ ਮਹਾਨ ਸ਼ਾਹਕਾਰਾਂ ਵਿਚੋਂ ਦੋ ਹਨ। ਉਹ ਅਨੇਕ ਥੰਮ੍ਹਾਂ ਵਾਲੀ ਕਿਸਮ ਦੇ ਹਨ ਜਿਨ੍ਹਾਂ ਦੇ ਸਾਹਮਣੇ ਸ਼ਾਨਦਾਰ ਤਰੀਕੇ ਨਾਲ ਨੱਕਾਸ਼ੇ ਹੋਏ ਥੰਮ੍ਹਾਂ ਦੀ ਕਤਾਰ ਹੈ ਜਿਨ੍ਹਾਂ ਉੱਤੇ ਲਗਭਗ ਪੂਰੇ ਆਕਾਰ ਦੀਆਂ ਇਕ-ਪੱਥਰੀਆਂ ਬੁੱਤ-ਮੂਰਤੀਆਂ ਹਨ ਜਿਨ੍ਹਾਂ ਵਿੱਚ ਪਿਛਲੀਆਂ ਲੱਤਾਂ ਤੇ ਖੜੇ ਘੋੜਿਆਂ ਉੱਤੇ ਬੇਧੀ-ਸਵਾਰਾਂ, ਉਹਨਾਂ ਦਾ ਅਮਲਾ-ਫੈਲਾ ਅਤੇ ਸ਼ਿਕਾਰ ਦੇ ਦੂਜੇ ਜਾਨਵਰਾਂ ਦੀਆਂ ਮੂਰਤੀਆਂ ਹਨ।

ਮਦੁਰਾਈ ਵਿਖੇ ਕੇਂਦਰੀ ਮਠ ਦੇ ਸਾਰੇ ਪਾਸੀਂ ਬਣੇ ਵੱਡੇ ਮੰਦਰ-ਸਮੂਹ ਦੇ ਬਹੁਤੇ ਅੰਸ਼ ਨਿਆਕਾ ਮੂਲ ਦੇ ਹਨ, ਬਹੁਤੇ ਤਿਰੂਮਲਾਈ ਨਿਆਕਾ (1623-1659) ਦੇ ਸਮੇਂ ਦੇ ਹਨ ਅਤੇ ਇਹਨਾਂ ਵਿੱਚ ਮਹਾਨ ਮੰਡਪ ਤੇ ਚਾਰੇ ਪਾਸੇ ਦੇ ਉੱਚੇ ਗੋਪੁਰੇ ਸ਼ਾਮਲ ਹਨ। ਵੱਡੇ ਵੱਡੇ ਥੰਮ੍ਹਾਂ ਉੱਤੇ ਰਾਜਵੰਸ਼ ਦੇ ਲੋਕਾਂ, ਉਹਨਾਂ ਦੀਆਂ ਪ੍ਰੇਮਕਾਵਾਂ ਅਤੇ ਅਮਲੇ-ਫੈਲੇ ਜਾਂ ਦਾਨੀ-ਮੁਖੀਆਂ ਦੇ ਪੂਰੇ ਆਕਾਰ ਦੇ ਚਿਤਰ ਹਨ। ਚਿਤਰ ਇਸ ਤਰ੍ਹਾਂ ਕੱਟੇ ਗਏ ਹਨ ਕਿ ਮੁਖ ਧੁਰੇ ਦੇ ਨਾਲ ਨਾਲ ਥੰਮ੍ਹਲੇ ਦੀ ਸਾਂਝੀ ਟੇਕ ਬਣਦੇ ਹਨ। ਦੇਵਤਿਆਂ ਦੇ ਦੂਜੇ ਚਿਤਰ, ਸ਼ਾਨਦਾਰ ਅੰਦਾਜ਼ ਵਿੱਚ ਔਰਤਾਂ, ਕੁਰਾਵਾ ਤੇ ਕੁਰੱਟੀ ਨਾਂ ਦੇ ਕਬਾਇਲੀ ਲੋਕ, ਸ਼ਿਕਾਰੀ ਤੇ ਸ਼ਿਕਾਰਨ ਵੀ ਥੰਮ੍ਹਲਿਆਂ ਉਪਰਲੀ ਰਚਨਾ ਵਿੱਚ ਮਿਲਦੇ ਹਨ। ਮਦੁਰਾਈ ਵਿਖੇ ਮੀਨਾਕਸ਼ੀ-ਸੁੰਦਰਸੇਵਰਾ ਦੇ ਪੁੱਛੂ ਮੰਡਪਮ ਅਤੇ ਕ੍ਰਿਸ਼ਨਾਪੁਰਮ ਵਿਖੇ ਮੰਦਰ ਦੇ ਸਾਹਮਣੇ ਵਾਲਾ ਮੰਡਪਾ, ਦੂਜੇ ਸੈਂਕੜਿਆਂ ਵਿਚੋਂ, ਇਸ ਪਖੋਂ ਪ੍ਰਸਿੱਧ ਉਦਾਹਰਣਾਂ ਹਨ।

ਸੁਬਰਾਹਮਾਨੀਆ ਮੰਦਰ-ਦਲ, ਜਿਸ ਦੇ ਬ੍ਰੀਹਅਦੀਸਵਰਾ ਮੰਦਰ-ਸਮੂਹ ਦੇ ਉਤਰ-ਪੱਛਮੀ ਸਿਰਹਣ ਵਿੱਚ ਵਿਮਾਨਾ, ਅਰਧ ਅਤੇ ਮੁਖ ਮੰਡਪਾ ਖੜੇ ਹਨ, ਨਿਆਕਾ ਮੰਦਰਾਂ ਦੀ ਅਲੰਕ੍ਰਿਤ ਕਿਸਮ ਦੀ ਇਕ ਵਿਸ਼ੇਸ਼ ਉਦਾਹਰਣ ਹੈ ਅਤੇ ਆਪਣੀ ਤਰ੍ਹਾਂ ਦਾ ਇਕ ਬਹੁਤ ਹੀ ਸੁੰਦਰ ਤੇ ਮੁੱਲਵਾਨ ਮੰਦਰ ਹੈ। ਵਧੀਆ ਦਾਣੇਦਾਰ ਕੰਜੂਰ ਦਾ ਬਣਿਆ ਹੋਇਆ ਇਹ ਆਪਣੇ ਅਧਿਸਥਾਨ ਦੀ ਢਲਾਈ ਅਤੇ ਆਪਣੀ ਕੰਧ ਦੇ ਥੰਮ੍ਹਲਿਆਂ ਉੱਤੇ ਵਧੀਆ ਤੇ ਪੇਚੀਦਾ ਨੱਕਾਸ਼ੀ ਨੂੰ ਪ੍ਰਗਟਾਉਂਦਾ ਹੈ। ਥੰਮ੍ਹਲਿਆਂ ਵਿਚਕਾਰਲੇ ਕੰਧ ਦੇ ਖੱਪਿਆਂ ਵਿੱਚ ਰੱਖਿਆ ਵਿਸ਼ੇਸ਼ ਕੁੰਭਾ ਪੰਜਾਰਾ ਬਹੁਤ ਵਧੀਆ ਤਰ੍ਹਾਂ ਨਾਲ ਸਜਾਇਆ ਹੋਇਆ ਹੈ ਅਤੇ ਏਸੇ ਤਰ੍ਹਾਂ ਥੰਮ੍ਹਾਂ ਤੇ ਬਹੁ-ਕੋਣੇ ਥੰਮ੍ਹਲਿਆਂ ਉਪਰਲੇ ਸਿਰਿਆਂ ਦਾ ਛੱਜਾ ਵੀ ਸਜਿਆ ਹੋਇਆ ਹੈ ਜਿਸ ਦੀ ਮੁੜੀ ਹੋਈ ਬਾਂਹ ਦੇ ਸਿਰੇ ਉੱਤੇ ਝੁਮਕਾ-ਨੁਮਾ ਡੋਡੀ ਹੈ ਜਿਹੜੀ ਪੂਰੇ ਕੰਵਲ ਦੀ ਡੋਡੀ ਦੀ ਸ਼ਕਲ ਧਾਰਨ ਕਰਦੀ ਹੈ। ਦੂਹਰੇ ਮੋੜ ਵਾਲਾ ਕਪੋਟਾ ਪਤਲਾ ਅਤੇ ਸ਼ਾਨਦਾਰ ਹੈ ਜਿਹੜਾ ਇਸਦੇ ਹੇਠਲੇ ਪਾਸੇ ਉੱਤੇ ਟੇਕ ਦੇ ਰਹੇ ਡਾਟ-ਦਾਰ ਢਾਂਚੇ ਨੂੰ ਪ੍ਰਗਟਾਉਂਦਾ ਹੈ। ਵਰਗਾਕਾਰ ਵਿਮਾਨਾ ਦਾ ਗ੍ਰਿਵਾ ਤੇ ਸਿਖਰ ਉਪਾਸਨਾ-ਗ੍ਰਹਿ ਵਿੱਚ ਰਖੇ, ਸੁਬਰਾਹਮਾਨੀਆ ਦੇ ਛੇ-ਮੁਖੇ ਸ਼ਨਮੁਖਾ ਰੂਪ ਦੇ ਅਨੁਸਾਰ, ਅੱਠ ਕੋਣੇ ਵਾਲੇ ਹਨ। ਇਸ ਬਹੁ-ਛੱਤੇ ਵਿਮਾਨਾ ਦੇ ਤਲਾ ਹਰਾ ਦੇ ਕਰਨਾਕੂਟਾ ਵੀ ਛੇ ਦਿਸ਼ਾਵਾਂ ਵਾਲੇ ਹਨ। ਇਸ ਤਰ੍ਹਾਂ ਇਹ ਤੇ ਦੂਜੇ ਮੰਦਰ ਆਧੁਨਿਕ ਸਤਾਪਤੀ ਜਾਂ ਦੱਖਣੀ ਭਾਰਤ ਦੇ ਮੰਦਰ-ਉਸਾਰੀਆਂ ਲਈ ਅਜੋਕੀ ਕਲਾ ਦੀ ਇਕ ਪੱਧਤੀ ਬਣੇ।,

ਮਦੁਰਾਈ ਦੇ ਨਾਇਕਾਂ ਰਾਹੀਂ ਚਾਲੂ ਕੀਤੀ ਗਈ ਅਤੇ ਇਸ ਪਿਛੋਂ ਪ੍ਰਚਲਿਤ ਹੋਈ ਇਕ ਹੋਰ ਵਿਸ਼ੇਸ਼ਤਾ ਚਮਕਦਾਰ ਕੰਜੂਰ ਦਾ ਪ੍ਰਯੋਗ ਹੈ — ਸਾਦਾ ਤਰ੍ਹਾਂ ਨੱਕਾਸ਼ੇ ਜਾਂ ਢਾਲੇ ਹੋਏ ਪੱਥਰਾਂ ਦੇ ਬਾਹਰਲੇ ਪਾਸਿਆਂ ਨੂੰ ਚਮਕਦਾਰ ਕਾਲਾ ਰੋਗਨ ਕਰਨਾ ਅਤੇ ਛੋਟੇ ਵਿਮਾਨਾਂ

ਅਤੇ ਉਹਨਾਂ ਦੇ ਅਰਧ-ਮੰਡਪਾਂ ਦੀ ਉਸਾਰੀ ਵਿੱਚ ਵਰਤਣਾ। ਅਜਿਹਾ ਕੰਮ ਤਿਰੂਚਿਰਾਪਲੀ, ਮਦੁਰਾਈ ਅਤੇ ਦੂਜੀਆਂ ਥਾਵਾਂ ਦੇ "ਰਾਕ ਫੋਰਟ" ਮੰਦਰ ਵਿੱਚ ਦੇਖਿਆ ਜਾ ਸਕਦਾ ਹੈ।

ਵੈਲੋਰ ਕਿਲ੍ਹੇ ਵਿਚਲਾ ਨਾਗ ਮੰਦਰ-ਜੁੱਟ, ਸਮੇਤ ਕਲਿਆਣ-ਮੰਡਪਾ ਅਤੇ ਗੋਪੁਰਾ ਦੇ ਤੇ ਏਸੇ ਤਰ੍ਹਾਂ ਵੈਲੋਰ ਨੇੜੇ ਵਰਿੰਚੀਪੁਰਮ ਮੰਦਰ ਦਾ ਬਹੁਤਾ ਹਿੱਸਾ, ਵੈਲੋਰ ਦੇ ਥੋਮੀ ਨਿਆਕਾਂ ਦਾ ਕੰਮ ਹੈ। ਪਰ ਜੋ ਅਸੀਂ, ਜਿੰਜੀ ਅਤੇ ਇਸ ਦੇ ਆਸ-ਪਾਸ ਦੇ ਵਿਸ਼ਾਲ ਕਿਲ੍ਹੇ ਅੰਦਰਲੇ ਮੰਦਰਾਂ ਜਾਂ ਉਹਨਾਂ ਦੇ ਥੇਹਾਂ ਦਾ ਦੇਖਦੇ ਹਾਂ, ਇਹ ਜਿੰਜੀ ਨਾਇਕਾਂ ਦੀ ਰਚਨਾ ਹੈ। ਇਸੇ ਤਰ੍ਹਾਂ ਚੰਦਰਗਿਰੀ ਕਿਲ੍ਹੇ ਬਹੁਤ ਸਾਰੇ ਛੋਟੇ ਨਾਇਕਾ ਮੰਦਰ ਹਨ।

ਵਿਜੈਨਗਰ ਦੀ ਪਿਛਲੇਰੀ ਸ਼ਿਲਪ-ਕਲਾ ਤੇ ਬੁੱਤ-ਤਰਾਸ਼ੀ ਦੀ ਕਲਾ ਦੇ ਸਾਰ ਜਦੋਂ ਉਚਿੱਤ ਰੂਪ ਵਿੱਚ ਦੇਖਿਆ ਜਾਵੇ, ਜਿਸ ਤਰ੍ਹਾਂ ਇਸ ਨੇ ਵਿਜੈਨਗਰ ਦੇ ਦੱਖਣੀ ਔਧ ਵਿੱਚ ਵਿਕਾਸ ਕੀਤਾ, ਤਾਂ ਇਹ ਸ੍ਰੀਰੰਗਮ ਦੇ ਵੱਡੇ ਰੰਗਾਨਾਥਾ ਮੰਦਰ-ਜੁੱਟ ਦੀ ਔਸਤ ਦਰਜੇ ਦੇ ਆਕਾਰ ਦੀ ਇਕ ਮੰਦਰ-ਇਕਾਈ ਦੀ ਬੇਮਿਸਾਲ ਉਦਾਹਰਣ ਹੈ। ਇਸ ਨੂੰ ਥਾਂਜਾਉਰ ਮੰਦਰ-ਜੁੱਟ ਦੀ ਚਾਰ ਦੀਵਾਰੀ ਵਿਚਲੇ, ਨਾਇਕਾ ਸਮੇਂ ਦੇ ਬਹੁਤ ਵਧੀਆ ਤਰ੍ਹਾਂ ਨਾਲ ਵਿਉਂਤੇ ਅਤੇ ਸਜਾਵਟੀ ਰੂਪ ਵਿੱਚ ਨੱਕਾਸ਼ੇ ਸੁਬਰਾਹਮਾਨੀਆ ਮੰਦਰ ਇਕਾਈ ਦਾ ਬਖ਼ੂਬੀ ਮੋਹਰੀ ਜਾਂ ਉਸ ਲਈ ਨਮੂਨਾ ਸਮਝਿਆ ਜਾ ਸਕਦਾ ਹੈ। ਇਕ ਹੋਰ ਥਾਂ ਲੱਭੇ ਸ਼ਿਲਾਲੇਖ ਦੇ ਆਧਾਰ ਉੱਤੇ, ਸ਼ਿਲਾਲੇਖ ਸ਼ਾਸਤਰੀ ਦੇ ਵਿਵਰਣ ਪਿਛੋਂ (ਏ. ਆਰ. ਈਸਵੀ 1937), ਕੁਝ ਵਿਦਵਾਨਾਂ ਦਾ ਇਹ ਵਿਸ਼ਵਾਸ ਹੈ ਕਿ ਕੁਰੂਹੁਰਪੁਰਾ ਦਾ ਵੈਸ਼ਨਵ ਅਧਿਆਪਕ ਜਿਹੜਾ ਹਾਲੇਬਿਡ ਵਿਖੇ ਤਿਰੂ-ਕ-ਕੁਲਾਲ-ਉਦੀਨਾ ਪਿੱਲੇ (ਵੇਨੂਗੋਪਾਲ-ਕ੍ਰਿਸ਼ਨਾ) ਦਾ ਮੁਖੀ ਸੀ, ਜਿਸ ਦਾ ਹੋਇਸਲਾ ਰਾਣੀ ਉਮਾ ਨੇ ਪਵਿੱਤਰੀ-ਕਰਨ ਕੀਤਾ, ਆਪਣੀ ਸ੍ਰੀਰੰਗਮ ਦੀ ਯਾਤਰਾ ਦੌਰਾਨ, ਉਸ ਮੰਦਰ-ਸਮੂਹ ਵਿੱਚ ਵੇਨੂਗੋਪਾਲ ਲਈ ਇਕ ਮਠ ਦੇ ਪਵਿਤਰੀਕਰਨ ਵਿੱਚ ਸਹਾਇਕ ਬਣਿਆ।

ਵੇਲੂਗੋਪਾਲਾ ਦੀ ਸ਼ਾਨਦਾਰ ਢੰਗ ਨਾਲ ਬਣੀ ਮੰਦਰ ਦੀ ਇਕਾਈ ਸੁਰੱਖਿਅਤ ਹੈ ਜਿਸ ਦੀਆਂ ਕੰਧਾਂ ਦੀ ਬੁੱਤ-ਤਰਾਸ਼ੀ ਕਮਾਲ ਦੀ ਹੈ, ਜਿਸ ਦੀਆਂ ਬਹੁਤ ਹੀ ਵਧੀਆ ਸ਼ਿਲਪੀ ਵਿਸ਼ੇਸ਼ਤਾਵਾਂ ਹਨ ਅਤੇ ਜਿਸ ਦੇ ਅਗਰ-ਮੰਡਪਾ ਦੀ ਛੱਤ ਉੱਤੇ ਚਿਤਰਕਾਰੀ ਕੀਤੀ ਹੋਈ ਹੈ (ਲੀਪਾਕਸ਼ੀ ਸ਼ੈਲੀ ਵਿੱਚ)। ਇਹ ਪੰਜਵੇਂ ਦੱਖਣੀ ਪਰਾਕਾਰਾ ਦੇ ਅੰਦਰ-ਵਾਰ ਸਥਿਤ ਹੈ। ਉਤਸਵ-ਮੰਡਪਮ ਦੇ ਪੱਛਮ ਉੱਤੇ ਜਿਸ ਨੂੰ ਸਥਾਨਕ ਭਾਸ਼ਾ ਵਿੱਚ ਰੰਗਾ-ਮੰਡਪਮ ਕਿਹਾ ਜਾਂਦਾ ਹੈ। ਇਹ ਆਪਣੇ ਆਪ ਵਿੱਚ ਇਕ ਮੰਦਰ-ਇਕਾਈ ਹੈ ਜਿਸ ਦੇ ਪੂਰਬੀ ਪਾਸੇ ਉੱਤੇ ਦੂੀਤਲਾ ਵਿਮਾਨਾ ਹੈ ਜਿਸਦਾ ਆਦਿਤਲ ਵਧੀਆ ਦਾਣੇਦਾਰ ਚਿੱਟੇ ਕੰਜ਼ੂਰ ਨਾਲ ਬਣਿਆ ਹੋਇਆ ਹੈ ਜਿਸ ਦੇ ਉੱਪਰ ਇੱਟਾਂ ਦੀ ਬਣੀ ਹੋਈ ਉਪਰ-ਉਸਾਰੀ ਹੈ, ਅਰਧ, ਮਹਾ ਤੇ ਅਗਰ-ਮੰਡਪ ਕ੍ਰਮਵਾਰ ਵਿਮਾਨਾ ਤੋਂ ਪਹਿਲਾਂ ਆਉਂਦੇ ਹਨ। ਉਪਾ-ਪਿਥਾ ਅਤੇ ਅਧਿਸਥਾਨਾ ਵਧੀਆ ਤਰ੍ਹਾਂ ਨਾਲ ਨੱਕਾਸ਼ੀਆਂ ਢਾਲਾਂ ਦੇ ਬਣੇ ਹੋਏ ਹਨ ਜਿਨ੍ਹਾਂ ਨੂੰ ਵਕੜਿਆਂ ਉੱਤੇ ਛੋਟੇ ਮਠ ਚਿੰਨ੍ਹਾਂ ਜਾਂ ਛੋਟੀਆਂ ਛੋਟੀਆਂ ਇਮਾਰਤਾਂ ਨਾਲ ਸਜਾਇਆ ਗਿਆ ਹੈ ਜਿਵੇਂ ਦਾਰਾਸੁਰਮ ਮੰਡਪਮ ਵਿੱਚ ਹੈ। ਵਿਮਾਨਾ ਤੇ ਮੰਡਪਾਂ ਦੀਆਂ ਕੰਧਾਂ ਉਪਰਲੇ ਕੇਂਦਰੀ ਭਦਰਾ ਉਭਾਰਾਂ ਵਿੱਚ ਦੇਵਕੋਸ਼ਥਾਂ ਹਨ ਜਿਨ੍ਹਾਂ ਉੱਪਰ ਸਲਾ ਸਿਖਰਾਂ ਹਨ। ਆਲਿਆਂ ਵਿੱਚ ਭਾਹ ਮਾਰ ਰਹੀ ਛਬੀ ਤੇ ਸੁੰਦਰਤਾ ਵਾਲੀਆਂਦੇਵੀ-ਨੁਹਾਰ ਵਾਲੀਆਂ ਯੁਵਤੀਆਂ ਦੇ ਭਿੰਨ ਭਿੰਨ ਮੁਦਰਾਵਾਂ ਵਿੱਚ ਬੁੱਤ ਹਨ। ਵਿਮਾਨਾ ਭਾਗ ਵਿੱਚ ਕੰਧ ਦੇ ਖੱਪਿਆਂ ਵਿੱਚ ਪੂਰੀ ਤਰ੍ਹਾਂ ਨਾਲ ਬਣੇ ਕੁੰਭਾ ਪੰਜਾਰਾ ਚਿੰਨ੍ਹ ਹਨ ਜਦ ਕਿ ਮੰਡਪਾਂ ਉੱਤੇ ਅਜਿਹੀ ਹੀ ਸਥਿਤੀ ਵਿੱਚ ਉਹ ਵਿਸਤ੍ਰਿਤ ਰੂਪ ਵਿੱਚ ਨੱਕਾਸ਼ੇ ਵਰਿੱਤਾ

ਸਭਾਥੀੜਾ ਹਨ ਜਿਨ੍ਹਾਂ ਨੂੰ ਸਜਾਵਟੀ ਥੰਮ੍ਹਲੇ ਵੀ ਕਿਹਾ ਜਾਂਦਾ ਹੈ ਅਰਥਾਤ ਉਹ ਥੰਮ੍ਹਲੇ ਜਿਨ੍ਹਾਂ ਦੀ ਚੋਟੀ ਉੱਤੇ ਇੱਕ ਪੰਜਾਰਾ ਸਿਖਰ ਹੈ ਪਰ ਉਹ ਥੱਲੇ ਵਾਲੇ ਕੁੰਭਾ ਜਾਂ ਪੂਰਨਾ ਘਟਾ ਤੋਂ ਬਿਨ੍ਹਾਂ ਹਨ। ਇਹਨਾਂ ਤੋਂ ਅਤੇ ਵਿਕਸਿਤ ਸ਼ਿਲਪੀ ਵਿਸ਼ੇਸ਼ਤਾਵਾਂ ਅਤੇ ਇਸੇ ਤਰ੍ਹਾਂ ਅਗਰ-ਮੰਡਪਾ ਜਾਂ ਡਿਉਢੀ ਦੀ ਹੇਠਲੀ ਛੱਤ ਉੱਤੇ ਸੁਰੱਖਿਅਤ ਚਿਤਰਕਾਰੀ ਦੀ ਸ਼ੈਲੀ ਤੋਂ ਕੇਵਲ ਵਿਜੈਨਗਰ ਦੇ ਪਿਛਲੇਰੇ ਸਮੇਂ ਦਾ ਹੀ ਸੰਕੇਤ ਮਿਲਦਾ ਹੈ (ਇਸ ਸਮੇਂ ਦੇ ਪਿਛੋਂ ਦੇ ਨਾਇਕਾ ਸਮੇਂ ਦੇ ਨੇੜ-ਤੇੜ)। ਇਹ ਸ਼ਾਇਦ ਹੋਏਸਾਲਾ ਰਾਜ-ਅੰਤਰਾਲ ਦੌਰਾਨ ਪਹਿਲੀ ਰਚਨਾ ਦੀ ਵਿਜੈਨਗਰ-ਕਾਇਆ-ਕਲਪੀ ਸੀ ਅਤੇ ਹੋਇਸਲਾ ਦਾ ਸਥਾਈ ਨਮੂਨਾ ਨਹੀਂ ਸੀ ਜਿਵੇਂ ਕੁਝ ਵਿਦਵਾਨ, ਸ਼ਿਲਾਲੇਖ ਸ਼ਾਸਤਰੀ ਦੇ ਕਹਿਣ ਅਨੁਸਾਰ ਦਾਅਵਾ ਕਰਦੇ ਹਨ। ਹੋਇਸਲਾ ਸਮਿਆਂ ਦੇ ਕੁਝ ਕੰਜ਼ੂਰ ਪੱਥਰ ਦੇ ਬਣੇ ਮੰਦਰ ਹਨ ਤੇ ਇਹ ਉਦੋਂ ਬਣੇ ਜਦੋਂ ਰਾਜ-ਵੰਸ਼ ਦੀ ਸਹਿਭਾਗੀ ਸ਼ਾਖਾ ਨੇ ਤਾਮਿਲਨਾਡੂ ਦੇ ਹਿੱਸਿਆਂ, ਜਿਸ ਦੀ ਰਾਜਧਾਨੀ ਸ੍ਰੀਰੰਗਮ ਅਤੇ ਜੰਬੂਕੇਸਵਰਮ ਦੇ ਨੇੜੇ ਕਨਾਨੂਰ ਵਿਖੇ ਸੀ, ਉੱਤੇ ਰਾਜ ਕੀਤਾ। ਉਹ ਸਾਰੇ ਤਾਮਿਲਨਾਡੂ ਦੇ ਪਿਛਲੇਰੇ ਪਾਂਡੇ ਮੰਦਰਾਂ ਦੀ ਲੜੀ ਨੂੰ ਉਚਿੱਤ ਰੂਪ ਵਿੱਚ ਜਾਰੀ ਰਖਦੇ ਹਨ ਅਤੇ ਸਥਾਨਕ ਖੇਤਰੀ ਸ਼ੈਲੀ ਵਿੱਚ ਬਣੇ ਹੋਏ ਹਨ ਅਤੇ ਫਲਸਰੂਪ ਆਉਣ ਵਾਲੇ ਤਾਮਿਲਨਾਡੂ ਦੇ ਵਿਜੈਨਗਰ ਮੰਦਰਾਂ ਦੀਆਂ ਵਿਸ਼ੇਸ਼ਤਾਵਾਂ ਦਾ ਪੂਰਵ ਗਿਆਨ ਦਿੰਦੇ ਹਨ।

ਹੋਇਸਲਾ ਸਮੇਂ ਦੇ ਅਜਿਹੇ ਮੰਦਰ ਸ੍ਰੀਰੰਗਮ (ਪੋਸਾਲੇਸਵਰਾ, ਜਿਸ ਦਾ ਸਥਾਨਕ ਨਾਂ ਭੋਜੇਸਵਰਾ ਹੈ) ਤੋਂ ਕੋਈ ਛੇ ਕਿਲੋਮੀਟਰ ਦੂਰ ਕਨੱਨੂਰ ਅਤੇ ਸ੍ਰੀਰੰਗਮ ਦੀਪ ਦੇ ਪੂਰਬੀ ਭਾਗ ਜੰਬੂਕੇਸਵਰਮ ਵਿਖੇ ਮਿਲਦੇ ਹਨ। ਤਿਰੁਚਿਰਾਪਲੀ ਅਤੇ ਪੁਡੂੱਕੋਟਾਈ ਜ਼ਿਲਿਆਂ ਵਿੱਚ ਹੋਇਸਾਲਾ ਜਰਨੈਲਾਂ ਅਤੇ ਪ੍ਰਬੰਧਕਾਂ ਦੇ ਬਣਾਏ ਕੁਝ ਹੋਰ ਮੰਦਰ ਹਨ, ਉਦਾਹਰਣ ਦੇ ਤੌਰ 'ਤੇ ਸੇਮਬਾਟੂਰ (ਪੁੱਡੂਕੋਟਾਈ) ਵਿੱਖੇ ਮੰਦਰ ਇਕਾਈ। ਹੋਇਸਲਾ ਰਾਜ-ਅੰਤਰਾਲ ਦੌਰਾਨ ਬਣੇ ਇਹ ਮੰਦਰ ਆਪਣੀ ਸ਼ਿਲਪ-ਕਲਾ ਅਤੇ ਬੁੱਤ-ਕਲਾ ਵਿੱਚ ਕੇਵਲ ਸਥਾਨਕ ਖੇਤਰੀ ਪ੍ਰਤਿਮਾਨਾਂ ਨੂੰ ਪ੍ਰਗਟਾਉਂਦੇ ਹਨ ਅਤੇ ਹੋਇਸਾਲਾ ਨਮੂਨਿਆਂ ਨੂੰ ਨਹੀਂ ਜਿਵੇਂ ਕਿ ਉਹਨਾਂ ਦੇ ਆਪਣੇ ਦੇਸ਼ (ਕਰਨਾਟਕ) ਵਿੱਚ ਬਣੇ ਸਾਬਣ ਵਰਗੇ ਨਰਮ ਪੱਥਰ ਦੇ ਮੰਦਰ ਹਨ। ਸ੍ਰੀਰੰਗਮ ਵੇਨੂਗੋਪਾਲਾ ਮੰਦਰ ਪ੍ਰਤੱਖ ਤੌਰ 'ਤੇ ਸਥਾਨਕ ਖੇਤਰੀ ਸ਼ੈਲੀ ਦੀਆਂ ਸ਼ਿਲਪੀ ਤੇ ਬੁਤ-ਤਰਾਸ਼ੀ ਦੀਆਂ ਅਤਿ-ਉੱਨਤ ਵਿਸ਼ੇਸ਼ਤਾਵਾਂ ਨੂੰ ਪ੍ਰਗਟਾਉਂਦਾ ਹੈ। ਉੱਚੇ ਕੱਦ ਵਾਲੀਆਂ ਸੂਖਮ ਤੇ ਸੁੰਦਰ ਕੁੜੀਆਂ ਦੀ ਬੁੱਤਕਾਰੀ ਜਿਨ੍ਹਾਂ ਵਿੱਚ ਸ਼ਾਇਦ ਭਿੰਨ ਭਿੰਨ ਰੂਪਾਂ ਤੇ ਰੌਂਆਂ ਵਾਲੀਆਂ ਸਲਾਭੰਜੀਕਾਂ ਤੋਂ ਬਿਨ੍ਹਾਂ ਬਹੁਤੀਆਂ ਗੋਪੀਆਂ ਨੂੰ ਚਿਤਰਿਆ ਗਿਆ ਹੈ ਤੇ ਜਿਹੜੀਆਂ ਵੈਲੂਰ, ਹੇਲੀਬਿਡ ਦੀਆਂ ਭਰਵੇਂ ਸਰੀਰ ਵਾਲੀਆਂ ਮਦਾਨੀਕਾਂ ਅਤੇ ਹੋਇਸਾਲਾ ਕਲਾ ਦੇ ਦੂਜੇ ਕੇਂਦਰਾਂ ਦੀਆਂ ਅਜਿਹੀਆਂ ਇਸਤਰੀ ਲਿੰਗ ਮੂਰਤੀਆਂ ਤੋਂ ਉਲਟ ਹਨ। ਵੈਨੂੰਗੋਪਾਲ ਮੰਦਰ ਦੀਆਂ ਮੂਰਤੀਆਂ ਦੀ ਤੁਲਨਾ, ਜੇ ਅਜਿਹੀ ਤੁਲਨਾ ਕਰਨੀ ਹੀ ਹੈ, ਕਾਕਾਤੀਆਂ ਦੀਆਂ ਅਜਿਹੀਆਂ ਸਖ਼ਤ ਪੱਥਰ ਨਾਲ ਬਣੀਆਂ ਇਸਤਰੀ-ਲਿੰਗ ਮੂਰਤੀਆਂ (ਮਦਾਨੀਕਾਂ) ਨਾਲ ਕੀਤੀ ਜਾ ਸਕਦੀ ਹੈ ਅਤੇ ਹੋਰ ਨੇੜੇ ਆਪਣੇ ਇਲਾਕੇ ਵਿੱਚ ਕ੍ਰਿਸ਼ਨਾਪੁਰਮ ਅਤੇ ਟੇਂਕਾਸੀ (ਤਿਰੂਨੇਲਵੇਲੀ ਜ਼ਿਲ੍ਹਾ) ਦੀਆਂ ਮੂਰਤੀਆਂ ਅਤੇ ਪੁਡੂੰਮੰਡਪ ਤੇ ਮਦੁਰਾਈ-ਮੀਨਾਕਸ਼ੀ-ਸੁੰਦਰੇਸਵਰਾ ਮੰਦਰ ਦੇ ਦੂਜੇ ਭਾਗਾਂ ਦੀਆਂ ਮੂਰਤੀਆਂ ਨਾਲ ਕੀਤੀ ਜਾ ਸਕਦੀ ਹੈ।

ਇੱਕੇਰੀ ਨਾਇਕਾਂ ਨੇ ਚਾਲੂਕੀਆ ਮੇਲ ਦੇ ਮੰਦਰ ਆਪਣੀ ਰਾਜਧਾਨੀ ਵਾਲੇ ਸ਼ਹਿਰਾਂ ਇੱਕੇਰੀ, ਕੇਲਾਦੀ ਅਤੇ ਆਪਣੇ ਖੇਤਰ ਦੀਆਂ ਦੂਜੀਆਂ ਥਾਵਾਂ ਵਿੱਚ ਬਣਾਏ। ਇੱਕੇਰੀ

(ਸ਼ਿਮੋਗਾ ਜ਼ਿਲ੍ਹਾ) ਵਿਖੇ ਅਘੋਰੇਸਵਰਾ ਮੰਦਰ, ਇੱਕੇਰੀ ਸ਼ੈਲੀ ਦੇ ਮੰਦਰਾਂ ਵਿਚੋਂ ਸਭ ਤੋਂ ਵੱਡਾ ਤੇ ਵਧੀਆ ਹੈ। ਕੰਜੂਰ ਦਾ ਬਣਿਆ ਇਹ ਮੰਦਰ, ਇਕ ਉੱਚੇ ਤੇ ਚੰਗੀ ਤਰ੍ਹਾਂ ਬਣੇ ਹੋਏ ਉਪਾ-ਪਿਥਾ ਚਬੂਤਰੇ ਉੱਤੇ ਖੜ੍ਹਾ ਹੈ। ਇਸ ਦਾ ਪੰਜ-ਛੱਤਾ ਵਰਗਾਕਾਰ ਵਿਮਾਨਾ ਦੂਹਰੀ-ਕੰਧ ਵਾਲੀ ਸੰਧਾਰਾ ਉਸਾਰੀ ਹੈ ਅਤੇ ਤਲਾ ਉਪਰ-ਉਸਾਰੀ ਵਿੱਚ ਵਿਸ਼ੇਸ਼ ਸੁਕਾਨਾਸਿਕਾ ਵਧਾਣ ਹਨ। ਗ੍ਰਿਵਾ ਤੇ ਸਿਖਰ ਅੱਠ-ਕੋਣੇ ਹਨ। ਵਰਗਾਕਾਰ, ਮੂਹਰੇ ਤੋਂ ਬੰਦ ਮੰਡਪਾ ਦੇ ਤਿੰਨ ਵਧੇ ਹੋਏ ਮੂੰਹ ਹਨ — ਇਕ ਸਾਹਮਣੇ ਵੱਲ ਤੇ ਦੋ ਪਾਸਿਆਂ ਉੱਤੇ ਅਤੇ ਜਿਨ੍ਹਾਂ ਦੀਆਂ ਚੌਖਟਾਂ ਉੱਤੇ ਵਿਸਤ੍ਰਿਤ ਸਜਾਵਟ ਹੈ ਤੇ ਏਸੇ ਤਰ੍ਹਾਂ ਅੰਦਰ ਅੰਤਰਾਲ ਤੇ ਮੰਦਰ ਦੇ ਦਰਵਾਜ਼ਿਆਂ ਉੱਤੇ ਹੈ। ਉਹਨਾਂ ਤੱਕ ਪੌੜੀਆਂ ਦੇ ਪੜਾਵਿਆਂ ਰਾਹੀਂ ਪਹੁੰਚਿਆ ਜਾ ਸਕਦਾ ਹੈ ਜਿਨ੍ਹਾਂ ਦੇ ਜੰਗਲੇ ਸਜੇ ਹੋਏ ਸਨ। ਬਾਹਰਲੀ ਕੰਧ ਦੇ ਮੱਥੇ ਨੂੰ ਲੇਟਵੇਂ ਰੁਖ ਦੀ ਪੱਟੀ ਇਸ ਨੂੰ ਉਪਰਲੇ ਤੇ ਹੇਠਲੇ, ਬਰਾਬਰ ਦੇ ਹਿੱਸਿਆਂ ਵਿੱਚ ਵੰਡਦੀ ਹੈ। ਉਪਰਲਾ ਅੱਧ ਨੋਕਦਾਰ ਮਹਿਰਾਬਾਂ ਦੀ ਲੜੀ ਨੂੰ ਪ੍ਰਗਟਾਉਂਦਾ ਹੈ ਜਿਹੜੀਆਂ ਮਹਿਰਾਬਾਂ ਵਿਚਕਾਰਲੇ ਖੇਤਰ ਦੀ ਫੁੱਲਾਂ ਨਾਲ ਕੀਤੀਆਂ ਸਜਵਟਾਂ ਅਤੇ ਸਮ-ਚੌਕੋਰ ਫੁੱਲ-ਝਰੀਆਂ ਵਾਲੀਆਂ ਜਾਲੀਦਾਰ ਖਿੜਕੀਆਂ ਦੁਆਲੇ ਹਨ ਤੇ ਜਿਸ ਨਾਲ ਭਾਰਤੀ-ਇਸਲਾਮੀ ਚਿੰਨ੍ਹਾਂ ਦੇ ਤੱਤ ਦਾ ਪ੍ਰਵੇਸ਼ ਹੁੰਦਾ ਹੈ। ਹੇਠਲਾ ਅੱਧ, ਥੰਮਲਿਆਂ ਦੇ ਜੁੱਟਾਂ ਵਿਚਕਾਰਲੇ ਮੰਦਰ ਦੇ ਮਥਿਆਂ ਨੂੰ ਪ੍ਰਗਟਾਉਂਦਾ ਹੈ। ਅੰਦਰ, ਮੰਡਪਾ ਨਵਰੰਗਾ ਸ਼ੈਲੀ ਦਾ ਹੈ ਜਿਸ ਦੇ ਥੰਮ੍ਹ ਸਜੇ ਹੋਏ ਹਨ ਜਿਨ੍ਹਾਂ ਵਿਚੋਂ ਕੁਝ ਉੱਤੇ ਜਾਨਵਰਾਂ ਦੇ ਬੁੱਤ ਹਨ ਜਿਹੜੀ ਕਿ ਵਿਜੈਨਗਰ ਦੇ ਤੇ ਵਿਜੈਨਗਰ ਤੋਂ ਬਾਅਦ ਵਾਲੇ ਥੰਮ੍ਹਾਂ ਦੀ ਵਿਸ਼ੇਸ਼ਤਾ ਹੈ।

ਲਾਗੇ ਹੀ ਕੇਲਾਈ ਵਿੱਚ, ਜਿਹੜਾ ਕਿ ਰਾਜਵੰਸ਼ ਦਾ ਪਹਿਲਾ ਆਸਣ ਸੀ, ਰਾਮੇਸ਼ਵਰਾ ਤੇ ਵੀਰਭਦਰਾ ਦੇ ਜੌੜੇ ਮੰਦਰ, ਭੂਰੇ-ਹਰੇ ਕੰਜੂਰ ਦੇ ਬਣੇ ਹੋਏ ਹਨ। ਦੋ ਅੱਡ ਅੱਡ ਵਿਮਾਨਾਂ ਦੇ ਸਾਹਮਣੇ ਵਾਲੇ ਮੰਡਪ ਇਕ ਦੂਜੇ ਨਾਲ ਜੁੜੇ ਹੋਏ ਹਨ। ਰਾਮੇਸ਼ਵਰਾ ਮੰਦਰ 1499 ਤੇ 1513 ਵਿਚਕਾਰ ਬਣਿਆ ਸੀ ਅਤੇ ਵੀਰਭਦਰਾ 1530 ਅਤੇ 1540 ਵਿਚਕਾਰ। ਦੋਨੋਂ ਸੰਧਾਰਾ ਵਿਮਾਨਾ ਹਨ ਜਿਨ੍ਹਾਂ ਦੀਆਂ ਕੰਧਾਂ ਲੰਮੇ-ਦਾਅ ਵਾਲੀਆਂ ਵੱਡੀਆਂ ਸਿਲਾਂ ਦੀਆਂ ਪੰਕਤੀਆਂ ਨਾਲ ਬਣੀਆਂ ਹਨ ਅਤੇ ਕਿਤੇ ਕਿਤੇ ਨੱਕਾਸ਼ੀਆਂ ਹੋਈਆਂ ਹਨ ਜਿਸ ਤਰ੍ਹਾਂ ਕਿ ਆਮ ਤੌਰ 'ਤੇ ਹੰਪੀ ਵਿਚਲੇ ਛੋਟੇ ਮੰਦਰਾਂ ਅਤੇ ਉੱਤਰੀ ਖੇਤਰ ਦੇ ਮੰਦਰਾਂ ਵਿੱਚ ਉਪਲਬਧ ਹਨ। ਮੰਡਪਾ ਅੰਦਰਲੇ ਥੰਮ੍ਹ ਵਿਸ਼ੇਸ਼ ਵਿਜੈਨਗਰ ਸ਼ੈਲੀ ਦੇ ਹਨ ਅਤੇ ਛੱਤ ਦੇ ਹੇਠਲੇ ਹਿੱਸੇ ਦੀਆਂ ਸਿਲਾਂ ਚਿਤਰਾਂ ਤੇ ਚਿੰਨ੍ਹਾਂ ਨਾਲ ਨੱਕਾਸ਼ੀਆਂ ਹੋਈਆਂ ਹਨ ਜਿਨ੍ਹਾਂ ਵਿਚੋਂ ਕੁਝ ਭਾਰਤੀ ਇਸਲਾਮੀ ਨਮੂਨਿਆਂ ਦੀ ਯਾਦ ਦਵਾਉਂਦੇ ਹਨ।

# 9. ਮੰਦਰਾਂ ਦੀਆਂ ਦੂਜੀਆਂ ਵੰਨਗੀਆਂ

## ਕਾਦੰਬਾ-ਚਾਲੂਕੀਆ ਸ਼ੈਲੀ ਦੇ ਮੰਦਰ

ਜਦ ਕਿ ਮੁੱਢਲੇ ਚਾਲੂਕਿਆਂ ਨੇ ਵਿਮਾਨਾ ਸ਼ਿਲਪ-ਕਲਾ ਦੇ ਪਹਿਲੇ ਪ੍ਰਤਿਮਾਨਾਂ ਨੂੰ ਲਿਆ, ਉਹਨਾਂ ਦਾ ਆਪਣੇ ਖੇਤਰੀ ਮੁਹਾਵਰੇ ਅਨੁਸਾਰ ਵਿਕਾਸ ਕੀਤਾ ਅਤੇ ਅਜਿਹੀਆਂ ਕਿਸਮਾਂ ਦੇ ਮੁੱਢਲੇ ਰੂਪਾਂ ਨੂੰ ਵਿਸਤਾਰਿਆ, ਉਥੇ ਉਹਨਾਂ ਨੇ ਉਨ੍ਹਾਂ ਰੂਪਾਂ ਵਲ ਵੀ ਓਨਾ ਹੀ ਧਿਆਨ ਦਿੱਤਾ ਜਿਹੜੇ ਉਸ ਖੇਤਰ ਵਿੱਚ ਵਧੇਰੇ ਪ੍ਰਚਲਿਤ ਸਨ, ਜਿਸ ਖੇਤਰ ਵਿੱਚ ਪਹਿਲਾਂ ਬਣਵਾਸੀ ਦੇ ਕਾਦੰਬਿਆਂ ਦੀ ਪ੍ਰਭੁਤਾ ਸੀ। ਉਹਨਾਂ ਨੇ ਉਸ ਵਲ ਧਿਆਨ ਦਿੱਤਾ ਜਿਸਦਾ ਦੂਰ ਉੱਤਰ ਵਿੱਚ ਵਿਕਾਸ ਹੋ ਰਿਹਾ ਸੀ। ਉਹਨਾਂ ਦੀ ਦੱਖਣ-ਖੇਤਰ ਦੀ ਦੋਨੋਂ ਪਾਸਿਆਂ ਦੀ ਭੂਗੋਲਿਕ ਸਥਿਤੀ ਨੇ, ਜਿਹੜੀ ਉਪ-ਮਹਾਂਦੀਪ ਦੇ ਉੱਤਰੀ-ਅੱਧ ਤੋਂ ਪ੍ਰਾਇਦੀਪ ਦਾ ਵਿਭਾਜਨ ਕਰਦੀ ਸੀ, ਇਕ ਤੋਂ ਵਧੀਕ ਪ੍ਰਭਾਵਾਂ ਨੂੰ ਸਹਿਣ ਕਰਨ ਯੋਗ ਬਣਾਇਆ। ਨਤੀਜਾ ਇਹ ਨਿਕਲਿਆ ਕਿ ਮੁੱਢਲੀ ਚਾਲੂਕੀਆ ਸ਼ਿਲਪ ਕਲਾ ਤੇ ਕਲਾ ਦੇ ਜਨਮ-ਸਥਾਨਾਂ, ਅਰਥਾਤ ਮਹਾਕੂਟੇਸ਼ਵਰ, ਆਈਹੋਲ, ਪੱਟਾਡਕਲ ਅਤੇ ਬਾਦਾਮੀ, ਅਤੇ ਆਂਧਰਾ-ਕਰਨਾਟਕਾ ਖੇਤਰ ਦੇ ਹੋਰ ਹੇਠਾਂ ਸਤਿਆਵੋਲੂ ਅਤੇ ਮਹਾ-ਨਦੀ ਦੇ ਆਸ-ਪਾਸ-ਵੇਨਗੀ ਦੀ ਪੂਰਬੀ ਚਾਲੂਕੀਆ ਸ਼ਾਖਾ ਦੇ ਨੇੜੇ — ਨੇ ਮੰਦਰਾਂ ਦੀ ਮਿਸ਼੍ਰਿਤ ਕਿਸਮ ਦੀ ਵੰਨਗੀ ਨੂੰ ਪੈਦਾ ਕੀਤਾ — ਉੱਤਰੀ, ਦੱਖਣੀ ਅਤੇ ਉਹ ਜਿਨ੍ਹਾਂ ਨੂੰ ਸਥਾਨਕ ਭਾਸ਼ਾ ਵਿੱਚ ਕਾਦੰਬਾ ਕਿਹਾ ਜਾਂਦਾ ਹੈ।

ਕਾਦੰਬਾ-ਚਾਲੂਕੀਆ ਜਾਂ ਕਾਦੰਬਾ-ਨਗਾਰਾ ਵੰਨਗੀ ਦਾ ਆਪਣੇ ਅਤਿ ਸਾਦਾ ਰੂਪ ਵਿੱਚ, ਵਰਗਾਕਾਰ ਵਿਮਾਨਾ ਵਰਗਾ ਆਕਾਰ ਹੁੰਦਾ ਹੈ ਜਿਸ ਦਾ ਉਸਾਰ ਨੀਵਾਂ ਹੁੰਦਾ ਹੈ ਜਿਹੜਾ ਕਿ ਸਿਲਸਿਲੇ ਵਾਰ ਘਟ ਰਹੀਆਂ ਪੰਕਤੀਆਂ ਦਾ ਪੌੜੀਆਂ ਵਾਲਾ ਮੀਨਾਰ ਹੁੰਦਾ ਹੈ ਜਿਹੜਾ ਮੂਲ ਰੂਪ ਵਿੱਚ ਬਨੇਰਿਆਂ ਵਰਗਾ ਜਾਂ ਕਪੋਟਾ ਵਰਗੀ ਸ਼ਕਲ ਦਾ ਹੁੰਦਾ ਹੈ ਜਿਨ੍ਹਾਂ ਨੂੰ ਅਕਸਰ ਇਕ ਦੂਜੇ ਤੋਂ ਤਲਾਂ ਵਰਗੇ ਖੰਧਿਆਂ ਵਾਲੇ ਛੋਟੇ ਗ੍ਰਿਵਾ ਅਲੱਗ ਕਰਦੇ ਹਨ। ਕਪੋਟਾ ਦੀਆਂ ਪੰਕਤੀਆਂ ਨੂੰ ਚਿਤਰੇ ਹੋਏ ਕੁੱਡੂ ਚਿੰਨ੍ਹਾਂ ਨਾਲ ਸਜਾਇਆ ਜਾਣਾ ਹੈ, ਵਿਸ਼ੇਸ਼ ਕਰਕੇ ਹਰ ਪਾਸੇ ਦੇ ਕੇਂਦਰ ਉੱਤੇ। ਇਹ ਆਪਣੀ ਖੜੇ-ਰੂਪ ਕਤਾਰ-ਬੰਦੀ ਵਿੱਚ, ਉਤਰੀ ਸ਼ੈਲੀ ਪਰਾਸਾਦਾ ਸਿਖਰਾ ਦੀ ਰੇਖਾ ਨੂੰ ਉਭਾਰਦੇ ਹਨ। ਅਲੱਗ ਕਰ ਰਹੇ ਗ੍ਰਿਵਾ ਜਾਂ ਗਲ ਜਾਂ ਤਾਂ ਉੱਕਾ ਹੀ ਗਾਇਬ ਹਨ ਜਾਂ ਏਨੇ ਛੋਟੇ ਹਨ ਕਿ ਇਹਨਾਂ ਨੂੰ ਦੇਖਿਆ ਨਹੀਂ ਜਾ ਸਕਦਾ। ਸਭ ਤੋਂ ਉਪਰਲੀ ਪੰਕਤੀ ਉੱਤੇ ਛੋਟਾ ਗ੍ਰਿਵਾ ਹੈ ਜਿਸ ਦਾ ਅਮਾਲਾਸ਼ਿਲਾ ਜਾਂ ਅਮਾਲਕਾ ਪ੍ਰਤੱਖ ਹੈ। ਇਸ ਦੀ ਸ਼ਕਲ ਡਾਟਾਂਵਾਲੀ ਗੋਲਾਕਾਰ ਹੈ ਜਾਂ ਮਸੂਰ ਦੇ ਦਾਣੇ ਵਰਗੀ ਹੈ ਜਿਹੜੀ ਕਿ ਉੱਤਰੀ ਪਰਾਸਾਦਾ ਉਸਾਰ ਦੇ ਉਪਰਲੇ ਭਾਗ ਦੀ ਵਿਸ਼ੇਸ਼ਤਾ ਹੈ ਜਾਂ ਵਿਕਲਪਕ ਰੂਪ ਵਿੱਚ ਗ੍ਰਿਵਾ

ਉੱਪਰ ਸਿਖਰਾ ਹੋ ਸਕਦਾ ਹੈ, ਜਿਸ ਦੇ ਉੱਪਰ ਸਤੂਪੀ ਹੋਵੇ ਜਿਸ ਤਰ੍ਹਾਂ ਕਿ ਦੱਖਣੀ ਵਿਮਾਨਾ ਦੀਆਂ ਵੰਨਗੀਆਂ ਵਿੱਚ ਹੈ। ਪਹਿਲਾ, ਉੜੀਸਾ ਸ਼ਿਲਪ-ਕਲਾ ਦੇ ਕਥਾ-ਕਥਿਤ ਪਿੜਾ ਡਿਊਲਾਂ ਨਾਲ ਮਿਲਦਾ ਹੈ ਜਾਂ ਗੁਜਰਾਤ ਖੇਤਰ ਦੀਆਂ ਫਨਸਾਨਾਕੁਰਾ ਇਮਾਰਤਾਂ ਨਾਲ ਮਿਲਦਾ ਹੈ। ਅਮਾਲਕਾ ਸਿਖਰਾ ਦੇ ਵਧੇਰੇ ਵਿਕਸਿਤ ਰੂਪਾਂ ਵਿੱਚ, ਪੰਕਤੀਆਂ ਦੇ ਸਿਰਿਆਂ ਉੱਤੇ, ਵਕਙਿਆਂ ਉੱਤੇ ਉਹੋ ਜਿਹੇ ਛੋਟੇ ਅਮਾਲਕਾਂ ਦੀਆਂ ਸ਼ਕਲਾਂ, ਕਰਨਾਮਲਾਕਾਂ, ਹਨ ਜਿਵੇਂ ਕਿ ਉੱਤਰੀ ਸ਼ੈਲੀ ਦੇ ਮੰਦਰਾਂ ਵਿੱਚ ਹੈ। ਇਸ ਤੋਂ ਸਪਸ਼ਟ ਹੋ ਜਾਵੇਗਾ ਕਿ ਛੱਤ ਦੀਆਂ ਢਲਵੀਆਂ ਸਿਲਾਂ ਦੀ ਪੰਕਤੀ-ਗਤ ਤਰਤੀਬ ਦਾ ਸਿਲਸਿਲਾ ਜਾਂ ਇਕ ਦੂਜੇ ਉੱਪਰ ਮੁੜੇ ਹੋਏ ਬਨੇਰਿਆਂ ਦਾ ਸਿਲਸਿਲਾ, ਬਹੁਤ ਮੀਂਹ ਵਾਲੇ ਖੇਤਰ ਲਈ ਸਭ ਤੋਂ ਵੱਧ ਅਨੁਕੂਲ ਸੀ ਜਿਸ ਤਰ੍ਹਾਂ ਕਿ ਪੱਛਮੀ ਘਾਟ ਉੱਤੇ ਮੌਲਿਕ ਕਾਦੰਬਾ ਖੇਤਰ ਸੀ। ਏਸ ਨੇ ਤਟ-ਵਰਤੀ ਕੋਂਕਣ ਦੇ ਖੇਤਰ ਵਿੱਚ ਹੋਰ ਵਿਕਾਸ ਕੀਤਾ ਅਤੇ ਆਉਣ ਵਾਲੀਆਂ ਸ਼ਤਾਬਦੀਆਂ ਵਿੱਚ ਪਰੇ ਪੂਰਬ ਵੱਲ, ਇਥੋਂ ਤੀਕ ਕਿ ਕ੍ਰਿਸ਼ਨਾ ਤੇ ਤੁੰਗਭਦਰਾ ਹੇਠਲੇ ਪ੍ਰਭਾਵ ਖੇਤਰਾਂ ਵਿੱਚ ਫੈਲ ਗਿਆ। ਪੱਥਰ ਦੀਆਂ ਪਹਿਲੀਆਂ ਇਮਾਰਤਾਂ ਜਿਵੇਂ ਆਈਹੋਲ ਦੀਆਂ ਕੁਝ ਉਦਾਹਰਣਾਂ ਵਿੱਚ ਹੈ, ਭਾਵੇਂ ਅਮਾਲਕਾ ਸਿਰ ਤੇ ਕਰਨਾਮਲਾਕਾ ਰਖਦੀਆਂ ਹਨ, ਪਰ ਸੁਕਾਨਾਸਿਕਾ ਤੋਂ ਸੱਖਣੀਆਂ ਹਨ ਜਿਹੜੀ ਗੱਲ ਕਿ ਉੱਤਰੀ ਭਾਰਤੀ ਮੰਦਰ ਦੇ ਰੂਪਾਂ ਦੀ ਸਥਿਰ ਵਿਸ਼ੇਸ਼ਤਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਇਹ ਰੂਪ ਜਿਸ ਵਿੱਚ ਦੋਹਾਂ ਵਿਚੋਂ ਕੋਈ ਇਕ ਉਪਰਲਾ ਅੰਸ਼ ਹੈ ਅਤੇ ਜਿਸ ਵਿੱਚ ਸੁਕਾਨਾਸਿਕਾ ਹੈ ਜਾਂ ਨਹੀਂ ਹੈ, ਕਿਸੇ ਹੱਦ ਤਕ, ਉੱਤਰੀ ਪਰਾਸਾਦਾ ਦੀ ਵਿਸ਼ੇਸ਼ ਉਪਰ-ਉਸਾਰੀ ਅਤੇ ਦੱਖਣੀ ਵਿਮਾਨਾ ਰੂਪ ਦਾ ਵਿਚਕਾਰਲਾ ਮੇਲ ਹੈ। ਇਸ ਦੀ ਉਦਾਹਰਣ ਏਹੋਲ ਵਿਖੇ[1] ਗਲਾਗਨਾਥਾ ਮੰਦਰ ਦੇ ਨੇੜੇ (ਅੱਠਵੀਂ ਸਦੀ) ਮਲਿਕਅਰਜੁਨਾ ਜੁੱਟ ਵਿੱਚ ਬਾਦਾਮੀ ਵਾਦੀ ਵਿਚਲੇ ਭੂਤਨਾਥ ਸਮੂਹ ਨੂੰ ਜਾਂਦੇ ਰਾਹ ਉੱਤੇ ਲਕੁਲੀਸਾ ਮੰਦਰ ਅਤੇ ਮਹਾਂਕੁਟੇਸਵਰਾ ਸਮੂਹ ਵਿੱਚ, ਜਿਹੜੇ ਸਾਰੇ ਬਾਦਾਮੀ—ਚਾਲੂਕੀਆਂ—ਰਾਸ਼ਟਰਕੂਟਾ ਮੂਲ ਦੇ ਹਨ, ਮਿਲਦੀ ਹੈ। ਮਗਨੰਦੀ (ਕਰਨੂਲ ਜ਼ਿਲ੍ਹਾ) ਵਿਖੇ, ਮਹਾਨੰਦੀਸਵਰਾ ਮੰਦਰ-ਸਮੂਹ ਪਿੱਛੇ, ਛੋਟੇ ਮਠਾਂ ਦਾ ਜੁੱਟ ਅਤੇ ਆਲਮਪੁਰ ਵਿੱਚ ਮੰਦਰਾਂ ਦਾ ਪਾਪਾਨਾਸਨਮ ਜੁੱਟ, ਪੂਰਬੀ ਚਾਲੂਕੀਅਨ ਇਲਾਕੇ ਵਿੱਚ ਇਸ ਕਿਸਮ ਦੇ ਮੰਦਰ ਹਨ ਡੋਡਾਗੱਡੀਵੱਲੀ (ਹਸਨ ਜ਼ਿਲ੍ਹਾ, ਮੈਸੂਰ)[2] ਵਿੱਚ ਲਕਸ਼ਮੀ ਦੇਵੀ ਜੁੱਟ ਦੀਆਂ ਨੌਂ ਵਿੱਚੋਂ ਅੱਠ ਇਮਾਰਤਾਂ ਜਿਹੜੀਆਂ 1113 ਵਿੱਚ ਬਣੀਆਂ ਇਸੇ ਕਿਸਮ ਦੀਆਂ ਹਨ ਜਿਨ੍ਹਾਂ ਦਾ ਸਬੰਧ ਹੋਇਸਾਲਾ ਸਮੇਂ ਨਾਲ ਹੈ। 1385 ਵਿੱਚ ਬਣਿਆ ਗਨੀਗਿੱਟੀ ਜੈਨ ਮੰਦਰ, ਚਿੱਪਗਿਰੀ (ਬੇਲਾਰੀ ਜ਼ਿਲ੍ਹਾ) ਵਿਖੇ ਪਹਾੜੀ ਉੱਤੇ ਬਣਿਆ ਏਹੋ ਜਿਹਾ ਜੈਨ ਮੰਦਰ, ਹੰਪੀ ਵਿੱਚ ਪੰਪਾਪਤੀ ਮੰਦਰ ਦੇ ਕੋਲ ਹੇਮਾਕੂਟਮ ਪਹਾੜੀ ਉੱਤੇ ਤ੍ਰੀਕੂਟਾ ਮਠਾਂ ਦਾ ਜੁੱਟ ਅਤੇ ਇਸਦੇ ਗੋਪੁਰਾ ਦੇ ਐਨ ਨੇੜੇ ਦੋ ਹੋਰ ਅਤੇ ਹੰਪੀ ਦੇ ਉੱਤਰ-ਪੂਰਬ 'ਤੇ ਇਕ ਮੀਲ ਦੀ ਦੂਰੀ ਉੱਤੇ ਇੱਕ ਹੋਰ, ਇਸ ਕਿਸਮ ਦੀਆਂ ਉਦਾਹਰਣਾਂ ਹਨ ਜਿਹੜੀਆਂ ਵਿਜੈਨਗਰ ਸਮੇਂ ਵਿੱਚ ਬਣੀਆਂ। ਸ਼ਾਇਦ

---

1. ਕਾਊਸੈਨਸ, ਕਨਾਰੀ ਜ਼ਿਲ੍ਹਿਆਂ ਦੀ ਚਾਲਕੀਅਨ ਸ਼ਿਲਪ ਕਲਾ, ਭਾਰਤ ਦਾ ਪੁਰਾਤੱਤਵ ਸਬੰਧੀ ਸਰਵੇਖਣ ਜਿਲਦ 42ਵੀਂ ਨਿਊ ਇੰਪੀਰੀਅਲ ਸੀਰੀਜ਼ 1926 ਪੰਨਾ 25 ਉੱਤੇ ਅੰਕਿਤ ਸ਼ਬਦ ਹਨ "ਗਲਾਗਨਾਥ ਦੇ ਮੰਦਰ ਦਾ ਪਿਛਵਾੜਾ ਅਤੇ ਮੰਦਰ ਨੰਬਰ 37 ਤੇ 38" ਇਹਨਾਂ ਨੂੰ ਗੰਡਾਰਾ ਗੁੱਡੀ ਅਤੇ ਗਲਾਗਨਾਥ ਵੀ ਕਿਹਾ ਜਾਂਦਾ ਹੈ।

2. ਨਰਸਿਮਹਾਚਾਰ ਆਰ. "ਡੋਡਾ ਗੱਡੀ ਵੱਲੀ ਉੱਤੇ ਲਕਸ਼ਮੀ ਦੇਵੀ ਮੰਦਰ" ਮੈਸੂਰ ਪੁਰਾਤਤਵ-ਸਬੰਧੀ ਲੜੀ, ਮੈਸੂਰ ਵਿੱਚ ਸ਼ਿਲਪ ਕਲਾ ਅਤੇ ਬੁੱਤ ਕਰਾਸ਼ੀ, ਨੰਬਰ 11, 1919

ਇਸ ਲਈ ਕਿ ਗਨੀ ਗਿੱਟੀ ਅਤੇ ਚਿੰਪਾਗਿਰੀ ਮੰਦਰ ਜੈਨ ਧਰਮ ਨੂੰ ਸਮਰਪਿਤ ਸਨ ਜਿਸ ਕਰਕੇ ਲੌਂਗਹਰਨਟ ਨੇ ਹੇਮਾਕੁਟਮ ਪਹਾੜੀ ਉਤਲੇ ਮੰਦਰਾਂ ਨੂੰ ਵੀ ਜੈਨੀ ਕਹਿਣਾ ਉਚਿੱਤ ਸਮਝਿਆ ਭਾਵੇਂ ਉਹ ਉਹਨਾਂ ਬਾਰੇ ਮਿਲੇ ਸਬੂਤਾਂ ਦੇ ਆਧਾਰ ਉੱਤੇ ਬ੍ਰਾਹਮਣੀ ਮਤ ਨਾਲ ਸੰਬੰਧਿਤ ਹਨ।[1]

ਇਸ ਰੂਪ ਦਾ ਦੂਜਾ ਰੂਪ ਜਿਹੜਾ ਦੱਖਣੀ ਵਿਮਾਨਾ ਦੇ ਪੰਕਤੀ ਵਾਲੇ ਤਲਾ ਅਤੇ ਉੱਤਰੀ ਪਰਾਸਾਦਾ ਦੇ ਵਿਉਂਤ-ਬੱਧ ਤੇ ਅਭਿੰਨ ਭੂਮੀਆਂ ਦਾ ਮੇਲ ਲਗਦਾ ਹੈ ਜਿਸ ਵਿਚ ਖੂੰਜਿਆਂ ਉੱਤੇ ਆਮਾਲਕਾ ਦੱਬੇ ਹੋਏ ਹੁੰਦੇ ਹਨ, ਅੱਡ ਅੱਡ ਸਮਿਆਂ ਵਿੱਚ ਉਸੇ ਖੇਤਰ ਵਿੱਚ ਖਿਲਰਿਆ ਹੋਇਆ ਮਿਲਦਾ ਹੈ। ਇਸ ਵੰਨਗੀ ਵਿੱਚ, ਹਰ ਇਕ ਭੂਮੀ ਦੀ ਵੱਖਰਤਾ ਸਾਦਾ, ਛੋਟੇ ਥੰਮ੍ਹਾਂ ਵਾਲੀਆਂ ਤੇ ਆਲਿਆਂ ਵਾਲੀਆਂ ਕੰਧਾਂ ਰਾਹੀਂ ਲੱਭੀ ਜਾ ਸਕਦੀ ਹੈ ਜਿਹੜੀਆਂ ਸਮੁੱਚੀ ਮੀਨਾਰ ਵਰਗੀ ਉਪਰ ਉਸਾਰੀ ਨੂੰ ਵਰਗਾਕਾਰ-ਕਾਟ ਵਾਲੀਆਂ ਪਰਤਾਂ ਵਿੱਚ ਵੰਡਦੀਆਂ ਹਨ। ਜਿਵੇਂ ਕਿ ਉੱਤਰੀ ਪਰਾਸਾਦਾ ਵਿੱਚ ਆਮ ਹੁੰਦਾ ਹੈ, ਸਿਖਰ ਉੱਤੇ, ਗ੍ਰਿਵਾ, ਆਮਾਲਾਸਿਲਾ ਅਤੇ ਸਤੂਪੀ ਹੈ। ਇਸ ਦੀ ਆਈਹੋਲ ਵਿਖੇ ਗਲਾਗਨਾਥਾ ਮੰਦਰ ਰਾਹੀਂ ਉਦਾਹਰਣ ਮਿਲਦੀ ਹੈ ਜਿਸ ਵਿੱਚ ਕਰਨਾਮਲਾਕਾਂ ਸਮੇਤ ਇਕ ਸਾਦਾ ਪੌੜੀਆਂ ਵਾਲਾ ਉਸਾਰ ਹੈ। (ਕਾਊਸੇਨਸ ਦਾ ਮੰਦਰ ਨੰਬਰ 10)[2] ਆਈਹੋਲ ਵਿਖੇ ਮਲਿਕਅਰਜੁਨਾ ਮੰਦਰ ਬਿਨ੍ਹਾਂ ਕਰਨਾਮਲਾਕਾਂ ਤੋਂ ਇਸ ਕਿਸਮ ਦੀ ਇੱਕ ਉਦਾਹਰਣ ਹੈ। ਮਹਾਕੂਟੇਸ਼ਵਰ ਮੰਦਰ ਸਮੂਹ ਦੀ ਚਾਰ-ਦੀਵਾਰੀ ਅੰਦਰ ਖੜੀਆਂ ਦੂਜੀਆਂ ਇਮਾਰਤਾਂ, ਮਕੂਟੇਸ਼ਵਰਾ ਅਤੇ ਮਲਿੱਕਅਰਜੁਨਾ ਤੋਂ ਬਿਨ੍ਹਾਂ ਜਿਹੜੀਆਂ ਦੱਖਣੀ ਵਿਮਾਨਾ ਕਿਸਮ ਦੀਆਂ ਹਨ ਅਤੇ ਸੰਗਮੇਸ਼ਵਰਾ ਜਿਹੜਾ ਉੱਤਰੀ ਪਰਾਸਦਾ ਕਿਸਮ ਦਾ ਹੈ, ਚਾਲੂਕੀਆ-ਕਾਦੰਬਾ ਸ਼੍ਰੇਣੀ ਦੇ ਭਿੰਨ ਰੂਪ ਹਨ। ਅਜਿਹੇ ਮੰਦਰ ਨਗਰਅਰਜੁਨ ਕੋਂਡਾ (ਗੁਨੰਤੂਰ ਜ਼ਿਲ੍ਹਾ) ਦੇ ਨੇੜੇ ਤੇਰਾਲਾ ਵਿਖੇ ਮਿਲਦੇ ਹਨ। ਕਾਦੰਬਾ ਇਲਾਕੇ ਵਿੱਚ ਹੀ ਜਿਵੇਂ ਹੰਗਲ, ਬੇਲਾਗਾਮੀ ਅਤੇ ਦੂਜੀਆਂ ਥਾਵਾਂ ਉੱਤੇ, ਇਹ ਵੰਨਗੀ ਅਜਿਹੀ ਸ਼ਕਲ ਧਾਰਨ ਕਰ ਲੈਂਦੀ ਹੈ ਜਿਸ ਵਿੱਚ ਲੇਟਵੇਂ ਰੁਖ ਦੇ ਸਿਲਾਂ ਵਰਗੇ ਅੰਸ਼ਾਂ ਦਾ ਘਟ ਰਿਹਾ ਪੰਕਤੀ-ਗਤ ਉਸਾਰ ਹੈ। ਕੇਂਦਰ ਉੱਤੇ ਕੁੱਡੂ ਵਰਗੇ ਜ਼ੇਵਰਾਂ ਦੇ ਨਾਲ ਨਾਲ, ਉਹਨਾਂ ਦੇ ਉਪਰਲੇ ਸਿਰਿਆਂ ਸਮੇਤ ਸਿੱਧੇ ਕੰਵਲ ਦੇ ਡੋਡੀ-ਨੁਮਾ ਵਧਾਣ ਜਾਂ 'ਦੰਦੇ' ਹਨ। ਚੋਟੀ ਉੱਤੇ ਵਰਗਾਕਾਰ ਵਿਮਾਨਾ ਕਿਸਮ ਦਾ ਸਿਖਰਾ ਹੈ ਅਤੇ ਸਾਹਮਣੇ ਇਕ ਸੁਕਾਨਾਸਿਕਾ ਹੈ। ਇਹ ਵੰਨਗੀ ਵਿਜੈਨਗਰ ਸਾਮਰਾਜ ਦੇ ਉੱਤਰੀ ਇਲਾਕਿਆ ਜਿਵੇਂ ਹੰਪੀ ਵਿਖੇ ਵਧੇਰੇ ਆਮ ਹੋਈ।

## ਚਾਲੂਕਿਆਂ ਤੇ ਰਾਸ਼ਟਰਕੂਟਾਂ ਦੇ ਉੱਤਰੀ ਸ਼ੈਲੀ ਦੇ ਪਰਾਸਾਦਾ ਮੰਦਰ

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਪਰਾਸਾਦਾ ਕਿਸਮ ਦੀਆਂ ਇਮਾਰਤਾਂ ਨੂੰ ਵੀ ਜਿਨ੍ਹਾਂ ਦੇ ਆਕਾਰ ਵਰਗਾਕਾਰ ਅਤੇ ਨਿਸਬਤਨ ਵੱਡੀਆਂ ਗੋਲਾਈ ਵਾਲੀਆਂ ਉਪਰ-ਉਸਾਰੀਆਂ ਵਾਲੇ ਹਨ ਜਿਹੜੀਆਂ ਰੂਪ ਅਤੇ ਬਣਤਰ ਵਿੱਚ ਉਹਨਾਂ ਉਪਰ ਉਸਾਰੀਆਂ ਨਾਲੋਂ ਉੱਕਾ ਹੀ ਭਿੰਨ ਹਨ ਜਿਨ੍ਹਾਂ ਦੇ ਪੰਕਤੀ-ਗਤ ਤਲਾ ਹਨ ਅਤੇ ਵਿਮਾਨਾਂ ਦੇ ਹਰਾ ਹਨ, ਆਈਹੋਲ ਅਤੇ

---

1. ਲੌਂਗਹਰਸਟ, ਏ. ਐਚ., ਹੰਪੀ ਥੇਹ, ਭਾਰਤੀ ਸਰਕਾਰ ਦਾ ਪ੍ਰਕਾਸ਼ਨ, ਦਿੱਲੀ, ਤੀਜਾ ਸੰਸਕਰਣ, 1933

2. ਲੌਂਗਹਰਨਟ ਏ. ਐ. ਹੰਮੀ ਥੇਹ, ਭਾਰਤ ਸਰਕਾਰ ਦਾ ਪ੍ਰਕਾਸ਼ਨ, ਦਿੱਲੀ ਤੀਜਾ ਸੰਸਕਰਣ, ਪੰਨਾ 29, ਏਹੋਲ ਮੰਦਰ ਨੰਬਰ 10 ਦੱਖਣ-ਪੱਛਮ ਤੋਂ।

ਪਟਾਡਕਲ ਵਿੱਚ ਮੁੱਢਲੇ ਚਾਲੂਕਿਆਂ ਨੇ ਦੂਜੀਆਂ ਕਿਸਮਾਂ ਸਮੇਤ, ਬਣਾਇਆ। ਇਹ ਇਮਾਰਤਾਂ ਕਰਨਾਟਕਾ ਅਤੇ ਆਂਧਰਾਂ ਦੇ ਦੂਜੇ ਭਾਗਾਂ ਵਿੱਚ ਵੀ ਬਣਾਈਆਂ ਗਈਆਂ। ਇਹਨਾਂ ਮੰਦਰਾਂ ਦਾ ਸਿਖਰ, ਉਪਾਸਨਾ-ਗ੍ਰਹਿ ਨੂੰ ਵਲ ਰਹੇ ਭਾਗ ਦੇ ਉੱਪਰ ਉਸਾਰੀ ਨੂੰ ਪ੍ਰਗਟਾਉਂਦਾ ਹੈ, ਜਿਹੜਾ 'ਮੰਡਾ' ਨਾਂ ਦੀ ਇਕ ਇਕਾਈ ਬਣਾਉਂਦਾ ਹੈ ਜਿਸ ਨੂੰ ਗੀਢਾਂ ਦੇ ਰੂਪ ਵਿੱਚ ਖੂੰਜਿਆਂ ਉੱਤੇ ਛੋਟੇ ਅੰਗੂਰ ਵਰਗੀ ਸ਼ਕਲ ਦੇ ਕਰਨਾਮਲਾਕਾਂ ਦੁਆਰਾ ਸਪਸ਼ਟ ਕੀਤਾ ਜਾ ਸਕਦਾ. ਹੈ ਤੇ ਸਾਰੇ ਇਸ ਵਿਧੀ ਨਾਲ ਦੱਬੇ ਹੋਏ ਹਨ ਕਿ ਛੱਤਾਂ ਦਾ ਸਪਸ਼ਟ ਵਿਭਾਜਨ, ਜਿਸ ਤਰ੍ਹਾਂ ਦੱਖਣੀ ਵਿਮਾਨਾ ਦੇ ਤਲਾਂ ਵਿੱਚ ਹੈ, ਦਿਖਾਈ ਨਹੀਂ ਦਿੰਦਾ। ਕੇਵਲ ਅਭਿੰਨ ਭੂਮੀਆਂ ਹਨ। ਰੇਖਾ-ਪਰਾਸਾਦਾ ਦੇ ਇਸ ਸਿਖਰ ਦੀ ਚੋਟੀ ਉੱਤੇ ਇਕ ਗਲਾ ਜਾਂ ਗ੍ਰਿਵਾ ਹੈ ਜਿਹੜਾ ਆਮਾਲਕਾ ਸ਼ਕਲ ਦੇ ਵੱਡੇ ਅਮਾਲਆਸਰਾ ਜਾਂ ਆਮਾਲਾਸਿਲਾ ਨੂੰ, ਜਿਸਦੇ ਸਿਖਰ ਉੱਤੇ ਸਤੂਪੀ ਜਾਂ ਸਿਖਰਲਾ ਕਲਸ ਹੈ, ਸਹਾਰਾ ਦਿੰਦਾ ਹੈ। ਇਸ ਤਰ੍ਹਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਜਿਸ ਨੂੰ ਉੱਤਰੀ ਰੇਖਾ-ਪਰਾਸਾਦਾ ਵਿੱਚ ਸਿਖਰ ਕਹਿੰਦੇ ਹਨ, ਉਹ ਪੰਕਤੀਆਂ ਵਾਲੇ ਦੱਖਣੀ ਵਿਮਾਨਾ ਦੇ ਏਸੇ ਨਾਂ ਨਾਲ ਜਾਣੇ ਜਾਂਦੇ ਸਿਖਰ ਦੇ ਬਰਾਬਰ ਨਹੀਂ ਹੈ। ਪਰਾਸਾਦਾ ਦੀ ਉਪਰ-ਉਸਾਰੀ ਦੀ ਖੂੰਜਿਆਂ ਉੱਤੇ ਦੱਬੇ-ਘੁੱਟੇ ਛੋਟੇ ਆਮਾਲਕਾ ਜਿਨ੍ਹਾਂ ਨੂੰ ਹੁਣ ਕਰਨਾਮਲਾਕਾਂ ਕਿਹਾ ਜਾਂਦਾ ਹੈ, ਭੂਮੀਆਂ ਤੋਂ ਨਿਖੇੜਨ ਲਈ ਇਕੋ ਇੱਕ ਆਧਾਰ ਹਨ। ਉਪ-ਦੀਪ ਦੇ ਕਰਨਾਟਕਾ ਅਤੇ ਆਂਧਰਾ ਖੇਤਰ ਦੇ ਇਹ ਉੱਤਰੀ ਸ਼ੈਲੀ ਦੇ ਪਰਾਸਾਦਾ ਆਪਣੇ ਵਿਸ਼ੇਸ਼ ਚਾਲੂਕੀਅਨ ਮੁਹਾਵਰੇ ਨਾਲ ਆਪਣੀਆਂ ਵਿਅਕਤੀਗਤ ਵਿਭਿੰਨਤਾਵਾਂ ਦੇ ਬਾਵਜੂਦ, ਇਕ ਅਜਿਹਾ ਜੁੱਟ ਬਣਾਉਂਦੇ ਹਨ ਜਿਹੜਾ ਪੱਛਮੀ, ਉੱਤਰੀ ਜਾਂ ਪੂਰਬੀ ਭਾਰਤ ਦੇ ਅਜਿਹੇ ਪਰਾਸਾਦਾ ਮੰਦਰਾਂ ਨਾਲੋਂ ਬਿਲਕੁਲ ਵਖਰਾ ਹੈ। ਆਮ ਤੌਰ 'ਤੇ ਉਹਨਾਂ ਦੇ ਅਧਿਸਥਾਨ ਦੱਖਣੀ ਵਿਮਾਨਾ ਵਿੱਚ ਉਪਲਬਧ ਸ਼ੈਲੀਆਂ ਨੂੰ ਅਪਣਾਉਂਦੇ ਹਨ ਅਤੇ ਆਕਾਰ ਵਿੱਚ ਇਕ ਸਪਸ਼ਟ ਪ੍ਰਸਤਾਰਾ ਬਣਤਰ ਹੁੰਦੀ ਹੈ ਜਿਹੜੀ ਇਸ ਦੇ ਉਪਰਲੇ ਉਸਾਰ ਦੇ ਹਿੱਸਿਆਂ ਨੂੰ ਅਲੱਗ ਕਰਦੀ ਹੈ। ਵਰਗਾਕਾਰ ਵਿਉਂਤ ਜਾਂ ਵਰਗਾਕਾਰਤਾ ਹਰ ਇਕ ਪਾਸੇ ਉੱਤੇ, ਨੀਂਹ ਤੋਂ ਸਿਖਰ ਤੱਕ ਤਿੰਨ ਜਾਂ ਪੰਜ ਖੱਪੇ ਰੱਖਦੀ ਹੈ ਜਿਸ ਨੂੰ ਰਥ ਕਿਹਾ ਜਾਂਦਾ ਹੈ ਜਿਸ ਨਾਲ ਗਿਣਤੀ ਅਨੁਸਾਰ, ਮੰਦਰ ਤ੍ਰਿੰਨ ਰਥਾ ਜਾਂ ਪੰਚ ਰਥਾ ਬਣਦਾ ਹੈ। ਬਹੁਤ ਹੀ ਵਿਸ਼ੇਸ਼ ਤੇ ਪ੍ਰਮੁਖ ਸੁਕਾਨਾਸਿਕਾ, ਜਿਹੜੀ ਅੰਤਰਾਲਾ ਦੀ ਛੱਤ ਉਪਰਲੀ ਉਪਰ-ਉਸਾਰੀ ਦੇ ਮੂਹਰਲੇ ਪਾਸੇ ਤੋਂ ਅਗੇ ਵਧੀ ਹੋਈ ਹੈ, ਓਨੀ ਹੀ ਚੌੜੀ ਹੈ ਜਿਨ੍ਹਾਂ ਸਿਖਰਾ ਦੇ ਸਭ ਤੋਂ ਹੇਠਲੇ ਹਿੱਸੇ ਦਾ ਮੱਥਾ ਚੌੜਾ ਹੈ ਅਤੇ ਅੱਗੇ ਨੂੰ ਉਸ ਹੱਦ ਤੱਕ ਵਧੀ ਹੋਈ ਹੈ ਜਿਸ ਹੱਦ ਤੱਕ ਪਹਿਲੀਆਂ ਵੰਨਗੀਆਂ ਦੇ ਸਿਖਰ ਦੀ ਨੀਂਹ ਦੀ ਚੌੜਾਈ ਦਾ ਘੱਟੋ ਘੱਟ ਅੱਧ ਹੈ ਜੋ ਉਸਦਾ ਦੋ -ਤਿਹਾਈ ਨਹੀਂ ਹੈ। ਐਪਰ ਧੁਰੇ ਉਪਰਲੇ ਮੰਡਪਾ, ਓਸੇ ਨਮੂਨੇ ਦੇ ਹਨ ਜਿਹੜੇ ਨਮੂਨੇ.ਇਸ ਖੇਤਰ ਦੇ ਵਿਮਾਨਾ ਮੰਦਰਾਂ ਵਿੱਚ ਹਨ ਅਤੇ ਉਹਨਾਂ ਦੀਆਂ ਚਪਟੀਆਂ ਛੱਤਾਂ ਵਧੀ ਹੋਈ ਸੁਕਾਨਾਸਿਕਾ ਨੂੰ ਹੋਰ ਸਪਸ਼ਟ ਹੋਣ ਵਿੱਚ ਸਹਾਈ ਹੁੰਦੀਆਂ ਹਨ। ਇਹ ਗੱਲ ਹੋਰ ਕਿਸੇ ਵੀ ਥਾਂ ਦੇ ਉੱਤਰੀ ਸ਼ੈਲੀ ਦੇ ਮੰਦਰਾਂ ਵਿੱਚ ਨਹੀਂ ਹੈ ਜਿਨ੍ਹਾਂ ਵਿੱਚ ਸੁਕਾਨਾਸਿਕਾ ਕੇਂਦਰੀ ਵਧਾਣ ਜਾਂ ਭਦਰਾ ਵਧਾਣ ਨਾਲੋਂ ਚੌੜਾਈ ਵਿੱਚ ਅਧਿਕ ਚੌੜੀਆਂ ਨਹੀਂ ਹਨ। ਮੰਡਪਾਂ ਤੋਂ ਬਿਨ੍ਹਾਂ, ਚਾਲੂਕੀਆ ਖੇਤਰ ਦੇ ਇਹਨਾਂ ਉੱਤਰੀ ਸ਼ੈਲੀ ਵਾਲੇ ਮੰਦਰਾਂ ਦਾ, ਆਪਣੇ ਥੰਮ੍ਹਾਂ ਦੇ ਰੂਪਾਂ, ਦਰਵਾਜ਼ਿਆਂ ਦੀਆਂ ਚੌਖਟਾਂ, ਬੁਤ-ਤਰਾਸ਼ੀ, ਵਿਸ਼ੇਸ਼ ਤੌਰ 'ਤੇ ਪ੍ਰਵੇਸ਼-ਦੁਆਰਾਂ ਦੇ ਦੋਨੋਂ ਪਾਸੀਂ ਖੜੇ ਦੁਆਰ ਪਾਲਾਂ, ਮੂਰਤੀ ਕਲਾ ਅਤੇ ਸਜਾਵਟ ਦੇ ਦੂਜੇ ਪੱਖਾਂ ਦੇ ਪੱਖ ਤੋਂ ਸਥਾਨਕ ਵਿਮਾਨਾ ਸ਼ੈਲੀ ਨਾਲ ਬੜਾ ਕੁਝ ਸਾਂਝਾ ਹੈ।

ਹੁੱਛੀਮੱਲੀਗੁੱਡੀ, ਹੁੱਛਾਪਪਈਆ ਗੁੱਡੀ ਅਤੇ ਆਈਹੋਲ ਵਿੱਚ ਤਰੱਪਾਗੁੱਡੀ, ਇਸ ਦੇ ਨੇੜੇ ਸਿਧਾਨਾਕੋਲਾ, ਮਹਾਕੁਟੇਸਵਰਾ ਵਿੱਚ ਮਲਿਕਅਰਜੁਨਾ ਅਤੇ ਕਦਾਸਿਧੇਸੇਵਰਾ, ਜਾਮਬੁਲਿੰਗਾ, ਪਪਨਾਥਾ, ਕਾਸੀਵਿਸਵੇਸਵਰਾ ਅਤੇ ਪਟਾਡਕਲ ਵਿੱਚਗਲਾਗਾਨਾਥਾ ਅਜਿਹੀਆਂ ਉਦਾਹਰਣਾਂ ਵਿਚੋਂ ਬਹੁਤ ਮਹਤਵਪੂਰਨ ਹਨ ਜਿਹੜੇ ਬਾਦਾਮੀ-ਚਾਲੁਕੀਆਂ ਇਲਾਕੇ ਵਿੱਚ ਮਿਲਦੇ ਹਨ। ਇਸ ਜੁੱਟ ਵਿਚੋਂ ਹੁੱਛੀਮੱਲੀਗੁੱਡੀ, ਹੁੱਛਾਪਪਈਆ ਗੁੱਡੀ ਅਤੇ ਮਲਿਕਅਰਜੁਨਾ ਸਭ ਤੋਂ ਪਹਿਲੇ ਹਨ। ਇਹ ਆਮ ਤੌਰ 'ਤੇ ਤਿੰਨ ਰਥਾ ਹਨ ਜਿਨ੍ਹਾਂ ਦੇ ਸਾਹਮਣੇ ਮੰਡਪਾ ਹਨ। ਬਾਹਰਲੀ ਕੰਧ ਸਾਦਾ ਹੈ ਜਾਂ ਸਜੀ ਹੋਈ ਹੈ ਅਤੇ ਇਸ ਦੀ ਥੰਮ੍ਹਾਂ ਵਾਲੀ ਡਿਉਢੀ ਹੈ। ਪਹਿਲੇ ਸੰਧਾਰਾ ਸ਼੍ਰੇਣੀ ਦੇ ਹਨ, ਜਦ ਕਿ ਪਿਛਲੇ ਨਿਰ-ਅੰਧਾਰਾ ਸ਼੍ਰੇਣੀ ਦੇ ਹਨ ਭਾਵੇਂ ਸਭ ਤੋਂ ਪਹਿਲਾਂ ਉਹ ਆਪਣੀ ਸਾਧਾਰਨ ਬਾਹਰਲੀ ਦਿੱਖ ਵਿੱਚ ਇੱਕੋ ਜੇਹੇ ਹਨ।

ਕਦਾਸਿੱਧੇਸਵਰਾ ਅਤੇ ਪਟਾਡਕਲ ਵਿਖੇ ਜਾਮਬੁਲਿੰਗਾ ਸਭ ਤੋਂ ਸਾਦੇ ਹਨ। ਉਹਨਾਂ ਵਿੱਚ ਉਪਾਸਨਾ-ਗ੍ਰਹਿ ਹੈ ਜਿਸ ਦਾ ਤ੍ਰੀ-ਰਥਾ ਸਿਖਰ ਹੈ ਅਤੇ ਮੂਹਰੇ ਮੰਡਪ ਹੈ। ਕਾਸੀਵਿਸਵੇ ਸਵਰਾ ਪੰਚ ਰਥਾ ਹੈ ਜਦ ਕਿ ਗਲਾਗਨਾਥਾ ਸੰਧਾਰਾ ਹੈ ਜਿਸ ਦੇ ਉਪਾਸਨਾ ਗ੍ਰਹਿ ਦੀ ਬਾਹਰਲੀ ਕੰਧ ਦੀਆਂ ਦੇ ਤਿੰਨ ਪਾਸੇ ਪ੍ਰਮੁਖ ਰੂਪ ਵਿੱਚ ਚਪਟੀ ਛੱਤਾਂ ਵਾਲੀਆਂ ਡਿਉਢੀਆਂ ਵਾਂਗ ਵਧੇ ਹੋਏ ਹਨ ਅਤੇ ਜਿਸ ਦਾ ਤ੍ਰੀ-ਰਥਾ ਸਿਖਰ ਹੈ। ਪਾਪਨਾਥਾ ਮੰਦਰ ਦੀ ਨੀਵੀਂ ਤੇ ਲੰਮੇ-ਦਾਅ ਵਿਉਂਤ ਹੈ ਜਿਸ ਦੀ ਮੁਖ ਇਮਾਰਤ ਉੱਤੇ ਛੋਟਾ ਸਿਖਰਾ ਹੈ ਜਿਹੜਾ ਉਪਾਸਾਨਾ ਗ੍ਰਹਿ ਦੇ ਮੂਹਰਲੇ ਬੇਮੇਲਵੇਂ ਢੰਗ ਦੇ ਵੱਡੇ ਅੰਤਰਾਲਾ ਦੀ ਸਮੁੱਚੀ ਲੰਬਾਈ ਦੀ ਨਿਸਬਤ ਵਿੱਚ ਬਹੁਤ ਛੋਟਾ ਹੈ ਜਿਸ ਦੇ ਮੂਹਰਲੇ ਪਾਸੇ ਡਿਉਢੀ ਰੂਪ ਵਿੱਚ ਮੰਡਪਾ ਹੈ। ਬਹੁਤ ਹੀ ਦਿਲਚਸਪ ਪੱਖ ਸਲਾ ਦਾ ਹਰਾ ਹੈ ਜਿਸ ਦੇ ਮੂਹਰਲੇ ਕੋਨਿਆਂ ਉੱਤੇ ਕਰਨਕੂਟਾ ਹਨ ਅਤੇ ਵਿਚਕਾਰ ਕੁਝ ਪੰਜਾਰਾ ਹਨ ਜਿਹੜੇ ਧੁਰੋ ਉਪਰਲੇ ਮੰਡਪ ਦੀ ਛੱਤ ਉੱਪਰ ਨਿਰੰਤਰ ਫੈਲੇ ਹੋਏ ਹਨ। ਇਹ ਦੱਖਣੀ ਵਿਸ਼ੇਸ਼ਤਾ ਕੇਵਲ ਵਿਮਾਨਾ ਕਿਸਮ ਦੇ ਮੰਦਰਾਂ ਦੇ ਅਨੁਕੂਲ ਹੈ। ਮਹਾਕੂਟੇਸਵਰਾ ਜੁੱਟ ਦਾ ਸੰਗਾਮੇਸਵਰਾ ਤ੍ਰੀ-ਰਥਾ ਰੂਪ-ਰੇਖਾ ਵਾਲਾ ਹੈ ਜਿਸ ਦੇ ਸਾਹਮਣੇ ਥੰਮ੍ਹਾਂ ਵਾਲਾ ਮੰਡਪਾ ਹੈ। ਪਾਣੀ ਦੇ ਨਿਕਲਣ ਲਈ ਪ੍ਰਣਾਲੀ ਦੀ ਸ਼ਕਲ ਦੀ ਮੌਜੂਦਗੀ ਜਿਹੜੀ ਕਿ ਅਧਿਸਥਾਨਾ ਦੇ ਸਿਖਰ ਉੱਤੇ ਇਸਦੇ ਉੱਤਰ ਪਾਸੇ ਵਾਲ, ਚੌਕੋਰ ਮੋਰੀ ਦੇ ਰੂਪ ਵਿੱਚ ਖ਼ਤਮ ਹੁੰਦੀ ਹੈ, ਉਪਾਸਨਾ-ਗ੍ਰਹਿ ਦੇ ਫ਼ਰਸ਼ ਦੇ ਪਾਣੀ ਦੀ ਨਿਕਾਸ-ਮੋਰੀ ਦੇ ਰੂਪ ਵਿੱਚ ਇਕ ਦਿਲਚਸਪ ਪੱਖ ਹੈ।

ਸੱਤਵੀਂ-ਅਠਵੀਂ ਸਦੀ ਤੋਂ ਬਣੇ ਅਜਿਹੇ ਰੇਖਾ-ਪਰਾਸਾਦਾ ਵੰਨਗੀ ਦੇ ਮੰਦਰ, ਪੂਰਬੀ ਚਾਲੂਕੀਆ ਖੇਤਰ ਜਿਸ ਵਿੱਚ ਕਰਨੂਲ, ਮਹਿਬੂਬਨਗਰ ਅਤੇ ਗੁਨਟੂਰ ਦੇ ਜ਼ਿਲ੍ਹੇ ਸ਼ਾਮਲ ਹਨ, ਵਿੱਚ ਮੌਜੂਦ ਹਨ। ਆਲਮਪੁਰ ਵਿੱਚ ਨੌਂ ਮੰਦਰਾਂ ਦੇ ਬਣੇ ਨਵਬ੍ਰਹਮਾ ਸਮੂਹ ਵਿੱਚ, ਸਾਰੇ, ਤਰਾਕਾਬ੍ਰਹਮਾ ਤੋਂ ਬਿਨ੍ਹਾਂ, ਜਿਹੜਾ ਦੱਖਣੀ ਵਿਮਾਨਾ ਕਿਸਮ ਦਾ ਹੈ, ਏਸ ਵੰਨਗੀ ਦੇ ਹਨ। ਉਹ ਬਹੁਤਾ ਕਰਕੇ 713 ਈਸਵੀ ਤੋਂ ਪਹਿਲਾਂ ਦੇ ਹਨ ਜਦੋਂ, ਜਿਵੇਂ ਸ਼ਿਲਾਲੇਖ ਵਿੱਚ ਦੱਸਿਆ ਗਿਆ ਹੈ, ਸਾਰੇ ਸਮੂਹ ਦੇ ਚਾਰੇ ਪਾਸੇ ਵਾਲਾ ਪਰਾਕਾਰਾ ਇਸਾਨਾ-ਚਾਰੀਆ ਨੇ ਬਣਾਇਆ ਸੀ। ਉਹਨਾਂ ਵਿਚੋਂ ਬਹੁਤੇ ਨਿਰ-ਅੰਧਾਰਾ ਹਨ ਜਦ ਕਿ ਕੁਝ ਸੰਧਾਰਾ ਹਨ। ਹਰ ਇਕ ਇਕਾਈ ਵਿੱਚ ਉਪਾਸਨਾ-ਗ੍ਰਹਿ ਹੈ ਜਿਸਦਾ ਉਚਿੱਤ ਤਨਾਸਬ ਦਾ ਤ੍ਰੀ-ਰਥਾ ਸਿਖਰ, ਇਕ ਅੰਤਰਾਲ ਅਤੇ ਥੰਮ੍ਹਾਂ ਵਾਲਾ ਮੰਡਪ ਹੈ ਜਿਸ ਦੀ ਦੋ ਪੰਕਤੀਆਂ ਵਾਲੀ ਛੱਤ ਹੈ। ਧੁਰੋ ਉਪਰਲੀ ਸਾਰੀ ਲੜੀ ਦੇ ਮੂਹਰਲੇ ਪਾਸੇ ਉੱਤੇ ਇਕ ਪ੍ਰਵੇਸ਼-ਦੁਆਰ ਹੈ ਅਤੇ ਇਸ ਦੁਆਲੇ ਅਖੰਡ ਕੰਧ ਹੈ ਜਿਹੜੀ ਸੰਧਾਰਾ ਵੰਨਗੀ ਵਿੱਚ ਮਠ ਦੀ ਬਾਹਰਲੀ ਕੰਧ ਵੀ ਬਣਦੀ ਹੈ। ਕੰਧ

ਦੇ ਬਾਹਰਲੇ ਮੱਥੇ ਆਲਿਆਂ ਨਾਲ ਸੁੰਦਰ ਤਰੀਕੇ ਨਾਲ ਨੱਕਾਸ਼ੇ ਹੋਏ ਹਨ। ਉਹਨਾਂ ਉੱਪਰ ਉਦਗਾਮਾ ਚਿੰਨ੍ਹ ਹਨ ਜਿਨ੍ਹਾਂ ਵਿੱਚ ਵਧੀਆ ਮੂਰਤੀਆਂ ਅਤੇ ਜਾਲੀਦਾਰ ਖਿੜਕੀਆਂ ਹਨ। ਨੱਕਾਸ਼ੀ ਬਹੁਤ ਵਧੀਆ ਹੈ ਜਿਹੜੀ ਕੇਂਦਰੀ ਭਾਰਤ ਤੇ ਰਾਜਸਥਾਨੀ ਸ਼ੈਲੀਆਂ ਦੀ ਯਾਦ ਦਵਾਉਂਦੀ ਹੈ। ਇਸ ਸਮੂਹ ਵਿਚੋਂ, ਬਾਲਬ੍ਰਹਮਾ, ਸਭ ਤੋਂ ਵੱਧ ਵਿਕਸਿਤ ਅਤੇ ਵਿਸਤ੍ਰਿਤ ਉਦਾਹਰਣ ਹੈ।

ਮੰਦਰ ਇਕਾਈਆਂ ਦਾ ਮਹਾਨੰਦੀ ਸਮੂਹ, ਜਿਸਦੇ ਦੁਆਲੇ ਵੀ ਇਕ ਸਾਂਝੀ ਪਰਾਕਾਰਾ ਹੈ, ਦੂਜੀਆਂ ਇਮਾਰਤਾਂ ਸਹਿਤ, ਭਿੰਨ ਭਿੰਨ ਕਿਸਮਾਂ ਦੇ ਛੇ ਛੋਟੇ ਮਠਾਂ ਦੇ ਇਕ ਜੁੱਟ ਅਤੇ ਮੁਖ ਮਹਾਨੰਦੀਸਵਰਾ ਜਿਹੜਾ ਸੰਧਾਰਾ—ਰੇਖਾ—ਪਰਾਸਾਦਾ ਹੈ ਜਿਸ ਦਾ ਤ੍ਰੀ-ਰਥਾ ਕਿਸਮ ਦਾ ਸਿਖਰ ਹੈ ਅਤੇ ਜਿਹੜਾ 750 ਈਸਵੀ ਵਿੱਚ ਬਣਿਆ, ਦੇ ਪਿੱਛੇ ਚਾਰ ਛੋਟੇ ਮਠਾਂ ਦੇ ਦੂਜੇ ਜੁੱਟ ਦਾ ਬਣਿਆ ਹੋਇਆ ਹੈ। ਸਤਿੱਆਵੋਲੂ (ਕਰਨੂਲ ਜ਼ਿਲ੍ਹਾ) ਵਿਖੇ ਸਮੂਹ ਦੇ ਭੀਮਾ ਲਿੰਗੇਸਵਰਾ ਅਤੇ ਰਾਮਾਲਿੰਗੇਸਵਰਾ, ਜਿਹੜੇ ਇਸ ਜੁੱਟ ਦੀਆਂ ਮੁੱਖ ਇਕਾਈਆਂ ਹਨ, ਦੋਨੋਂ, ਤ੍ਰੀ-ਰਥਾ ਸਿਖਰ ਵਾਲੇ, ਨਿਰਅੰਧਾਰਾ ਹਨ, ਜਿਹੜੇ ਵਰਗਾਕਾਰ ਆਕਾਰ ਉੱਤੇ ਹਨ। ਉਹ, ਅਧਿਸਥਾਨਾ ਰੱਖਣ ਤੋਂ ਬਿਨ੍ਹਾਂ, ਜਿਹੜਾ ਦੱਖਣੀ ਵਿਮਾਨਾ ਵੰਨਗੀ ਨਾਲ ਮਿਲਦਾ ਹੈ, ਵਿਆਲਾ ਵਰੀ ਜਾਂ ਵਿਆਲਾ ਮਾਲਾ ਨੂੰ ਵੀ ਪ੍ਰਗਟਾਉਂਦੇ ਹਨ, ਜਿਹੜੀ ਇਮਾਰਤ ਉੱਤੇ ਵਿਆਲਾ ਦੀ ਇਕ ਸਜਾਵਟੀ ਪੱਟੀ ਹੈ ਜਿਹੜੀ ਦੱਖਣੀ ਵਿਮਾਨਾ ਮੰਦਰਾਂ ਦੇ ਪਰਾਸਾਦਾ ਦਾ ਸਥਿਰ ਅੰਗ ਹੈ ਅਤੇ ਬਾਕੀ ਸਭ ਦੂਜੇ ਰੇਖਾ-ਪਰਾਸਾਦਾ ਵਿੱਚ ਗ਼ਾਇਬ ਹੈ। ਵੱਡੇ ਰਾਮਾ ਲਿੰਗਸੇਵਰਾ ਦਾ ਇਕ ਉਪਸਾਨਾ ਗ੍ਰਹਿ, ਅੰਤਰਾਲ ਅਤੇ ਮੂਹਰੇ ਧੁਰੇ ਉਤਲੇ ਮੰਡਪਾ ਹਨ। ਹਰ ਪਾਸੇ ਉੱਤੇ ਦੇ ਵਾਕੋਸ਼ਥਾ ਲਈ ਆਲੇ ਨੂੰ ਛੱਡ ਕੇ, ਮੰਦਰ ਦੀ ਕੰਧ ਸਾਦਾ ਹੈ। ਛੋਟੇ ਮਠਾਂ ਵਿੱਚ ਵਰਗਾਕਾਰ, ਆਇਤ੍ਰਕਾਰ ਅਤੇ ਗੁਬੰਦਦਾਰ ਵਿਉਂਤ ਵਾਲੀਆਂ ਵੰਨਗੀਆਂ ਹਨ। ਵਰਗਾਕਾਰ ਮੰਦਰ ਰੂਪ ਵਿੱਚ ਹੁੱਛੀਮੱਲੀਗੁੱਡੀ ਵਰਗਾ ਹੈ ਜਿਸ ਵਿੱਚ ਕਪੋਟਾ ਵਰਗੀਆਂ ਉੱਪਰ ਨੂੰ ਜਾ ਰਹੀਆਂ ਛੇ ਲੇਟਵੇਂ-ਰੁਖ ਦੀਆਂ ਪੰਕਤੀਆਂ ਹਨ ਜਿਨ੍ਹਾਂ ਉੱਪਰ ਇਕ ਅਮਾਲਸਰਾ ਹੈ ਜਿਹੜਾ ਕਾਦੰਬਾ-ਚਾਲੂਕੀਆ ਸ਼੍ਰੇਣੀ ਦੀ ਇਕ ਉਦਾਹਰਣ ਹੈ।

ਕਰਨੂਲ ਦੇ ਨੇੜੇ ਹੀ, ਪੰਚ ਲਿੰਗਸੇਵਰਾ ਮੰਦਰ, ਜਿਸਦੀ ਭਾਵੇਂ ਬਹੁਤ ਕਾਇਆ-ਕਲਪ ਕੀਤੀ ਹੋਈ ਹੈ, ਵੀ ਏਸੇ ਸ਼੍ਰੇਣੀ ਦਾ ਮੰਦਰ ਹੈ। ਵਿਉਂਤ ਵਿੱਚ ਇਹ ਸੰਧਾਰਾ ਹੈ ਅਤੇ ਇਸਦੀ ਮੌਜੂਦਾ ਉੱਪਰ-ਉਸਾਰੀ ਕਾਦੰਬਾ—ਚਾਲੂਕੀਆ ਸ਼ੈਲੀ ਵਿੱਚ ਆਧੁਨਿਕ ਕਾਇਆ ਕਲਪ ਹੈ। ਇਸ ਦੇ ਸਾਹਮਣੇ ਥੰਮ੍ਹਾਂ ਵਾਲਾ ਮੰਡਪਾ ਹੈ ਜਿਸ ਦੀ ਕੇਂਦਰ ਉੱਤੇ ਉੱਠੀ ਹੋਈ ਜਾਲੀਦਾਰ ਛੱਤ ਹੈ ਅਤੇ ਢਲਵੀਆਂ ਛੱਤਾਂ ਵਾਲੀਆਂ ਪਾਸਿਆਂ ਦੀਆਂ ਬਾਹੀਆਂ ਹਨ। ਇਸ ਵਿੱਚ ਵਿਜੇ ਦਿੱਤੀਆ ਦੇ ਸਮੇਂ, 750 ਈ ਦੇ ਨੇੜ-ਤੇੜ ਦਾ ਇਕ ਸ਼ਿਲਾਲੇਖ ਹੈ। ਏਸੇ ਤਰ੍ਹਾਂ ਦਾ ਚੰਗੀ ਤਰ੍ਹਾਂ ਨਾਲ ਸਾਂਭਿਆ ਹੋਇਆ ਇਕ ਹੋਰ ਮੰਦਰ, ਨੇੜੇ ਹੀ ਬੰਦੀ ਟਾਂਡਰਾਪਾਡੂ ਵਿੱਚ ਉਪਲਬਧ ਹੈ ਜਿਸ ਦਾ ਆਕਾਰ ਨਿਰਅੰਧਾਰਾ ਹੈ। ਜਿਸ ਦੀਆਂ ਬਾਹੀਆਂ ਦੇ ਚਿਤਰੇ ਹੋਏ ਆਲਿਆਂ ਵਿੱਚ ਗਣੇਸ਼ ਦੁਰਗਾ ਅਤੇ ਕਾਰਤੀਕਿਆ ਦੇ ਚਿਤਰ ਹਨ। ਸਿਖਰਾ ਦੇ ਸਾਹਮਣੇ ਵਾਲਾ ਸੁਕਾਨਾਸਿਕਾ ਪ੍ਰਭਾਵਸ਼ਾਲੀ ਹੈ।

ਚੇਬਰੋਲੂ ਵਿਖੇ ਸੋਮੇਸਵਰਾ ਅਤੇ ਪੰਚਾਲਿੰਗੁਲਾ ਵਿਖੇ ਪੰਚਲਿੰਗਸੇਵਰਾ ਵੀ ਏਸੇ ਸ਼੍ਰੇਣੀ ਨਾਲ ਸਬੰਧ ਰਖਦੇ ਹਨ। ਯੇਲੇਸਵਰਮ ਦੀਆਂ ਗੁਫ਼ਾਵਾਂ ਵਿੱਚ ਮਿਲੇ ਛੋਟੇ ਮਠ, ਸਤਿਆਵੋਲੂ ਅਤੇ ਮਹਾਨੰਦੀ ਸਮੂਹਾਂ ਵਿਚ ਮਿਲੇ ਛੋਟੇ ਮਠਾਂ ਵਰਗੇ ਹਨ।

ਇਹਨਾਂ ਖੇਤਰਾਂ ਵਿੱਚ ਇਸ ਕਿਸਮ ਦੇ ਰੇਖਾ-ਪਰਾਸਦਾ ਦੀ ਪ੍ਰਥਾ ਜਲਦੀ ਖ਼ਤਮ ਹੋ ਗਈ। ਇਹ ਤਾਮਿਲ ਦੇਸ਼ ਵਿੱਚ ਹੋਰ ਦੱਖਣ ਵੱਲ ਨਾ ਫੈਲ ਸਕੀ।

## ਕੇਰਲਾ ਮੰਦਰਾਂ ਦੀਆਂ ਵੰਨਗੀਆਂ

ਕੇਰਲਾ ਮੰਦਰਾਂ ਦੀ ਆਪਣੇ ਆਪ ਵਿੱਚ ਇੱਕ ਸ਼੍ਰੇਣੀ ਹੈ। ਇਸ ਦਾ ਕਾਰਨ ਇਹਨਾਂ ਦੀ ਉਸਾਰੀ ਵਿੱਚ ਵਰਤੀ ਜਾਣ ਵਾਲੀ ਸਾਮਗਰੀ ਹੈ ਜਿਸ ਵਿੱਚ ਬਹੁਤ ਹੱਦ ਤੱਕ ਲੱਕੜੀ ਸ਼ਾਮਲ ਹੈ ਜਿਸ ਤਰ੍ਹਾਂ ਕਿ ਪੱਥਰ ਵਿਮਾਨਾ ਦੀ ਆਮਦ ਤੋਂ ਪਹਿਲਾਂ ਦੱਖਣੀ ਭਾਰਤ ਵਿੱਚ ਹਰ ਥਾਂ ਪ੍ਰਚਲਿਤ ਸੀ। ਭਾਵੇਂ ਕੁਝ ਥਾਂਵਾਂ ਉੱਤੇ ਮੱਧ-ਕਾਲੀਨ ਤੇ ਪਿਛਲੇਰੇ ਮੱਧ-ਕਾਲੀਨ ਸਮਿਆਂ ਤੇ ਸ਼ੈਲੀਆਂ (ਜਿਵੇਂ ਤਾਮਿਲਨਾਡੂ ਵਿੱਚ) ਦੇ ਵਿਮਾਨਾ ਮੰਦਰ ਮਿਲਦੇ ਹਨ, ਬਹੁਤ ਵੱਡੀ ਗਿਣਤੀ ਦੇ ਮੰਦਰਾਂ ਦੀਆਂ ਨੀਹਾਂ ਤੇ ਕੰਧਾਂ ਕ੍ਰਮਵਾਰ ਕੰਜੂਰ ਅਤੇ ਚਟਾਨਾਂ ਹੇਠਲੀ ਮਿੱਟੀ ਦੀਆਂ ਬਣੀਆਂ ਹੋਈਆਂ ਹਨ ਜਿਨ੍ਹਾਂ ਦੀ ਛੱਤ ਲੱਕੜੀ ਦੇ ਫੱਟਿਆਂ ਜਾਂ ਟਾਈਲਾਂ ਦੀ ਹੈ ਜਾਂ ਲੱਕੜੀ ਦਿਆਂ ਢਾਂਚਿਆਂ ਉੱਤੇ ਧਾਤ ਦੀ ਚਾਦਰ ਹੈ ਅਤੇ ਉਹਨਾਂ ਦੀ ਬਣਤਰ ਉਸ ਖੇਤਰ ਦੀ ਭਾਰੀ ਵਰਖਾ ਦੇ ਅਨੁਕੂਲ ਬਣਾਈ ਗਈ ਹੈ। ਜਦ ਕਿ ਵਿਮਾਨਾ ਜਾਂ ਸ੍ਰੀਕੋਇਲ ਦਾ ਅਧਿਸਥਾਨ ਢਲੇ ਹੋਏ ਪੱਥਰ ਦਾ ਹੈ ਜਿਸ ਦੇ ਸਾਰੇ ਭਾਗ ਦੱਖਣੀ ਮੰਦਰਾਂ ਦੇ ਵਿਮਾਨਾ ਦੇ ਅਧਿਸਥਾਨ ਦੇ ਭਾਗਾਂ ਨਾਲ ਮਿਲਦੇ ਹਨ। ਕੰਧਾਂ ਆਮ ਤੌਰ 'ਤੇ ਚਟਾਨਾਂ ਹੇਠਲੀ ਮਿੱਟੀ ਦੇ ਟੋਟਿਆਂ ਦੀਆਂ ਹਨ ਜਿਹੜੇ ਇਸ ਖੇਤਰ ਵਿੱਚ ਬੜੀ ਬਹੁਤਾਤ ਵਿੱਚ ਮਿਲਦੇ ਹਨ ਤੇ ਜਦੋਂ ਖਾਣਾਂ ਵਿੱਚੋਂ ਤਾਜ਼ੇ ਤਾਜ਼ੇ ਕੱਢੇ ਗਏ ਹੋਣ ਤਾਂ ਉਹਨਾਂ ਨੂੰ ਆਸਾਨੀ ਨਾਲ ਕੱਟਿਆ ਤੇ ਢਾਲਿਆ ਜਾ ਸਕਦਾ ਹੈ। ਉਹਨਾਂ ਦੀ ਖ਼ੁਰਦਰੀ ਤੇ ਖੱਡਿਆਂ ਵਾਲੀ ਸਤਾਹ ਕਾਰਨ, ਕੰਧਾਂ ਉੱਤੇ ਬੜਾ ਭਰਵਾਂ ਪਲਸਤਰ ਕੀਤਾ ਹੋਇਆ ਹੈ ਅਤੇ ਸੰਗਮਰਮਰ ਦੇ ਚੂਨੇ ਨਾਲ ਕੁਝ ਸਜਾਵਟਾਂ ਕੀਤੀਆਂ ਹੋਈਆਂ ਹਨ। ਕੰਧਾਂ, ਕੰਧ-ਚਿਤਰਾਂ ਲਈ ਵਧੀਆ ਥਾਂਵਾਂ ਹਨ, ਜਿਹੜੇ ਨੱਕਾਸ਼ੇ ਹੋਏ ਬੁੱਤਾਂ ਦੀ ਥਾਂ ਲੈਂਦੇ ਹਨ। ਇਸ ਤਰ੍ਹਾਂ ਕੇਰਲਾ ਦੇ ਮੰਦਰ ਆਪਣੇ ਗੂੜ੍ਹੇ ਰੰਗਾਂ ਦੀ ਚਿਤਰਕਾਰੀ ਲਈ ਪ੍ਰਸਿੱਧ ਹਨ ਜਿਹੜੀ ਕਿ ਚੂਨੇ ਨਾਲ ਪਲਸਤਰ ਕੀਤੀਆਂ ਹੋਈਆਂ ਕੰਧਾਂ ਉੱਤੇ ਮੁਹਰਾਕਸ਼ੀ ਤਕਨੀਕ ਨਾਲ ਕੀਤੀ ਗਈ ਹੈ। ਛੱਤ ਦੀਆਂ ਕੜੀਆਂ, ਕੰਧਾਂ ਦੇ ਸਿਖਰ ਉੱਤੇ ਰੱਖੀ ਕੰਧ-ਸ਼ਤੀਰੀ ਉੱਤੇ ਸਿੱਧੀਆਂ ਟਿਕੀਆਂ ਹੋਈਆਂ ਹਨ ਅਤੇ ਝੁਕਵੇਂ ਰੂਪ ਵਿੱਚ ਚੰਦੋਈ ਦੀ ਸ਼ਕਲ ਧਾਰਨ ਕਰਦੀਆਂ ਸਿਖਰ ਉੱਤੇ ਮਿਲਦੀਆਂ ਹਨ। ਲੱਕੜੀ ਦੇ ਢਾਂਚੇ ਨੂੰ ਢੱਕਣ ਵਾਲੀ ਛੱਤ-ਸਾਮਗਰੀ ਖੰਗਰਾਂ ਦੀ ਬਣੀ ਹੋਈ ਹੈ। ਇਹ ਲੱਕੜੀ ਦੇ ਪਰਤਦਾਰ ਫੱਟਿਆਂ ਦੀ ਬਣੀ ਹੋਈ ਹੈ, ਜਿਹੜੇ ਇਕ ਦੂਜੇ ਉੱਤੇ ਚੜ੍ਹੇ ਹੋਏ ਹਨ ਅਤੇ ਜਿਹੜੇ ਖੰਗਰਾਂ ਦੀਆਂ ਟਾਈਲਾਂ ਜਾਂ ਭੱਠਿਆਂ ਵਿੱਚ ਪਕਾਈਆਂ ਗਈਆਂ ਟਾਈਲਾਂ ਜਿਨ੍ਹਾਂ ਦੀ ਸਤਾਹ ਕੱਚ ਵਰਗੀ ਚਮਕਦਾਰ ਤੇ ਹਮਵਾਰ ਹੈ, ਜਿਹੜੀ ਗੱਲ ਕਿ ਉਹਨਾਂ ਨੂੰ ਪਾਣੀ ਵਿੱਚ ਭਿੱਜਣ ਤੋਂ ਬਚਾਉਂਦੀ ਹੈ, ਨਾਲ ਢਕੀ ਹੋਈ ਹੈ। ਇਸ ਤਰ੍ਹਾਂ ਇਹ ਮੱਛੀ ਦੀ ਖੱਲੜੀ ਦੀ ਤਹਿ ਵਰਗਾ ਇਕ ਉੱਪਰ ਦੂਜੀ ਰਖੀ ਗਈ ਟਾਈਲਾਂ ਦਾ ਢਾਂਚਾ ਹੈ ਜਿਸ ਨੂੰ ਦੱਖਣੀ ਵਿਮਾਨਾਂ ਦੇ ਇੱਟ ਤੇ ਗਾਰੇ ਨਾਲ ਬਣੇ ਸਿਖਰਾਂ ਉਪਰਲੇ ਪਲਸਤਰ ਵਿੱਚ ਮੁੜ ਦੁਹਰਾਇਆ ਗਿਆ ਹੈ। ਛੱਤ ਧਾਤ ਦੀ ਚਾਦਰ, ਤਾਂਬੇ ਜਾਂ ਫਿਰ ਪਿੱਤਲ ਦੀ ਹੋ ਸਕਦੀ ਹੈ, ਜਿਸ ਦੀ ਪਹਿਲੇ ਇਕ-ਪੱਥਰੇ ਨਮੂਨਿਆਂ ਵਿੱਚ, ਉਦਾਹਰਣ ਦੇ ਤੌਰ 'ਤੇ ਮਹਾਬਲੀਪੁਰਮ ਵਿਖੇ ਦਰੋਪਦੀ ਰਥ ਵਿੱਚ, ਨਕਲ ਕੀਤੀ ਗਈ ਮਿਲਦੀ ਹੈ। ਦਰੋਪਦੀ ਰਥ ਵਾਂਗ, ਕੇਰਲਾ ਦੇ ਮੰਦਰਾਂ ਦੇ ਅਤਿ ਸਾਧਾਰਨ ਰੂਪ ਵਿੱਚ, ਸਾਧਾਰਨ ਵਿਮਾਨਾ ਦੇ ਛੇ ਮਹਤੱਵਪੂਰਨ ਹਿੱਸਿਆਂ

ਦੀ ਥਾਂ ਕੇਵਲ ਚਾਰ ਹਿੱਸੇ ਹੀ ਹਨ ਅਰਥਾਤ ਅਧਿਸਥਾਨਾ ਜਾਂ ਨੀਂਹ, ਭਿੱਤੀ ਜਾਂ ਕੰਧ, ਸਿਖਰ ਜਾਂ ਛੱਤ ਅਤੇ ਸਤੂਪੀ ਜਾਂ ਕਲਸ, ਐਤਲੀ ਛੱਤ ਹੇਠਲੇ ਪ੍ਰਸਤਾਰਾ ਅਤੇ ਗ੍ਰਿਵਾ .ਗਾਇਬ ਹਨ, ਸਾਧਾਰਣੀ ਬਣਤਰ ਅਤੇ ਹਰਾ ਕੇਵਲ ਛੱਤ ਵਾਲੀਆਂ ਇਮਾਰਤਾਂ ਵਿੱਚ ਹੀ ਦੇਖੇ ਜਾ ਸਕਦੇ ਹਨ। ਸ੍ਰੀਕੋਵਿਲ ਜਾਂ ਵਿਮਾਨਾ ਦੀ ਆਮ ਵਿਊਂਤ ਵਰਗਾਕਾਰ ਜਾਂ ਗੋਲਾਕਾਰ ਅਤੇ ਮਹਿਰਾਬਦਾਰ ਹੈ। ਆਇਤਾਕਾਰ ਵਿਊਂਤ, ਮੰਡਪਾਂ ਤੇ ਗੋਪੁਰਾ ਵਿੱਚ ਜਿਨ੍ਹਾਂ ਨੂੰ ਪਾੜੀ-ਪੀ-ਪੁਰਾ ਕਿਹਾ ਜਾਂਦਾ ਹੈ, ਵਧੇਰੇ ਆਮ ਹੈ। ਛੱਤ ਦੇ ਸ਼ਤੀਰ ਕੰਧ ਤੋਂ ਪਰੇ ਵਧੇ ਹੋਏ ਹਨ, ਜਿਹੜੇ ਬਨੇਰਿਆਂ ਵਰਗੇ ਵਧੀਆ ਤਰ੍ਹਾਂ ਦੇ ਕਪੋਟਾ ਬਣਾਉਂਦੇ ਹਨ। ਅਕਸਰ ਇਹਨਾਂ ਨੂੰ ਨੱਕਾਸ਼ੇ ਹੋਏ ਲੱਕੜੀ ਦੇ ਚੌਖਟੇ ਦਾ ਸਹਾਰਾ ਮਿਲਦਾ ਹੈ, ਜਿਸ ਨਾਲ ਕੰਧਾਂ ਵਿਚੋਂ ਨਿਕਲ ਰਹੀਆਂ ਨੱਕਾਸ਼ੀਆਂ ਹੋਈਆਂ ਇਸਤਰੀ ਦੇ ਰੂਪ ਵਰਗੀਆਂ ਲੱਕੜ ਦੀਆਂ ਬੈਕਟਾਂ ਹਨ। ਵੱਡੇ ਵਿਮਾਨਾਂ ਵਿੱਚ ਆਕਾਰ ਸੰਧਾਰਾ ਹੈ ਜਾਂ ਦੂਹਰੀ ਕੰਧ ਵਾਲਾ ਹੈ ਜਿਸ ਦਾ ਪ੍ਰਦਖਣਾ ਰਾਹ ਜਾਂ ਇਚਾਈ ਨਲੀ ਹੈ ਜਿਹੜਾ ਮਠ-ਕਮਰੇ ਦੇ ਦੁਆਲੇ ਹੈ, ਅੰਦਰਲੀ ਕੰਧ ਇਸ ਤਰ੍ਹਾਂ ਉੱਪਰ ਨੂੰ ਜਾਂਦੀ ਹੈ ਜਿਵੇਂ ਇਹ ਦੂਜਾ ਤਲ ਹੋਵੇ ਅਤੇ ਇਸ ਦੇ ਉੱਪਰ ਨੋਕਦਾਰ ਜਾਂ ਮੀਨਾਰ ਵਰਗੀ ਚੰਦੋਈ-ਨੁਮਾਂ ਛੱਤ ਹੈ। ਘੱਟ ਸਤਰ ਉੱਤੇ, ਪ੍ਰਦੱਖਣਾ ਰਾਹ ਉੱਪਰ ਛੱਤ ਹੈ ਜਿਹੜੀ ਅੰਦਰਲੀ ਕੰਧ ਦੀ ਵਿਚਕਾਰਲੀ ਚੌੜਾਈ ਤੋਂ ਹੇਠਾਂ ਨੂੰ ਢਲਵੀਂ ਹੈ ਅਤੇ ਉਪਰਲੀ ਕੰਧ ਦੇ ਸਿਖਰ ਉੱਤੇ ਬਨੇਰੇ ਵਾਂਗ ਵਧੀ ਹੋਈ ਹੈ। ਨੋਕਦਾਰ ਜਾਂ ਢਲਵੀਂ ਮੁਖ ਛੱਤ ਦੇ ਢਲਵੇਂ ਜਾਂ ਲਾਸਕਾ ਵਛਾਣ ਹਨ ਜਿਨ੍ਹਾਂ ਨੂੰ ਸਥਾਨਕ ਤੌਰ 'ਤੇ ਕਿਲੀਵਾਸਲ ਕਿਹਾ ਜਾਂਦਾ ਹੈ। ਇਨ੍ਹਾਂ ਦੇ ਅੱਗੇ ਵਧੀਆ ਤਰ੍ਹਾਂ ਨਾਲ ਨੱਕਾਸ਼ੀਆਂ ਲੱਕੜੀ ਦੀਆਂ ਤੋਰਾਨਾ-ਚੌਖਟਾਂ ਹਨ। ਉਹਨਾਂ ਦੀਆਂ ਸਮੁੱਚੀਆਂ ਸ਼ਕਲਾਂ, ਜਾਂ ਘੱਟੋ ਘੱਟ ਉਹਨਾਂ ਦੇ ਮੱਥੇ, ਮੁੱਖ ਪੱਟੀ, ਬਹੁਤ ਹਾਲਤਾਂ ਵਿੱਚ ਗੁਬੰਦ-ਨੁਮਾ ਜਾਂ ਘੋੜੇ ਦੀ ਨ੍ਹਾਲ ਦੀ ਸ਼ਕਲ ਵਰਗੇ ਹਨ ਜਦ ਕਿ ਕੁਝ ਹਾਲਤਾਂ ਵਿੱਚ ਉਹ ਸਾਧਾਰਨ ਤਰ੍ਹਾਂ ਨਾਲ ਤਿੰਨ-ਕੋਣੇ ਹਨ। ਸਥਾਨਕ ਨਾਂ ਕਿਲੀਵਾਸਲ (ਤੋਤੇ ਦਾ ਪ੍ਰਵੇਸ਼-ਦੁਆਰ) ਸੁਕਾਨਾਸਿਕਾ ਨਾਂ ਦਾ ਸੰਕੇਤ ਦਿੰਦਾ ਹੈ। ਇਹ ਵੀ ਕੋਈ ਅਸਾਧਾਰਨ ਗੱਲ ਨਹੀਂ ਹੈ ਕਿ ਬਾਹਰਲੀ ਕੰਧ ਗੋਲਆਕਾਰ ਹੈ, ਉਪਸਨਾ-ਗ੍ਰਹਿ ਦੁਆਲੇ ਦੀ ਅੰਦਰਲੀ ਕੰਧ ਵਰਗਾਕਾਰ ਹੈ ਜਾਂ ਇਸ ਦੇ ਵਿਪਰੀਤ ਵੀ ਹੋ ਸਕਦਾ ਹੈ। ਆਮ ਤੌਰ ਸ੍ਰੀਕੋਵਿਲ ਦੇ ਪੂਰਬ ਜਾਂ ਪੱਛਮ ਵਲ ਕੇਵਲ ਇਕ ਪ੍ਰਵੇਸ਼-ਦੁਆਰ ਹੈ। ਬਾਕੀ ਦੀਆਂ ਤਿੰਨ ਬਾਹੀਆਂ ਉੱਤੇ ਆਲੇ ਹਨ ਜਾਂ ਨਕਲੀ ਦਰਵਾਜ਼ੇ ਹਨ। ਕੁਝ ਹਾਲਤਾਂ ਵਿੱਚ, ਪੂਰਬ ਤੇ ਪੱਛਮ ਦੋਹਾਂ ਪਾਸਿਆਂ 'ਤੇ ਪ੍ਰਵੇਸ਼-ਦੁਆਰ ਹਨ, ਮਠ-ਕਮਰੇ ਦੀ ਅੰਦਰਲੀ ਥਾਂ ਨੂੰ ਲੋਟਵੇਂ-ਰੂਪ ਵਾਲੀ ਕੰਧ ਨੇ ਪੂਰਬੀ ਤੇ ਪੱਛਮੀ ਅੱਧਾਂ ਵਿੱਚ ਵੰਡਿਆ ਹੋਇਆ ਹੈ ਤੇ ਹਰ ਇਕ ਅੱਧ ਵਿੱਚ ਵੱਖਰਾ ਦੇਵਤਾ ਹੈ। ਪ੍ਰਵੇਸ਼-ਦੁਆਰ ਦੇ ਸਾਹਮਣੇ ਪੱਥਰ ਦੀਆਂ ਪੌੜੀਆਂ ਦਾ ਪੜਾਵਾ ਹੈ ਜਿਸ ਦੇ ਦੋਨੋਂ ਪਾਸੇ ਬਾਹੀਆਂ ਵਾਲੀਆਂ ਸਿਲਾਂ ਜਾਂ ਜੰਗਲੇ ਹਨ ਜਿਨ੍ਹਾਂ ਉੱਤੇ ਉਘੜਵੇਂ ਬੁਤ-ਚਿਤਰ ਹਨ, ਮੁੰਡੇਰ ਦੀ ਸ਼ਕਲ ਹਾਥੀ ਦੇ ਸੁੰਡ ਵਰਗੀ ਹੈ ਜਿਹੜੀ ਵਿਆਲਾ ਦੇ ਮੂੰਹੋਂ ਜਾਂ ਅਜਿਹੇ ਕਿਸੇ ਹੋਰ ਦਿਲਚਸਪ ਢਾਂਚੇ ਦੇ ਮੂੰਹ ਵਿਚੋਂ ਨਿਕਲ ਰਹੀ ਹੈ। ਪਰਨਾਲਾ ਜਾਂ ਪਾਣੀ-ਨਿਕਾਸ, ਜਿਹੜਾ ਉੱਤਰੀ ਬਾਹੀ ਤੋਂ ਬਾਹਰ ਵਧਿਆ ਹੋਇਆ ਹੈ, ਬੜੀ ਅਦੁੱਤੀ ਸ਼ਕਲ ਦਾ ਹੈ — ਮੋਟਾ, ਲੰਬਾ ਗੋਲਾਕਾਰ ਅਤੇ ਨਲਕੀ ਵਰਗਾ ਜਿਸ ਵਿੱਚ ਤੰਗ ਗਲੀ ਕੀਤੀ ਹੋਈ ਹੈ ਜਿਹੜੀ ਵਿਆਲਾ ਦੇ ਮੂੰਹ ਵਿਚੋਂ ਨਿਕਲ ਰਹੇ ਹਾਥੀ ਦੇ ਸਿੱਧੇ ਸੁੰਡ ਦੀ ਨਕਲ ਕਰਦੀ ਹੈ। ਬਾਹਰੋਂ ਇਹ ਡਾਟਦਾਰ ਹੈ ਅਤੇ ਵਕਫ਼ਿਆਂ ਉੱਤੇ ਕੁੰਡਲਦਾਰ ਘੁੰਡੀਆਂ ਵਿੱਚ ਵੰਡਿਆ ਹੋਇਆ ਹੈ ਅਤੇ ਹੇਠਾਂ ਇਕ ਭੂਤ ਜਾਂ ਗਣ ਨੇ ਸਹਾਰਾ ਦਿੱਤਾ ਹੋਇਆ ਹੈ। ਸ੍ਰੀਕੋਵਿਲ ਦਾ ਇਕ ਵੱਖਰਾ ਛੋਟਾ ਜਿਹਾ ਮੂਹਰਲਾ ਮੰਡਪਾ ਹੈ ਜਿਹੜਾ ਅਕਸਰ ਵਰਗਾਕਾਰ

ਹੈ ਤੇ ਢਲਵੀਂ-ਛੱਤ ਵਾਲਾ ਹੈ ਜਿਸ ਨੂੰ ਨਮਸਕਾਰਾ-ਮੰਡਪਾ ਕਿਹਾ ਜਾਂਦਾ ਹੈ। ਬਾਹਰਵਾਰ ਚਤੁਰਭੁਜ ਖੁਲ੍ਹਾ ਵਿਹੜਾ ਹੈ ਜਿਸ ਨੂੰ ਇਕ ਪਰਾਕਾਰਾ ਨੇ ਵਲਿਆ ਹੋਇਆ ਹੈ ਜਿਸ ਦਾ ਇਕ ਮੱਠ ਜਾਂ ਮਲਿਕਾ ਹੈ, ਜਿਸ ਦਾ ਸਥਾਨਕ ਨਾਂ ਨਲੰਬਮ ਜਾਂ ਚੁਤੰਬਲਮ ਹੈ। ਹੋਰ ਵਧੇਰੇ ਚਤੁਰਭੁਜੀ ਚਾਰਦੀਵਾਰੀਆਂ ਹਨ, ਸਭ ਤੋਂ ਬਾਹਰਲੀ ਦਾ ਸਾਹਮਣੇ ਪਾਸੇ ਮੁਖ ਗੋਪੁਰਾ ਪ੍ਰਵੇਸ਼-ਦੁਆਰ ਜਾਂ ਪਾਡੀ-ਪੀ-ਪੁਰਾ ਹੈ, ਕਦੇ ਕਦੇ ਪਿੱਛੇ ਤੇ ਪਾਸਿਆਂ ਉੱਤੇ ਇਸ ਤੋਂ ਬਿਨ੍ਹਾਂ ਹੋਰ ਵੀ ਹੁੰਦੇ ਹਨ। ਅੰਦਰਲੇ ਸਾਧਾਰਨ ਪਰਾਕਾਰਾ ਤੋਂ ਬਿਨ੍ਹਾਂ, ਤ੍ਰੀਚੁਰ ਵਿਚਲੇ ਵੜਕੁੱਨਾਥਾਰ ਮੰਦਰ ਵਰਗੇ ਵੱਡੇ ਮੰਦਰ-ਸਮੂਹਾਂ ਦਾ ਇਕ ਬਾਹਰਲਾ ਪਰਾਕਾਰਾ ਹੁੰਦਾ ਹੈ ਜਿਸ ਦੇ ਚਾਰੇ ਪਾਸੀਂ ਛੱਤ ਵਾਲੇ ਗੋਪੁਰਾ ਪ੍ਰਵੇਸ਼-ਕੁਆਰ ਹੁੰਦੇ ਹਨ ਅਤੇ ਵਿਹੜੇ ਵਿੱਚ ਵੱਖਰੇ ਹਾਲ ਜਾਂ ਮੰਡਪਾ ਜਿਵੇਂ ਰੰਗਸ਼ਾਲਾ ਜਾਂ ਕੁਟੰਬਲਮ ਹੁੰਦੇ ਹਨ ਜਿਹੜੇ ਸੰਗੀਤ-ਨਾਟਕਾਂ, ਨ੍ਰਿਤਾ ਅਤੇ ਅਜਿਹੀਆਂ ਪੇਸ਼ਕਾਰੀਆਂ ਲਈ ਹੁੰਦੇ ਹਨ ਜਿਨ੍ਹਾਂ ਲਈ ਕੇਰਲਾ ਪ੍ਰਸਿੱਧ ਹੈ। ਵਿਸ਼ੇਸ਼ ਕਰਕੇ ਨ੍ਰਿਤ-ਨਾਟਕਾਂ ਅਤੇ ਮੂਕ-ਅਭਿਨੈ ਦੇ ਪ੍ਰਦਰਸ਼ਨ ਲਈ ਜਿਵੇਂ ਕਥਾਕਾਰ, ਓਟਨਟੁੱਲਾਲ ਆਦਿ। ਵਡਾਕੁਨੰਨਾਥਾ ਮੰਦਰ ਵਿੱਚ ਬਾਹਰਲੇ ਵਿਹੜੇ ਦੇ ਉੱਤਰ-ਪੂਰਬੀ ਖੂੰਜੇ ਉੱਤੇ, ਸਾਸਤਾ ਦਾ ਸਹਾਇਕ ਮਠ ਮਹਿਰਾਬਦਾਰ ਹੈ ਜਿਸ ਦੀ ਛੱਤ ਲੱਕੜੀ ਤੇ ਧਾਤ ਦੀ ਚਾਦਰ ਦੀ ਹੈ।

ਕੇਰਲਾ ਦੇ ਬਹੁਤੇ ਮੰਦਰ ਜਿਹੜੇ ਹੁਣ ਮੌਜੂਦ ਹਨ ਬਹੁਤੇ ਪੁਰਾਣੇ ਨਹੀਂ ਹਨ ਤੇ ਪੁਰਾਣੇ ਤੋਂ ਪੁਰਾਣਾ ਮੰਦਰ ਮੱਧ-ਕਾਲੀਨ ਜਾਂ ਉੱਤਰ-ਮੱਧ-ਕਾਲੀਨ ਸਮੇਂ ਦਾ ਹੈ। ਸਭ ਤੋਂ ਪੁਰਾਣੇ ਮੰਦਰ, ਉਸਾਰੀ ਵਿੱਚ ਵਰਤੀ ਗਈ ਨਾਸ਼ਵਾਨ ਸਾਮਗਰੀ ਕਾਰਨ, ਆਪਣੇ ਪੱਥਰ ਦੇ ਅਧਿਸਥਾਨਾ, ਦੇਵਤਿਆਂ ਦੇ ਬੁੱਤਾਂ ਅਤੇ ਦੁਆਰ-ਪਾਲਾਂ ਆਦਿ ਨੂੰ ਛੱਡ ਕੇ ਤਬਾਹ ਹੋ ਗਏ ਹਨ। ਇਹ ਸਾਨੂੰ ਘੱਟੋ ਘੱਟ ਦਸਵੀਂ ਸਦੀ ਤੋਂ, ਜੋ ਇਸ ਤੋਂ ਪਹਿਲਾਂ ਦੀ ਨਹੀਂ, ਤੁਰੀ ਆ ਰਹੀ ਨਿਰੰਤਰਤਾ ਦਾ ਵਿਚਾਰ ਦਿੰਦੇ ਹਨ।

ਅਜਿਹੇ ਮੰਦਰ ਜਿਨ੍ਹਾਂ ਦੀਆਂ ਛੱਤਾਂ ਪ੍ਰਮੁਖ ਰੂਪ ਵਿੱਚ ਢਲਵੀਆਂ ਜਾ ਦੱਬੀਆਂ ਹੋਈਆਂ ਜਾਂ ਰਉਂਦਿਆਂ ਉੱਤੇ ਉਭਰਵੀਆਂ ਹੁੰਦੀਆਂ ਹਨ, ਮੌਨ-ਸੂਨ ਤੋਂ ਪ੍ਰਭਾਵਿਤ ਤਟ-ਵਰਤੀ ਸਾਰੇ ਇਲਾਕਿਆਂ ਵਿੱਚ, ਦੱਖਣ ਵਿੱਚ ਕੰਨਿਆਕੁਮਾਰੀ ਤੋਂ ਦੱਖਣੀ ਕਨਾਰਾ ਅਤੇ ਉੱਤਰ ਵਿੱਚ ਗੋਆ ਵਿੱਚ ਵਿਸਤ੍ਰਿਤ ਰੂਪ ਵਿੱਚ ਉਪਲਬਧ ਹਨ। ਉਹਨਾਂ ਦੇ ਸ੍ਰੀਕੋਯਿਲ ਜਾਂ ਵਿਮਾਨਾ ਵਿਉਂਤਾਂ ਵਿੱਚ ਗੋਲਾਕਾਰ ਸ਼ਾਮਲ ਹੈ ਜਿਹੜੀ ਗੱਲ ਕਿ ਆਮ ਹੈ। ਇਸ ਤੋਂ ਬਿਨ੍ਹਾਂ ਅੰਡਾਕਾਰ, ਵਰਗਾਕਾਰ, ਚੌਰਸ ਅਤੇ ਮਹਿਰਾਬਦਾਰ ਵਿਉਤਾਂ ਵੀ ਹਨ ਅਤੇ ਉਚਾਈ ਵਿੱਚ ਅਕਸਰ ਇਕ ਤੋਂ ਵੱਧ ਛੱਤਾਂ ਵਾਲੇ ਹਨ। ਜਦੋਂ ਮੰਜ਼ਿਲਾਂ ਵਾਲੇ ਹੁੰਦੇ ਹਨ, ਤਾਂ ਹੇਠਲੀਆਂ ਮੰਜ਼ਿਲਾਂ ਦੀਆਂ ਛੱਤਾਂ ਢਲਵੀਆਂ ਜਾਂ ਦਬੀਆਂ ਹੋਈਆਂ ਹੁੰਦੀਆਂ ਹਨ ਜਿਹੜੀਆਂ ਸ਼ਤੀਰੀਆਂ ਉਤੇ ਟਿਕੀਆਂ ਹੁੰਦੀਆਂ ਹਨ ਜਿਨ੍ਹਾਂ ਦੀਆਂ ਬਾਹਰਲੀਆਂ ਕੰਧਾਂ ਉੱਤੇ ਬਾਹਰ ਨੂੰ ਨਿਕਲ ਰਹੇ ਬਨੇਰੇ ਹੁੰਦੇ ਹਨ ਜਿਹੜੇ ਬ੍ਰੈਕਟਾਂ ਉਤੇ ਟਿਕੇ ਹੁੰਦੇ ਹਨ, ਬ੍ਰੈਕਟਾਂ ਜਿਹੜੀਆਂ ਬਾਹਰਲੀ ਕੰਧ ਤੋਂ ਬਾਹਰ ਨੂੰ ਨਿਕਲਦੀਆਂ ਹਨ ਅਤੇ ਸ਼ਤੀਰੀਆਂ ਨਾਲ ਲੱਗੀਆਂ ਕੁੰਡੀਆਂ ਨਾਲ ਹੇਠਾਂ ਨੂੰ ਝੁਕੀਆਂ ਹੋਈਆਂ ਹਨ। ਕੁੰਡੀਆਂ ਜਿਹੜੀਆਂ ਅੰਦਰਲੀ ਕੰਧ ਦੇ ਉਪਰਲੇ ਤਲ ਉੱਤੇ ਲੱਗੀਆਂ ਹੋਈਆਂ ਹਨ। ਸਭ ਤੋਂ ਅੰਦਰਲੀ ਕੰਧ ਉਤਲੀ ਸਿਖਰਲੀ ਮੰਜ਼ਿਲ ਉੱਤੇ, ਗੋਲਾਕਾਰ, ਅਠਕੋਣੀਆਂ ਅਤੇ ਵਰਗਾਕਾਰ ਇਮਾਰਤਾਂ ਦੀ ਹਾਲਤ ਵਿੱਚ, ਇਕ ਨੋਕਦਾਰ ਜਾਂ ਚਾਰ-ਬਾਹੀਆਂ ਵਾਲੀ ਕੂਟਾ-ਛੱਤ ਹੈ ਜਾਂ ਚੌਕੋਰ ਅਤੇ ਮਹਿਰਾਬਦਾਰ ਇਮਾਰਤਾਂ ਦੀ ਹਾਲਤ ਵਿੱਚ, ਨੋਕਦਾਰ ਕੰਧਾਂ ਉੱਤੇ ਸਲਾ ਜਾਂ ਸਭਾ ਕਿਸਮ ਦੀ ਉਭਰਵੀਂ ਛੱਤ ਹੈ ਜਿਸਦੇ ਉੱਪਰ ਸਤੂਪੀਆਂ ਦੀ ਪੰਕਤੀ

ਹੈ। ਅਧਿਸਥਾਨਾ ਸਥਾਈ ਰੂਪ ਵਿੱਚ ਕੰਜੂਰ ਦੇ ਪੱਥਰ ਦਾ ਹੈ, ਜਦ ਕਿ ਕੰਧਾਂ ਤੇ ਉਪਰ-ਉਸਾਰੀ ਕੰਜੂਰ, ਚੱਟਾਨੀ-ਮਿੱਟੀ ਜਾਂ ਇੱਟ ਅਤੇ ਲੱਕੜੀ ਦੀ ਹੈ। ਛੱਤ ਫੱਟਿਆਂ ਦੀ ਬਣੀ ਹੋਈ ਹੈ, ਧਾਤ ਦੀ ਚਾਦਰ, ਟਾਈਲਾਂ ਜਾਂ ਇਥੋਂ ਤੀਕ ਜਿਵੇਂ ਬਹੁਤ ਹੀ ਮਾਮੂਲੀ ਹਾਲਤਾਂ ਵਿੱਚ ਘਾਹ-ਫ਼ੂਸ ਦੀ ਬਣੀ ਹੋਈ ਹੈ। ਇਹਨਾਂ ਵਿਚੋਂ ਬਹੁਤੇ ਮੰਦਰਾਂ ਨੂੰ ਜਿਨ੍ਹਾਂ ਦੀਆਂ ਨੀਹਾਂ ਮੌਲਿਕ ਹਨ ਅਤੇ ਜਿਨ੍ਹਾਂ ਦਾ ਸਮਾਂ ਦਸਵੀਂ-ਗਿਆਰਵੀਂ-ਸਦੀ ਤੋਂ ਮੰਨਿਆ ਜਾ ਸਕਦਾ ਹੈ, ਕਾਫ਼ੀ ਹੱਦ ਤੱਕ ਠੀਕ-ਠਾਕ ਕੀਤਾ ਗਿਆ ਹੈ ਅਤੇ ਮੌਜੂਦਾ ਸਦੀਆਂ ਵਿੱਚ ਉਹਨਾਂ ਦੇ ਉਪਰਲੇ ਭਾਗਾਂ ਨੂੰ ਮੁੜ ਉਸਾਰਿਆ ਗਿਆ ਹੈ ਜਿਸ ਦੇ ਫਲਸਰੂਪ ਕੁਝ ਅਜਿਹਾ ਪਤਾ ਨਹੀਂ ਲਗਦਾ ਹੈ, ਜਿਸ ਨੂੰ ਵਿਕਾਸਮਈ ਝੁਕਾਵਾਂ ਦੇ ਨਾਂ ਨਾਲ ਮਨਸੂਬ ਕੀਤਾ ਜਾਵੇ ਜਾਂ ਇਹਨਾਂ ਝੁਕਾਵਾਂ ਦੇ ਸੰਦਰਭ ਵਿੱਚ ਕੋਈ ਵਿਆਖਿਆ ਕੀਤੀ ਜਾਵੇ।

ਆਮ ਤੌਰ ਤੇ ਜਿਹੜੀ ਗੱਲ ਅਣਗੌਲੀ ਹੀ ਰਹਿੰਦੀ ਹੈ, ਉਹ ਹੈ ਸ੍ਰੀਕੋਯਿਲ ਦੀ ਅੰਦਰੂਨੀ ਟੀਪ-ਟਾਪ ਅਤੇ ਇਸ ਦੀ ਉਸਾਰੀ ਵਿੱਚ ਵਰਤੇ ਗਏ ਤੱਤ ਹਨ ਕਿਉਂਕਿ ਰਸਮੀ, ਰਵਾਇਤਨ ਅਤੇ ਰਵਾਜਨ ਤੌਰ 'ਤੇ ਕੇਰਲਾ ਦੇ ਮੰਦਰ ਦਾ ਅੰਦਰਲਾ ਹਿੱਸਾ, ਦੀਖਿਆ ਪ੍ਰਾਪਤ ਪੁਜਾਰੀਆਂ ਤੋਂ ਬਿਨ੍ਹਾਂ ਪੂਰੀ ਤਰ੍ਹਾਂ ਅਪਹੁੰਚ ਹੈ। ਵਾਸਤਵ ਵਿੱਚ ਸ੍ਰੀਕੋਇਲ ਤੋਂ ਜੋ ਭਾਵ ਲਿਆ ਜਾਂਦਾ ਹੈ ਉਹ ਧੁਰ ਅੰਦਰਲੇ ਵਿਮਾਨਾ ਜਾਂ ਗਰਭਾਕੂਡੀ ਦਾ ਬਾਹਰਲਾ ਖੋਲ ਹੈ। ਧੁਰ ਅੰਦਰਲਾ ਹਿੱਸਾ ਜਿਸ ਵਿੱਚ ਗਰਭਾ ਜਾਂ ਉਪਾਸਨਾ-ਗ੍ਰਹਿ ਹੁੰਦਾ ਹੈ, ਮੂਲ ਰੂਪ ਵਿੱਚ ਵਿਮਾਨਾ ਦੀ ਸ਼ਕਲ ਹੁੰਦੀ ਹੈ, ਅਕਸਰ ਮਠ ਉਪਰਲੀ ਇਸ ਦੀ ਪੰਕਤੀ-ਗਤ ਉਪਰ-ਉਸਾਰੀ ਦੇ ਅੰਗ ਪੂਰੀ ਗਿਣਤੀ ਵਿੱਚ ਹੁੰਦੇ ਹਨ। ਸਿਖਰ ਜਾਂ ਚੋਟੀ ਸਮੇਤ ਜਾਂ ਆਮ ਕਰਕੇ ਇਸ ਦਾ ਅੰਤ ਗ੍ਰਿਵਾ ਵਿੱਚ ਹੁੰਦਾ ਹੈ ਤੇ ਦੋਹਾਂ ਹਾਲਤਾਂ ਵਿੱਚ ਮਠ ਉਪਰਲੀ ਉਸਾਰੀ ਅੰਦਰੂਨੀ ਛੱਜਿਆਂ ਜਾਂ ਕਡਾਲੀਕਾ ਕਰਾਨਾ ਨਾਲ ਉੱਪਰ ਚੁੱਕੀ ਹੁੰਦੀ ਹੈ। ਉਪਾਸਨਾ-ਗ੍ਰਹਿ ਦੇ ਫ਼ਰਸ਼ ਉੱਤੇ ਮੁਖ ਦੇਵਤੇ ਦੀ ਚੌਕੀ ਨੂੰ ਪਿਥੀਕਾ ਕਿਹਾ ਜਾਂਦਾ ਹੈ ਅਤੇ ਮਠ ਅੰਦਰ ਇਸ ਦੇ ਆਲੇ-ਦੁਆਲੇ ਦੇ ਥਾਂ ਨੂੰ ਵਿਥੀਕਾ। ਮਠ-ਕੋਠੜੀ ਦੀ ਆਪਣੀ ਕੰਧ ਨੂੰ ਅੰਤਰ ਮੰਡਲ ਕਿਹਾ ਜਾਂਦਾ ਹੈ। ਅੰਤਰ ਮੰਡਲ ਤੋਂ ਬਾਹਰਲੇ ਦਾਇਰੇ ਨੂੰ, ਇਸ ਵਿੱਚ ਥੰਮ੍ਹਾਂ ਦੇ ਚੱਕਰ ਖੜੇ ਕੀਤੇ ਗਏ ਹਨ ਜਿਹੜੇ ਬਾਹਰਲੀ ਛੱਤ ਨੂੰ ਸਹਾਰਾ ਦਿੰਦੇ ਹਨ, ਅੰਦਰ ਹਰਾ ਕਿਹਾ ਜਾਂਦਾ ਹੈ ਜਿਸ ਦੇ ਦੁਆਲੇ ਸ੍ਰੀਕੋਯਿਲ ਦੀ ਅੰਤਰ ਭਿੱਤੀ ਜਾਂ ਅੰਦਰਲੀ ਕੰਧ ਹੈ ਜਿਸਦੇ ਤੇ ਬਾਹੀਆ ਭਿੱਤੀ ਜਾਂ ਸਭ ਤੋਂ ਬਾਹਰਲੀ ਕੰਧ ਵਿਚਕਾਰ, ਸੰਧਾਰਾ ਬਣਤਰ ਵਿੱਚ, ਭ੍ਰਮਣ ਲਈ ਰਾਹ ਹੈ ਜਿਸ ਨੂੰ ਇਕਾਈ ਨਲੀ ਕਿਹਾ ਜਾਂਦਾ ਹੈ। ਇਸ ਕੇਂਦਰੀ ਇਕਾਈ ਦੀ ਵਿਉਂਤ ਅਕਸਰ ਸ੍ਰੀਕੋਯਿਲ ਦੇ ਧਰਾਤਲ ਤੇ ਕੁਰਸੀ ਦੀ ਵਿਉਂਤ ਅਨੁਸਾਰ ਨਹੀਂ ਹੁੰਦੀ ਅਤੇ ਇਹ ਆਮ ਦੇਖਣ ਨੂੰ ਮਿਲਦਾ ਹੈ ਕਿ ਮਠ ਅੰਦਰੋਂ ਵਰਗਾਕਾਰ ਹੈ ਜਿਹੜਾ ਬਾਹਰੋਂ ਗੋਲਾਕਾਰ ਜਾਂ ਮਹਿਰਾਬਦਾਰ ਹੁੰਦਾ ਹੈ ਜਾਂ ਇਸ ਤੋਂ ਐਨ ਉਲਟ ਵੀ ਹੋ ਸਕਦਾ ਹੈ। ਅੰਤਲੀ ਬਾਹਰਲੀ ਨੋਕਦਾਰ (ਗੁੰਬਦਦਾਰ) ਜਾਂ ਉਭਰਵੀਂ ਛੱਤ ਜਾਂ ਤਾਂ ਅੰਦਰਲੀ ਕੇਂਦਰੀ ਬਣਤਰ ਦੇ ਅੰਦਰਲੇ ਸਿਖਰ ਨੂੰ ਆਪਣੇ ਸਤੂਪੀ ਨਾਲ ਛਤਰੀ ਵਾਂਗ ਢਕ ਲੈਂਦੀ ਹੈ ਜਾਂ ਇਹ ਗ੍ਰਿਵਾ ਦੀ ਚੋਟੀ ਉੱਤੇ ਹੀ ਸਿਖਰ ਬਣਾਉਂਦੀ ਹੋਈ ਟਿਕੀ ਹੁੰਦੀ ਹੈ ਤੇ ਸਤੂਪੀ ਦੋਹਾਂ (ਛੱਤ ਤੇ ਗ੍ਰਿਵਾ) ਦਾ ਹੀ ਸਾਂਝਾ ਹੁੰਦਾ ਹੈ।

ਇਸ ਸਿਖਰ ਦੇ ਬਨੇਰਿਆਂ ਨੂੰ ਵਧਾਇਆ ਗਿਆ ਹੈ ਅਤੇ ਚਾਰੇ ਪਾਸੀਂ ਢਲਵੇਂ ਬਣਾਇਆ ਗਿਆ ਹੈ (ਸ਼ਤੀਰਾਂ ਦੇ ਵਧਾਣ ਜਾਂ ਨਾਸਿਕਾਂ ਮੱਥਿਆਂ ਤੋਂ ਬਾਹਰ ਨਿਕਲ ਰਹੀਆਂ ਹਨ) ਤਾਂ ਜੋ ਉਹ ਬਾਹਰ ਨਿਕਲ ਸਕਣ ਅਤੇ ਹੇਠਲੀ ਬਾਹਰਲੀ ਉਪਰ-ਉਸਾਰੀ ਦੇ ਤਲ

ਦੇ ਮੱਥੇ ਨੂੰ ਆਸਰਾ ਦੇ ਸਕਣ ਤੇ ਏਸੇ ਤਰ੍ਹਾਂ ਵਧੇ ਹੋਏ ਹੇਠਲੇ ਭਿੰਨ ਭਿੰਨ ਤਲਾਂ ਦੇ ਢਲਵੇਂ ਬਨੇਰੇ ਹੇਠਲੇ ਹਿੱਸਿਆਂ ਲਈ ਵੀ ਅਜਿਹਾ ਹੀ ਕਰਦੇ ਹਨ। ਉਹਨਾਂ ਤੋਂ ਸਭ ਤੋਂ ਹੇਠਲਾ ਇਕ ਬਹੁ-ਮੰਜ਼ਿਲੀ ਇਮਾਰਤ ਦੀ ਹਾਲਤ ਵਿੱਚ ਜਾਂ ਇਕ ਇਕੱਲੀ ਮੁੱਖ ਛੱਤ ਦੇ ਬਨੇਰਿਆਂ ਦੇ ਰੂਪ ਵਿੱਚ ਜਾਂ ਏਕਤਲਾ ਜਾਂ ਇਕ ਮੰਜ਼ਿਲੀ ਇਮਾਰਤ ਦੇ ਸਿਖਰ ਦੇ ਰੂਪ ਵਿੱਚ, ਬਾਹਰਲੀ ਵੱਡੀ ਕੰਧ ਨੂੰ ਢਕਦੇ ਹਨ ਜਿਹੜੀ ਇਮਾਰਤ ਦੇ ਅਧਿਸਥਾਨਾਂ ਉੱਪਰ ਖੜੀ ਹੋਈ ਹੈ।

ਜਦ ਕਿ ਮੂਲ ਰੂਪ ਵਿੱਚ ਕੇਂਦਰੀ ਮੰਦਰ ਜਾਂ ਅਤਿ ਪਵਿੱਤਰ ਸਥਾਨ ਜਿਸਦਾ ਕਿ ਮਹਾਂ-ਦੀਪ ਵਿੱਚ ਪੱਛਮੀ ਘਾਟ ਦੇ ਪੂਰਬੀ ਹਿੱਸੇ ਵਿੱਚ ਵਿਕਾਸ ਕੀਤਾ ਮਿਲਦਾ ਹੈ, ਆਮ ਤੌਰ 'ਤੇ ਵਿਮਾਨਾ ਕਿਸਮ ਦਾ ਹੈ, ਜਿਸ ਦੀ ਬਾਹਰਲੀ ਸ੍ਰੀਕੋਯਿਲ ਬਣਤਰ ਇਕ ਬਚਾਊ ਕਵਚ ਦਾ ਰੂਪਾਂਤਰ ਹੈ ਜਿਹੜਾ ਕੇਂਦਰੀ ਹਿੱਸੇ ਨੂੰ ਪੱਛਮੀ ਤਟ ਦੇ ਬਹੁਤ ਜ਼ਿਆਦਾ ਤੇ ਲਗਾਤਾਰ ਮੀਂਹ ਤੋਂ ਇਕ ਪੰਕਤੀ ਵਾਲੀ ਜਾਂ ਬਹੁ-ਪੰਕਤੀਆਂ ਵਾਲੀ ਛਤਰੀ ਜਾਂ ਖੋਲ ਵਾਂਗ ਬਚਾਉਂਦਾ ਹੈ। ਸ੍ਰੀਕੋਯਿਲ ਦੀ ਯੋਜਨਾ, ਜਿਵੇਂ ਪਹਿਲਾਂ ਕਿਹਾ ਗਿਆ ਹੈ, ਆਮ ਤੌਰ 'ਤੇ ਵਰਗਾਕਾਰ ਹੁੰਦੀ ਹੈ, ਜਾਂ ਚੌਰਸ ਹੋ ਸਕਦੀ ਹੈ ਜਾਂ ਅੰਡਾਕਾਰ ਜਾਂ ਗੋਲਾਕਾਰ ਜਾਂ ਮਹਿਰਾਬਦਾਰ ਜਦ ਉਸ ਵਿੱਚ ਲੇਟਵੇਂ ਦੇਵਤਿਆਂ ਨੂੰ ਰੱਖਣ ਦਾ ਸੰਕਲਪ ਹੋਵੇ, ਅਰਧਗੋਲਾਕਾਰ ਝਰੋਖੇ ਦੀਆਂ ਬਾਹੀਆਂ ਦੀ ਨਿਸਬਤਨ ਵਧੇਰੇ ਚੌੜਾਈ ਹੁੰਦੀ ਹੈ ਤਾਂ ਜੋ ਸ਼ਕਲ ਵਿੱਚ ਇਕ ਅਰਧ-ਦਾਇਰੇ ਦੇ ਨੇੜ-ਤੇੜ ਹੋ ਸਕੇ ਜਿਸ ਤਰ੍ਹਾਂ ਚਾਪਾ (ਕਮਾਨ) ਦੇ ਬਿਰਤਾਂਤੀ ਨਾਂ ਤੋਂ ਸੰਕੇਤ ਮਿਲਦਾ ਹੈ। ਛਤਾਈ ਜਾਂ ਸਿਖਰ ਕੁਤਾਗਰਾ ਜਾਂ ਮਹਿਰਾਬਦਾਰ ਹੈ। ਬਾਹੀਆਂ ਇੱਕ ਚੋਟੀ ਵਲ ਜੁੜਦੀਆਂ ਹਨ ਜਿਸ ਦਾ ਇਕ-ਇਕੱਲਾ ਸਤੂਪੀ ਜਾਂ ਸਲਾਕਰਾ ਹੈ ਜਿਸ ਦੇ ਸਿਰੇ ਨੋਕਦਾਰ ਹਨ, ਵਧੇ ਹੋਏ ਹਨ, ਜਿਸ ਦੀ ਚੋਟੀ 'ਤੇ ਲੰਮੇ-ਦਾਅ ਉਭਰਵਾਂ ਥਾਂ ਹੈ ਜਿਸ ਵਿੱਚ ਸਤੂਪੀਆਂ ਦੀ ਕਤਾਰ ਹੈ, ਦੋਹਾਂ ਹਾਲਤਾਂ ਵਿੱਚ ਇਹ ਹੇਠਲੀ ਉਸਾਰੀ ਦੀ ਵਿਉਂਤ ਤੇ ਸ਼ਕਲ ਅਨੁਸਾਰ ਝੁਕਵੀਂ ਹੈ। ਸਾਦਾ, ਇਕ-ਛੱਤੇ ਸ੍ਰੀਕੋਯਿਲ ਦੀ ਥਾਂ ਦੋ ਜਾਂ ਤਿੰਨ ਛੱਤੀਆਂ ਕਿਸਮਾਂ ਵੀ ਆਮ ਹਨ। ਹਰ ਸਥਾਨਕ ਸੂਤਰਾਂ ਅਤੇ ਸ੍ਰੀਕੋਯਿਲਾ ਦੇ ਸੁਰੱਖਿਅਤ ਨਮੂਨਿਆਂ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਤਿੰਨ ਤੋਂ ਵੱਧ ਛੱਤਾਂ ਵਾਲੇ ਤਲਾਛੰਦਾ ਬਾਰੇ ਸੋਚਿਆ ਹੀ ਨਹੀਂ ਗਿਆ ਜਾਂ ਬਣਾਉਣ ਦਾ ਜਤਨ ਨਹੀਂ ਕੀਤਾ ਗਿਆ। ਨਿਰਅੰਧਾਰਾ (ਇਕ ਕੰਧ ਵਾਲੀ), ਏਕਤਲਾ ਇਮਾਰਤ ਵਿੱਚ ਸੁਕਾਨਾਸਾ ਨਹੀਂ ਹੈ, ਜਦ ਕਿ ਕਿਸੇ ਵੀ ਵਿਉਂਤ ਦੀ ਸੰਧਾਰਾ (ਦੂਹਰੀ ਕੰਧ ਵਾਲੀਆਂ ਜਿਨ੍ਹਾਂ ਦੇ ਵਿਚਕਾਰ ਗੋਲਾਈਦਾਰ ਰਾਹ ਹੁੰਦਾ ਹੈ) ਏਕਤਲਾ ਇਮਾਰਤ ਵਿੱਚ ਆਵੱਸ਼ਕ ਤੌਰ 'ਤੇ ਇਕ ਸੁਕਾਨਾਸਾ ਹੁੰਦਾ ਹੈ, ਜਿਸ ਤਰ੍ਹਾਂ ਕਿ ਇਸ ਦੀ ਸੁਕਾਨਾਸਾ ਪ੍ਰਕਿਰਤੀ ਤੋਂ ਹੀ ਨਿਸਚਿਤ ਹੈ, ਤੇ ਏਸੇ ਤਰ੍ਹਾਂ ਦੂਹਰੀਆਂ ਜਾਂ ਤੀਹਰੀਆਂ ਛੱਤਾਂ ਵਿੱਚ ਵੀ ਹੁੰਦਾ ਹੈ। ਬਹੁ-ਛੱਤੀਆਂ ਇਮਾਰਤਾਂ ਹਰ ਇਕ ਸਤਰ ਜਾਂ ਤਲ (ਕੇਰਲਾ ਸੂਤਰਾਂ ਅਨੁਸਾਰ ਗ੍ਰਿਵਾ ਸ਼ਬਦ ਦੇ ਬਰਾਬਰ ਹੈ) ਉੱਤੇ ਛੋਟੀਆਂ ਛੋਟੀਆਂ ਬਣਤਰਾਂ ਦੀ ਹਰਾ ਯੋਜਨਾ ਨੂੰ ਪ੍ਰਗਟਾਉਂਦੀਆਂ ਹਨ ਜਦ ਕਿ ਇਕ ਉਪਰ ਦੂਜਾ ਰਖਿਆ ਤਲ ਉਚਾਈ ਵਿੱਚ ਸਿਲਸਿਲੇਵਾਰ ਘਟਦਾ ਜਾਂਦਾ ਹੈ। ਅਸਲੀ ਸੰਧਾਰਾ ਦੀ ਪ੍ਰਕਿਰਤੀ ਦਾ ਅਨੁਮਾਨ ਬਾਹਰੋਂ ਵੀ ਇਸ ਤੱਥ ਨਾਲ ਲਾਇਆ ਜਾ ਸਕਦਾ ਹੈ ਕਿ ਬਹੁਛੱਤੀ ਇਮਾਰਤ ਦੇ ਇਕ ਤੇ ਉਪਰ ਦੂਜੇ ਟਿਕੇ ਹੋਏ ਬਨੇਰੇ (ਜਿਨ੍ਹਾਂ ਨੂੰ ਇਕ ਦੂਜੇ ਤੋਂ ਖੜੇ-ਦਾਅ ਸਤਾਹ ਵਾਲੇ ਵਿਚਾਕਰਲੇ ਤਲ ਜਾਂ ਗ੍ਰਿਵਾ ਵੱਖ ਕਰਦੇ ਹਨ) ਹੇਠਲੇ ਤਲਾ-ਪ੍ਰਸਤਾਰਾ ਦੇ ਉਪਰਲੇ ਹਰਾ-ਤੱਤਾਂ ਉੱਪਰ ਆਉਂਦੇ ਹਨ, ਬਾਹਰ ਨੂੰ ਨਿਕਲ ਰਹੇ ਚਾਦਿਆਂ ਵਾਂਗ। ਇਹ

ਇਸ ਲਈ ਕਿਉਂਕਿ ਸੰਬੰਧਿਤ ਚਾਦਿਆਂ ਬਾਹਰ ਨਿਕਲਦੇ ਹਨ ਜਿਸ ਤਰ੍ਹਾਂ ਕਿ ਦੱਖਣੀ ਵਿਮਾਨਾ ਦੇ ਅਸਲੀ ਨਮੂਨੇ ਵਿੱਚ ਤਲਾ-ਪ੍ਰਸਤਾਰਾ ਦੀ ਕਪੋਟਾ ਪੰਕਤੀ ਹੋਵੇ। ਮੋਟੀ ਕੰਧ ਵਾਲੇ ਨਿਰਅੰਧਾਰਾ ਰੂਪ ਵਿੱਚ, ਹਰਾ ਦੀਆਂ ਛੋਟੀਆਂ ਛੋਟੀਆਂ ਬਣਤਰਾਂ, ਚਾਦਿਆਂ ਜਾਂ ਮੁੰਡੇਰਾਂ ਦੀ ਬਾਹਰ ਨਿਕਲਣ ਵਾਲੀ ਥਾਂ ਉਪਰਲੀ ਕਤਾਰ ਵਿੱਚ ਰਖੀਆਂ ਗਈਆਂ ਜਾਪਦੀਆਂ ਹਨ ਕਿਉਂਕਿ ਇਸ ਹਾਲਤ ਵਿੱਚ ਚਾਦਿਆਂ ਉਚਿਤ ਤਲ ਉਪਰ ਨਿਕਲਦੇ ਹਨ ਅਤੇ ਕੰਧ ਤੋਂ ਬਾਹਰ ਨਿਕਲ ਰਹੀਆਂ ਨੱਕਾਸ਼ੀਆਂ ਹੋਈਆਂ ਬ੍ਰੈਕਟਾਂ ਰਾਹੀਂ ਇਸ ਸਥਿਤੀ ਵਿੱਚ ਬੜੀ ਸ਼ਾਨ ਨਾਲ ਟਿਕੇ ਹੋਏ ਹਨ। ਅੰਦਰਵਾਰ ਸਿਖਰਾਂ ਦੀ ਛੱਤ ਅਤੇ ਹੇਠਲੇ ਸਿਲਸਿਲੇਵਾਰ ਚਾਦਿਆਂ ਬਨੇਰਿਆਂ ਲਈ ਟੇਕ, ਗਰਭਾਕੁਦਿਆ ਦੀ ਚੋਟੀ, ਕੰਧਾਂ ਦੇ ਸਿਲਸਿਲੇ ਅਤੇ ਅੱਡ ਅੱਡ ਉਚਾਈਆਂ ਵਾਲੇ ਇਕੋ ਕੇਂਦਰ ਨਾਲ ਜੁੜੀਆਂ ਥੰਮ੍ਹਾਂ ਦੀਆਂ ਕਤਾਰਾਂ ਜਿਨ੍ਹਾਂ ਉੱਪਰ ਸ਼ਤੀਰੀਆਂ, ਢਲਵੀਆਂ ਕੜੀਆਂ, ਕਾਟਵੇਂ ਟੁਕੜਿਆਂ ਜਿਹੜੇ ਫੇਰ ਫਟਿਆਂ ਦੇ ਬਣੇ ਸਿਲਸਿਲੇ ਉੱਪਰ ਹਨ, ਨਾਲ ਜੁੜ ਕੇ ਮਿਲਦੀ ਹੈ। ਫੱਟਿਆਂ ਦੀ ਜੜ੍ਹਤ ਉੱਪਰ ਪਾਣੀ ਤੋਂ ਬਚਾਉ ਦਾ ਸਹੀ ਕੱਜਣ ਖੰਗਰ-ਟਾਈਲਾਂ ਜਾਂ ਧਾਤ ਦੀ ਚਾਦਰ (ਤਾਂਬਾ ਜਾਂ ਪਿੱਤਲ) ਦੇ ਰੂਪ ਵਿੱਚ ਲਾਇਆ ਜਾਂਦਾ ਹੈ। ਇਹ ਖੇਤਰੀ ਜਲਵਾਯੂ ਦੀਆਂ ਲੋੜਾਂ ਦੇ ਅਨੁਸਾਰ ਹੈ ਅਤੇ ਸਿਖਰਾਂ ਦੀਆਂ ਬਾਹੀਆਂ ਅਤੇ ਚਾਦਿਆ ਬਨੇਰਿਆਂ ਦੀ ਤਿੱਖੀ ਢਾਲ ਨਾ ਕੇਵਲ ਭਾਰੀ ਮੀਂਹ ਦੇ ਪਾਣੀ ਨੂੰ ਜਲਦੀ ਕਢਦੀ ਤੇ ਪਰੇ ਸੁਟਦੀ ਹੈ ਸਗੋਂ ਤਲਾ ਦੀਆਂ ਕੰਧਾਂ ਅਤੇ ਹੇਠਲੀ ਮੁਖ ਕੰਧ ਉਪਰ ਸੰਗਮਰਮਰ ਦੇ ਚੂਨੇ ਦੀ ਚਿਤਰਕਾਰੀ ਅਤੇ ਲੱਕੜ ਉਪਰਲੀ ਬੁੱਤਕਾਰੀ ਨੂੰ ਵੀ ਬਚਾਉਂਦੀ ਹੈ। ਇਸ ਤਰ੍ਹਾਂ ਮਿਹਨਤ ਨਾਲ ਕੀਤੇ ਤੁਲਨਾਤਮਕ ਅਧਿਐਨ ਤੋਂ ਦੱਖਣੀ ਵਿਮਾਨਾ ਵੰਨਗੀ ਦੇ ਹਿਸਿਆਂ ਦੀ ਵਰਗੀਕ੍ਰਿਤ ਅਨੁਰੂਪਤਾ ਦਾ ਅਜਿਹੀਆਂ ਤਬਦੀਲੀਆਂ ਸਮੇਤ ਜਿਨ੍ਹਾਂ ਦੀ ਸਥਾਨਕ ਜਲਵਾਯੂ ਨਾਲ ਸੰਬਧਿਤ ਵਾਤਾਵਰਨ ਅਨੁਸਾਰ ਲੋੜ ਹੈ, ਵਿਸ਼ੇਸ਼ ਕਰਕੇ ਸਿਖਰਾ ਅਤੇ ਚਾਦਿਆ ਰੂਪਾਂ ਦੇ ਸਬੰਧ ਵਿੱਚ, ਉੜੀਸਾ ਦੇ ਪਿਡਾਡਿਊਲਾਂ ਜਾਂ ਪੱਛਮੀ ਭਾਰਤ ਦੀਆਂ ਫਨਸਾਲਾਕਾਰਾ ਸ਼ੈਲੀਆਂ, ਜਾਂ ਇਥੋਂ ਤੀਕ ਕਿ ਹਿਮਾਲਾ ਹੇਠਲੇ ਇਲਾਕ ਦੇ ਛਤਰ ਵਾਲੇ ਮੰਦਰਾਂ ਨਾਲ ਪ੍ਰਤੀਤ ਹੁੰਦੀ ਇਕਰੂਪਤਾ ਨਾਲੋਂ, ਵਧੇਰੇ ਸੰਕੇਤ ਮਿਲਦਾ ਹੈ।

ਇਦਾਈ ਨਾਲੀ ਦੇ ਵਿਚਕਾਰਲੇ ਭਾਗ, ਗਰਭਾਕੁਟੀਆ ਦੇ ਦੁਆਰ-ਮੂੰਹ ਦੇ ਮੂਹਰਲੇ ਹਿੱਸੇ ਦੇ ਐਨ ਸਾਹਮਣੇ ਅਤੇ ਇਸਦੇ ਤੇ ਸ੍ਰੀਕੋਯਿਲ ਦੇ ਸਾਹਮਣੇ ਵਾਲੇ ਬਾਹਰਲੇ ਮੁਖ ਦੁਆਰ-ਮੂੰਹ ਵਿਚਕਾਰ, ਵਿਉਂਤ ਵਿੱਚ, ਵਰਤੋਂ ਵਿੱਚ ਆਉਣ ਵਾਲਾ ਅਰਧ-ਮੰਡਪਾ ਦਾ ਹਿੱਸਾ ਬਣਦਾ ਹੈ ਅਤੇ ਇਸ ਤਰ੍ਹਾਂ ਇਸ ਉੱਪਰ ਸੁਕਾਨਾਸਾ ਉਪਰ-ਉਸਾਰੀ ਬਣਦੀ ਹੈ ਜਿਹੜੀ ਮੁਖ ਸ੍ਰੀਕੋਯਿਲ ਦੀ ਉਪਰ ਉਸਾਰੀ ਦੇ ਮੂਹਰਲੇ ਵਾਧੇ ਦਾ ਰੂਪ ਧਾਰਨ ਕਰਦੀ ਹੈ। ਇਹ, ਜਿਵੇਂ ਚਾਲੂਕੀਆ ਮੰਦਰਾਂ ਤੇ ਇਹਨਾਂ ਦੇ ਸੰਗੀ ਮੰਦਰਾਂ ਵਿੱਚ ਹੈ, ਸ੍ਰੀਕੋਯਿਲ ਦੀ ਚੋਟੀ ਉਪਰਲੇ ਮਹਾਨਾਸਿਕਾਂ ਨਾਲੋਂ ਵਾਧੂ ਹੈ।

ਬਾਹਰਲੇ ਦੁਆਰ-ਮੂੰਹ ਦੇ ਸਾਹਮਣੇ ਪੌੜੀਆਂ ਦਾ ਪੜਾਵਾ ਹੈ। ਇਹ ਦਰਵਾਜ਼ੇ ਦਾ ਸਾਹਮਣੇ, ਸਿੱਧੀ ਚੜ੍ਹਾਈ ਵਾਲਾ, ਇਕੱਲਾ ਪੌੜੀਆਂ ਦਾ ਪੜਾਵਾ ਜਾਂ ਸੋਪਾਨਾ ਮਾਰਗ ਹੋ ਸਕਦਾ ਹੈ। ਜਾਂ ਅਕਸਰ ਦੁਆਰ-ਮਾਰਗ ਦੇ ਮੂਹਰੇ ਦੋਨੋਂ ਪਾਸੀਂ, ਪੌੜੀਆਂ ਦੇ ਪੜਾਵੇ ਨਾਲ ਉਤਰਿਆ ਜਾਂਦਾ ਹੈ। ਜਦ ਕਿ ਮੂਹਰਲੇ ਸੋਪਾਨਾ ਮਾਰਗ ਦੇ ਦੋਨੋਂ ਪਾਸੀਂ ਸੁਰੂ-ਲਿਆਲੀ, ਤਰਾਸ਼ੇ ਹੋਏ ਮੱਥਿਆਂ ਵਾਲੇ ਜੰਗਲੇ ਹਨ। ਪਾਸਿਆਂ ਵਾਲੀਆਂ ਪੌੜੀਆਂ ਦੇ ਦੋਨੋਂ ਪਾਸੀਂ ਅਜਿਹਾ ਹੀ ਇਕ ਇਕ ਜੰਗਲਾ ਹੈ ਜਿਹੜਾ ਨੱਕਾਸ਼ੀਆਂ ਹੋਈਆਂ ਪੌੜੀਆਂ ਦੇ ਸਾਹਮਣੇ ਸਿਰਿਆਂ ਦੇ ਦੋਨੋਂ ਪਾਸੀਂ

ਹੈ। ਮਕਾਨ ਦੇ ਕੇਂਦਰੀ ਸਿਲਸਿਲੇ ਦੇ ਮੱਥੇ ਉੱਤੇ, ਜਿਸ ਦੇ ਸਿਖਰ ਉੱਤੇ ਥੜ੍ਹਾ ਹੈ, ਏਸੇ ਤਰ੍ਹਾਂ ਦੇ ਹੀ ਬੁੱਤ ਹਨ। ਜੰਗਲਿਆਂ ਦੇ ਇਹ ਬੁੱਤ, ਦੁਆਰਪਾਲਾਂ ਦੀਆਂ ਮੂਰਤੀਆਂ ਸਮੇਤ, ਸ੍ਰੀਕੋਯਿਲ ਦੀ ਉਸਾਰੀ ਵਿੱਚ ਪੱਥਰ ਦੇ ਬਣੇ ਕੇਵਲ ਇਹ ਹੀ ਮਹੱਤਵਪੂਰਨ ਬੁੱਤ ਹਨ।

ਸ਼ਾਇਦ ਇਸ ਸ਼੍ਰੇਣੀ ਦੇ ਅਤਿਅੰਤ ਵੱਡੇ ਮੰਦਰ-ਸਮੂਹਾਂ ਵਿਚੋਂ, ਵਦਾਕ੍ਰੁੰਨ-ਨਾਥਾ ਜਾਂ ਤੇਨ-ਕੈਲਾਸਮ ਜਾਂ ਸ੍ਰੀ ਮੂਲਾਨਾਥਾ ਮੰਦਰ ਹੈ ਜਿਹੜਾ ਤ੍ਰੀਚੁਰ ਸ਼ਹਿਰ ਦੇ ਕੇਂਦਰ ਵਿੱਚ, ਜਿਹੜਾ ਆਪ ਕੇਰਲਾ ਇਲਾਕੇ ਦੇ ਲਗਭਗ ਕੇਂਦਰ ਉੱਤੇ ਹੈ, ਨੀਵੀਂ ਪਹਾੜੀ ਦੇ ਉਭਾਰ ਉੱਤੇ ਦਿਲ ਖਿਚਵੇਂ ਰੂਪ ਵਿੱਚ ਟਿਕਿਆ ਹੋਇਆ ਹੈ। ਇਸ ਦੇ ਸ਼ਿਲਾਲੇਖਾਂ ਤੋਂ ਪਤਾ ਲਗਦਾ ਹੈ ਕਿ ਇਹ ਮੰਦਰ 12ਵੀਂ ਸ਼ਤਾਬਦੀ ਤੋਂ ਹੋਂਦ ਵਿੱਚ ਆਇਆ ਜਾਪਦਾ ਹੈ ਚਾਹੇ ਇਸ ਦੀਆਂ ਨੀਹਾਂ ਬਹੁਤ ਪੁਰਾਣੀਆਂ ਹੋ ਸਕਦੀਆਂ ਹਨ। ਨਾਲੰਮਬਲਮ ਜਾਂ ਅੰਦਰਲੇ ਮਲਿਕਾ ਪਰਾਕਾਰਾ ਵਿਚਲੀਆਂ ਕੇਂਦਰੀ ਇਮਾਰਤਾਂ, ਤਿੰਨ ਸੁਤੰਤਰ ਮਠ ਹਨ ਜਿਹੜੇ ਲਗਭਗ ਉੱਤਰ-ਦੱਖਣ ਇਕ ਕਤਾਰ ਵਿੱਚ ਖੜੇ ਹਨ ਤੇ ਜਿਨ੍ਹਾਂ ਸਭ ਦੇ ਮੂੰਹ ਪੱਛਮ ਵਲ ਹਨ। ਵਡਾਕੁੰਨਨਾਥਾ ਦੇ ਗੋਲਾਕਾਰ ਸ੍ਰੀਕੋਯਿਲ, ਜਿਹੜਾ ਕਤਾਰ ਵਿੱਚ ਸਭ ਤੋਂ ਵੱਧ ਉਤਰ ਵਲ ਹੈ, ਦਾ ਉਪਾਸਨਾ-ਗ੍ਰਹਿ ਵਾਲਾ ਕਮਰਾ ਤਿਰਛੀ ਕਰਨ-ਨੁਮਾ ਕੰਧ ਨੇ ਵਿਭਾਜਿਤ ਕੀਤਾ ਹੋਇਆ ਹੈ। ਇਸ ਦੇ ਪੱਛਮੀ ਅੱਧ ਜਿਸ ਵਿੱਚ ਸ਼ਿਵ ਦੀ ਮੂਰਤੀ ਹੈ, ਦਾ ਆਪਣਾ ਦੁਆਰ-ਮੂੰਹ ਅਤੇ ਪੌੜੀਆਂ ਦਾ ਪੜਾਵਾ ਹੈ ਅਤੇ ਸਾਹਮਣੇ ਇਕ ਵੱਖਰਾ ਨਮਸਕਾਰਾ-ਮੰਡਪ ਹੈ। ਇਸ ਦਾ ਪੂਰਬੀ ਅੱਧ, ਜਿਸ ਦੇ ਪੂਰਬ ਉੱਤੇ ਦੁਆਰ-ਮੂੰਹ ਹੈ, ਦੇਵੀ-ਪਾਰਵਤੀ ਨੂੰ ਸਮਰਪਿਤ ਹੈ। ਉੱਤਰੀ ਤੇ ਦੱਖਣੀ ਮੱਥਿਆਂ ਉੱਤੇ ਨਕਲੀ ਦਰਵਾਜ਼ੇ ਜਾਂ ਘਣਾ ਦੁਆਰ ਹਨ। ਢਲੇ ਹੋਏ ਪੱਥਰ ਦੇ ਅਧਿਸਥਾਨਾ ਉੱਪਰ, ਸੰਧਾਰਾ ਬਣਤਰ ਦੀ ਬਾਹਰਲੀ ਕੰਧ ਅਤੇ ਇਸ ਦਾ ਪ੍ਰਸਤਾਰਾ, ਕੁਟਾ, ਸਲਾ ਤੇ ਪੰਜਾਰਾ ਨਮੂਨਿਆਂ ਦੇ ਥੰਮ੍ਹਲਿਆਂ ਅਤੇ ਲਘੂ ਮਠਾਂ ਦੇ ਵਿਸ਼ੇਸ਼ ਚਿਤਰਾਂ ਨੂੰ ਪ੍ਰਗਟਾਉਂਦੇ ਹਨ ਜਿਵੇਂ ਤਾਮਿਲਨਾਡੂ ਦੇ ਮੰਦਰਾਂ ਵਿੱਚ ਹੈ। ਧਾਤ ਦੀ ਚਾਦਰ ਦੀ ਢਲਵੀਂ ਨੋਕਦਾਰ ਛੱਤ ਇਹਨਾਂ ਨੂੰ ਆਪਣੇ ਬਾਹਰ ਵਲ ਵਧੇ ਹੋਏ ਬਨੇਰਿਆਂ, ਜਿਹੜੇ ਵਕਫ਼ਿਆਂ ਉੱਤੇ ਕੰਧ ਵਿਚੋਂ ਨਿਕਲ ਰਹੀਆਂ ਬ੍ਰੈਕਟਾਂ ਦੇ ਸਹਾਰੇ ਟਿਕੇ ਹਨ, ਨੂੰ ਢੱਕਦੀ ਹੈ। ਅੰਦਰਲੀ ਕੰਧ ਜਿਹੜੀ ਹੋਰ ਉੱਚਾ ਜਾਂਦੀ ਹੈ, ਵਾਸਤਵ ਵਿੱਚ ਇਸ ਭਾਰੀ ਨੋਕਦਾਰ ਛੱਤ ਜਾਂ ਸਿਖਰਾ ਨੂੰ, ਜਿਸ ਦੀ ਚੋਟੀ ਉੱਤੇ ਇਕ ਧਾਤ ਦੀ ਸਤੂਪੀ ਹੈ, ਸਹਾਰਾ ਦਿੰਦੀ ਹੈ। ਇਸ ਜੁੱਟ ਦਾ ਸਭ ਤੋਂ ਵੱਧ ਦੱਖਣੀ ਪਾਸੇ ਵਾਲਾ, ਰਾਮ ਦਾ ਦੋ-ਛੱਤਾ ਮੰਦਰ ਹੈ, ਵਿਉਂਤ ਵਿੱਚ ਵਰਗਾਕਾਰ ਹੈ, ਜਿਸ ਦੇ ਅਧਿਸਥਾਨਾ, ਕੰਧਾਂ ਅਤੇ ਪ੍ਰਸਤਾਰਾ, ਇਸ ਦੇ ਚਾਰੇ ਪਾਸਿਆਂ ਵਿੱਚੋਂ ਹਰ ਇਕ ਪਾਸੇ ਉੱਤੇ, ਪੰਜ ਵਾਰ ਉਭਰੇ ਹੋਏ ਹਨ। ਪਾਸੇ ਵਾਲੇ ਤੇ ਪਿਛਲੇ ਮੱਥਿਆਂ ਦੇ ਕੇਂਦਰੀ ਉਭਾਰ, ਪੱਛਮ ਉਤਲੇ ਦੁਆਰ-ਮੂੰਹਾਂ ਦੇ ਅਨੁਸਾਰ, ਨਕਲੀ ਦਰਵਾਜ਼ੇ ਰਖਦੇ ਹਨ ਜਿਹੜੇ ਥੰਮ੍ਹਲਿਆਂ ਵਿਚਕਾਰ ਹਨ, ਜਿਨ੍ਹਾਂ ਦੇ ਸਿਖਰ ਉੱਤੇ ਸਲਾ ਚਿੰਨ੍ਹ ਹਨ। ਕੋਨਿਆਂ ਵਾਲੇ ਖੱਪਿਆਂ ਦੇ ਖੂੰਜਿਆਂ ਉੱਤੇ ਕਰਨਾਕੂਟਾ ਹਨ ਅਤੇ ਵਿਚਕਾਰਲਿਆਂ ਵਿੱਚ ਪੰਜਾਰਾ ਹਨ। ਤੰਗ ਖੱਪਿਆਂ ਦੇ ਜੁੜਵੇਂ ਥੰਮ੍ਹਲਿਆਂ ਉੱਤੇ ਛੋਟੇ ਮਠਾਂ ਦੇ ਚਿੰਨ੍ਹ ਹਨ। ਇਹ ਕੁਟਾ, ਸਲਾ, ਪੰਜਾਰਾ ਉਭਾਰਾ-ਚਿਤਰ, ਬੰਦ-ਛੱਤ ਦੇ ਬਾਹਰਲੇ ਲਟਕਵੇਂ ਬਨੇਰਿਆਂ ਨਾਲ ਢੱਕੇ ਹੋਏ ਹਨ ਜਿਹੜੇ ਅੰਦਰਲੀ ਕੰਧ ਦੇ ਮੱਥੇ ਉੱਤੇ ਉੱਚੀ ਥਾਂ ਲੱਗੀਆਂ ਕੁੰਡੀਆਂ ਤੇ ਸ਼ਤੀਰੀਆਂ ਨਾਲ ਹੇਠਾਂ ਨੂੰ ਝੁਕੇ ਹੋਏ ਹਨ ਅਤੇ ਬਾਹਰਲੀ ਕੰਧ ਦੇ ਕੰਧ-ਸ਼ਹਿਤੀਰ ਉੱਤੇ ਟਿਕੇ ਹੋਏ ਹਨ। ਬਾਹਰ ਲਟਕ ਰਹੇ ਬਨੇਰਿਆਂ ਨੂੰ ਅਗੋਂ ਗੁੰਝਲਦਾਰ ਰੂਪ ਵਿੱਚ ਵਿੱਚ ਨੱਕਾਸ਼ੀਆਂ ਹੋਈਆਂ ਇਸਤਰੀ-ਰੂਪ ਦੀਆਂ ਲੱਕੜੀ ਦੀਆਂ ਬ੍ਰੈਕਟਾਂ ਨੇ ਸਹਾਰਾ ਦਿੱਤਾ ਹੋਇਆ ਹੈ ਜਿਹੜੀਆਂ ਮੁੜ

ਬਾਹਰਲੀ ਕੰਧ ਦੇ ਸਿਖਰਲੇ ਖੇਤਰ ਵਿਚੋਂ ਨਿਕਲਦੀਆਂ ਹਨ। ਅੰਦਰਲੀ ਕੰਧ ਹੇਠ ਉਪਰਲੇ ਤਲ ਤੱਕ ਉੱਪਰ ਨੂੰ ਜਾਂਦੀ ਹੈ, ਜਿਸਦੇ ਉੱਪਰ ਚਾਰ-ਬਾਹੀਆਂ ਵਾਲੀ ਗੁੰਬਦ-ਨੁਮਾ, ਧਾਤ ਦੀ ਚਾਦਰ ਵਾਲੀ ਹੀ, ਛੋਕੜਲੀ ਛੱਤ ਜਾਂ ਸਿਖਰ ਹੈ ਤੇ ਚੋਟੀ ਉੱਤੇ ਸਤੂਪੀ ਹੈ। ਸਿਖਰ ਦੀ ਛੱਤ ਦੇ ਚਾਰ ਨਾਸਿਕਾ ਹਨ ਜਾਂ ਇਸ ਦੇ ਚਾਰੇ ਪਾਸਿਆਂ ਦੇ ਮੱਧ ਉੱਤੇ ਮੋਘੇ ਹਨ। ਰਾਮ ਤੇ ਸ਼ਿਵ ਮੰਦਰਾਂ ਵਿਚਕਾਰ, ਇਕ ਤੀਜਾ ਮੰਦਰ ਹੈ ਜਿਹੜਾ ਸ਼ੰਕਰਨਾਰਾਇਣ ਜਾਂ ਹਰੀਹਰਾ ਨੂੰ ਸਮਰਪਿਤ ਹੈ, ਜਿਹੜਾ ਵਿਉਂਤ ਵਿੱਚ ਗੋਲਾਕਾਰ ਹੈ ਅਤੇ ਉਚਾਈ ਵਿੱਚ ਦੋ-ਮੰਜ਼ਿਲਾ ਹੈ। ਏਸੇ ਤਰ੍ਹਾਂ ਇਸ ਦੇ ਅਧਿਸਥਾਨਾ ਅਤੇ ਕੰਧ ਵਿੱਚ ਖੱਪੇ ਹਨ। ਉੱਤਰ, ਪੂਰਬ ਅਤੇ ਦੱਖਣੀ ਬਾਹੀਆਂ ਦੇ ਵੱਡੇ ਖੱਪੇ ਸਲਾ ਵੰਨਗੀ ਦੇ ਹਨ। ਸਤੰਭ ਤੋਰਾਨਾ ਦੇ ਮੂਹਰਲੇ ਪਾਸੇ ਇਕ ਨਕਲੀ ਦਰਵਾਜ਼ਾ ਹੈ ਜਿਸਦੇ ਸਿਖਰ ਉੱਤੇ ਇਕ ਮਕਰਾ ਗੁੰਬਦ ਹੈ। ਦੂਜੇ ਖੱਪੇ ਕੂਟਾ ਜਾਂ ਪੰਜਾਰਾ ਵੰਨਗੀਆਂ ਅਨੁਸਾਰ ਹਨ — ਸਾਰੇ ਦੋ-ਛੱਤੇ ਨਮੂਨੇ ਹਨ — ਜਦ ਕਿ ਆਲਿਆਂ ਵਿੱਚ ਫੇਰ ਛੋਟੇ ਆਕਾਰ ਦੇ ਅਜਿਹੇ ਦੋ-ਛੱਤੇ ਨਮੂਨੇ ਹਨ ਜਿਨ੍ਹਾਂ ਵਿਚੋਂ ਛੋਟਿਆਂ ਅਤੇ ਨਾਲ ਨਾਲ ਲੱਗੇ ਥੰਮ੍ਹਾਂ ਦੀਆਂ ਜੋੜੀਆਂ ਦੇ ਸਿਖਰਾਂ ਉਤੇ ਸਲਾ ਸਿਖਰਾ ਚਿੰਨ੍ਹ ਹਨ। ਵਡਾਕੁੰਨਨਾਥਾ ਮਠ ਦੀ ਦੱਖਣੀ ਬਾਹੀ ਉੱਤੇ ਖੁੱਲ੍ਹੇ ਵਿਹੜੇ ਦੇ ਫ਼ਰਸ਼ ਉੱਤੇ ਸਪਤਾਮਾਤ੍ਰਿਕਾ ਜੁੱਟ ਹੈ, ਅੰਗਾਂ ਵਾਲੇ ਦੇਵਤੇ ਕੇਵਲ ਪਦਮਾ ਪਿਥਾ ਦੀ ਕਤਾਰ ਰਾਹੀਂ ਪੇਸ਼ ਕੀਤੇ ਗਏ ਹਨ ਜਿਹੜੀ ਕਿ ਕੇਰਲਾ ਮੰਦਰਾਂ ਦੀ ਵਿਸ਼ੇਸ਼ਤਾ ਹੈ। ਸਾਰੇ ਦੇ ਸਾਰੇ ਤਿੰਨ ਕੇਂਦਰੀ ਮਠਾਂ ਦੇ ਮੁਖ-ਮੰਡਪਮ ਪੱਛਮ ਉੱਤੇ ਹਨ। ਇਹ ਗਣਪਤੀ ਲਈ ਛੋਟਾ ਮਠ ਵੀ ਹੈ ਜਿਹੜਾ ਸ਼ਿਵ ਤੇ ਹਰੀਹਰਾ ਮੰਦਰਾਂ ਵਿਚਕਾਰ ਹੈ। ਮਠ ਦੀਆਂ ਕੰਧਾਂ ਬੜੀ ਚੰਗੀ ਤਰ੍ਹਾਂ ਨਾਲ ਚਿਤਰੀਆਂ ਹੋਈਆਂ ਹਨ ਤੇ ਲੱਕੜੀ ਦਾ ਕੰਮ ਅਤੇ ਬ੍ਰੈਕਟਾਂ ਦੀ ਨੱਕਾਸ਼ੀ ਸਜਾਵਟੀ ਹੈ। ਨਾਲਬੰਲਮ ਜਾਂ ਥੰਮ੍ਹਾਂ ਵਾਲੇ ਵਰਾਂਡੇ ਦੇ, ਜਿਹੜਾ ਕੇਂਦਰੀ ਜੁੱਟ ਦੇ ਆਲੇ-ਦੁਆਲੇ ਹੈ, ਬਾਹਰਲੇ ਪਾਸੇ ਇਕ ਵੱਡਾ ਚੌੜਾ ਖੁੱਲ੍ਹਾ ਵਿਹੜਾ ਹੈ ਜਿਸ ਦੇ ਐਨ ਬਾਹਰ ਇਕ ਫ਼ਰਸ਼ ਵਾਲਾ ਪ੍ਰਦੱਖਣਾ-ਰਾਹ ਹੈ। ਸਹਾਇਕ ਦੇਵਤਿਆਂ ਜਿਵੇਂ ਕ੍ਰਿਸ਼ਨ, ਨੰਦੀ; ਪਰਸ਼ੂਰਾਮ ਅਤੇ ਸਾਸਤਾ ਲਈ ਖੁੱਲ੍ਹੇ ਵਿਹੜੇ ਵਿੱਚ ਛੋਟੇ ਮਠ ਹਨ। ਦੱਖਣ-ਪੱਛਮ ਉੱਤੇ ਸਾਸਤਾ ਦਾ ਮਠ, ਇਕ ਸ਼ਾਨਦਾਰ, ਛੋਟਾ, ਪੂਰਬ-ਮੁਖ, ਏਕ-ਤਲਾ, ਮਹਿਰਾਬਦਾਰ ਇਮਾਰਤ ਹੈ, ਗਜ-ਪਰਿਸ਼ਥਾਕਾਰਾ, ਜਿਹੜੀ ਸਾਸਤਾ ਨਾਲ ਢੁੱਕਵੀਂ ਹੈ, ਜਿਸਦਾ ਵਾਹਣ ਹਾਥੀ ਹੈ। ਉਸਾਰੀ ਦੀ ਕੇਰਲਾ ਵੰਨਗੀ ਵਿੱਚ ਸ਼ਾਇਦ, ਇਹ ਸਭ ਤੋਂ ਛੋਟੀ ਗੁੰਬਦ-ਨੁਮਾ ਇਮਾਰਤ ਹੈ। ਬਾਹਰਲੇ ਸਿਹਣ ਦੇ ਉੱਤਰ-ਪੱਛਮੀ ਖੂੰਜੇ ਉੱਤੇ ਇਕ ਵੱਡਾ ਕੂਟੰਬਲਮ ਜਾਂ ਸੰਗੀਤ-ਨਾਟਕ ਲਈ ਵੱਡਾ ਕਮਰਾ ਹੈ ਜਿਹੜਾ ਸ਼ਕਲ ਵਿੱਚ ਚੌਰਸ ਹੈ ਅਤੇ ਵਿਸ਼ੇਸ਼ ਕੇਰਲਾ ਸ਼ੈਲੀ ਵਿੱਚ ਬਣਿਆ ਹੋਇਆ ਹੈ। ਅੰਦਰ ਇਕ ਕੇਂਦਰੀ ਮੰਡਪ ਹੈ ਜਿਸ ਦੇ ਖਰਾਦੇ ਹੋਏ ਅਤਿ ਸ਼ਾਨਦਾਰ ਥੰਮ੍ਹ ਹਨ ਜਿਹੜੇ, ਹਾਲ ਦੇ ਨੱਕਾਸ਼ੇ ਹੋਏ ਥੰਮ੍ਹਾਂ ਤੇ ਛੱਤ ਦੀ ਨੱਕਾਸ਼ੀ ਹੋਈ ਲੱਕੜੀ ਦੇ ਕੰਮ ਤੋਂ ਬਿਨ੍ਹਾਂ, ਇਮਾਰਤ ਦੀ ਸ਼ਾਨ ਵਿੱਚ ਵਾਧਾ ਕਰਦੇ ਹਨ। ਸਾਰੇ ਸਮੂਹ ਦੁਆਲੇ ਪੱਥਰ ਦਾ ਇਕ ਭਾਗ ਪਰਾਕਾਰਾ ਹੈ ਜਿਸ ਦੀਆਂ ਚਾਰ ਮੁਖ ਬਾਹੀਆਂ ਉੱਤੇ ਚਾਰ-ਛੱਤੇ ਦੁਆਰ-ਮਾਰਗ ਹਨ। ਇਨ੍ਹਾਂ ਦੀਆਂ ਢਲਵੀਆਂ ਛੱਤਾਂ ਨੋਕਦਾਰ ਹਨ ਜਿਹੜੀਆਂ ਕੇਰਲਾ ਸ਼ੈਲੀ ਵਿੱਚ ਗੋਪੁਰਾ ਉਸਾਰੀ ਦੀਆਂ ਵਧੀਆ ਉਦਾਹਰਣਾ ਹਨ।

ਕੇਰਲਾ ਦੇ ਦੱਖਣ ਵਿੱਚ ਇੱਕ ਹੋਰ ਵੱਡਾ ਮਹਤੱਵਪੂਰਨ ਮੰਦਰ-ਸਮੂਹ ਤ੍ਰੀਵੇਂਦਰਮ ਵਿੱਚ ਪਦਮਾਨਾਭਾ ਸੁਆਮੀ ਜਾਂ ਅਨੰਨਤਾਸਾਇਆਨਮ ਮੰਦਰ ਹੈ ਜਿਸ ਨੂੰ ਪਿਛਲੀਆਂ ਦੋ ਸਦੀਆਂ ਵਿੱਚ ਪੂਰੇ ਦਾ ਪੂਰਾ ਮੁੜ ਉਸਾਰਿਆ ਗਿਆ ਹੈ। ਪੱਥਰ ਦਾ ਬਣਿਆ ਕੇਂਦਰੀ ਮਠ

ਵਿਉਂਤ ਵਿੱਚ ਉਚਿੱਤ ਰੂਪ ਵਿੱਚ ਆਇਤਾਕਾਰ ਹੈ ਤਾਂ ਜੋ ਇਸ ਵਿੱਚ ਅਨੰਨਤਾਸਾਈਂ ਵਿਸ਼ਨੂੰ ਦਾ ਲੇਟਵਾਂ ਰੂਪ ਟਿਕ ਸਕੇ। ਇਹ ਦੋ ਮੰਜ਼ਿਲਾ ਹੈ ਤੇ ਇਸ ਦੀਆਂ ਮੰਜ਼ਿਲਾਂ ਦੀਆਂ ਛੱਤਾਂ ਦੀਆਂ ਵੰਨਗੀਆਂ ਬੰਦ ਤੇ ਖੰਗਰ ਦੀਆਂ ਛੱਤਾਂ ਵਾਲੀਆਂ ਵੰਨਗੀਆਂ ਹਨ। ਕੰਧਾਂ ਉੱਤੇ ਚਿਤਰਕਾਰੀ ਹੈ ਅਤੇ ਦੇਵਤਿਆਂ ਜਿਵੇਂ ਕ੍ਰਿਸ਼ਨ, ਖੇਤਰਪਾਲ, ਨਰਸਿਮਹਾ, ਸਾਸਤਾ, ਗਰੁੜ ਆਦਿ ਲਈ ਸਹਾਇਕ ਮਠ ਹਨ। ਸਮੂਹ ਦੁਆਲੇ ਥੰਮ੍ਹਾਂ ਵਾਲਾ ਖੁੱਲ੍ਹਾ ਮੰਡਪਾ ਹੈ ਜਿਸ ਦੇ ਥੰਮ੍ਹ ਪੱਥਰ ਦੇ ਹਨ ਅਤੇ ਪੱਥਰ ਦਾ ਬਣਿਆ ਹੋਇਆ ਪੂਰਬੀ ਗੋਪੁਰਾ ਅਤੇ ਲੱਕੜ ਦੀ ਉਪਰ-ਉਸਾਰੀ ਤਾਮਿਲਨਾਡੂ ਮੰਦਰਾਂ ਦੀ ਸ਼ੈਲੀ ਵਿੱਚ ਹੈ ਜਦ ਕਿ ਗੋਪੁਰਾ ਦੇ ਉੱਤਰ ਵਲ ਸਹਾਇਕ ਪ੍ਰੇਵਸ਼-ਦੁਆਰ ਰਵਾਇਤੀ ਕੇਰਲਾ ਸ਼ੈਲੀ ਵਿੱਚ ਹੈ ਜਿਸ ਵਿੱਚ ਛੱਤ ਨੋਕਦਾਰ ਅਤੇ ਕਿਲੀਵਾਸਲ ਨਾਸਿਕਾਂ ਹਨ।

ਪ੍ਰਸਿੱਧ ਗੁਰੂਵਾਉਰ ਮੰਦਰ ਦਾ ਸ੍ਰੀਕੋਇਲ, ਜਿਹੜਾ ਕ੍ਰਿਸ਼ਨ ਨੂੰ ਸਮਰਪਿਤ ਹੈ, ਵਰਗਾਕਾਰ ਹੈ, ਦੋ ਮੰਜ਼ਿਲਾ ਹੈ ਜਿਸ ਦੀਆਂ ਨੋਕਦਾਰ ਛੱਤਾਂ ਧਾਤ ਦੀਆਂ ਚਾਦਰ ਦੀਆਂ ਹਨ ਜਿਵੇਂ ਉਪਰਲੀਆਂ ਦੋ ਸੂਰਤਾਂ ਵਿੱਚ ਹੈ। ਇਸ ਦੇ ਆਲੇ-ਦੁਆਲੇ ਚੁਤਬੰਲਮ ਅਤੇ ਪਰਾਕਾਰਾ ਹੈ। ਦੂਜੇ ਵਰਣਨਯੋਗ ਮੰਦਰ, ਜਿਹੜੇ ਇਕ-ਮੰਜ਼ਿਲੇ ਜਾਂ ਬਹੁ-ਮੰਜ਼ਿਲੇ ਹਨ ਅਤੇ ਜਿਹੜੇ ਚਟਾਨੀ ਮਿੱਟੀ, ਇੱਟਾਂ ਅਤੇ ਲੱਕੜ ਦੇ ਬਣੇ ਹੋਏ ਹਨ, ਜਿਨ੍ਹਾਂ ਦੀਆਂ ਛੱਤਾਂ ਧਾਤ ਦੀ ਚਾਦਰ ਜਾਂ ਟਾਈਲਾਂ ਦੀਆਂ ਹਨ, ਇਹ ਹਨ :— ਤਿਰੂਵਾਂਚੀਕਲਮ, ਤਲੀ (ਨੇੜੇ ਕੋਜ਼ੀਕੋਡ), ਤਲੀਪਾਰੰਬਾ, ਤਿਰੂਪਰਨਗੋਡ, ਪੇਰੂਮਨਮ, ਤ੍ਰੀਕਕਾਂਡੀਉਰ, ਤ੍ਰੀਤਲਾ ਅਤੇ ਸੁਕਾਪੁਰਮ ਦੇ ਸ਼ਿਵ-ਮੰਦਰ, ਤ੍ਰੀਛਬੰਰਮ ਅਤੇ ਤਿਰੂਨਵਾਈ ਦੇ ਰਾਮ ਮੰਦਰ ਅਤੇ ਕੋਡੁਨਗਲੁਰ ਵਿਖੇ ਭਗਵਤੀ ਮੰਦਰ। ਤਿਰੂਵਾਂਚੀਕਲਮ ਮੰਦਰ ਵਿਉਂਤ ਵਿੱਚ ਵਰਗਾਕਾਰ ਹੈ, ਅਤੇ ਵਰਗਾਕਾਰ ਪੱਥਰਾਂ ਦਾ ਬਣਿਆ ਹੈ, ਦੋਹਰੀ ਕੰਧ ਵਾਲਾ ਹੈ ਅਤੇ ਦੋ-ਮੰਜ਼ਿਲਾ ਹੈ ਹੇਠਲੀ ਢਲਵੀਂ ਛੱਤ ਬਾਹਰਲੀ ਕੰਧ ਉੱਤੇ ਟਿਕੀ ਹੋਈ ਹੈ ਅਤੇ ਉਪਰਲੀ ਛੱਤ ਅੰਦਰ ਦੀ ਕੰਧ ਉੱਤੇ। ਦੋਨੋਂ ਛੱਤਾਂ ਧਾਤ ਦੀ ਚਾਦਰ ਦੀਆਂ ਹਨ। ਬਾਹਰ ਨੂੰ ਨਿਕਲੇ ਹੋਏ ਬਨੇਰਿਆਂ ਵਾਲੀ ਉਪਰਲੀ ਛੱਤ ਦੇ ਜਿਹੜੀ ਅੱਗੋਂ ਭਰਪੂਰ ਤਰ੍ਹਾਂ ਨਾਲ ਨੱਕਾਸ਼ੀਆਂ ਹੋਈਆਂ ਲੱਕੜ ਦੀਆਂ ਬ੍ਰੈਕਟਾਂ ਉੱਤੇ ਟਿਕੀ ਹੋਈ ਹੈ ਚਾਰ ਕਿਲੀਵਾਸਲ ਨਾਸਿਕਾ ਹਨ ਜਿਹੜੇ ਢਲਵੇ ਪਾਸਿਆਂ ਤੋਂ ਵਧੇ ਹੋਏ ਹਨ। ਕੰਧਾਂ ਉੱਤੇ ਕੁਝ ਵਧੀਆ ਬੁੱਤਕਾਰੀ ਅਤੇ ਨੱਕਾਸ਼ੀ ਹੈ। ਉਪਰਲਾ ਸਤੂਪੀ ਤਾਂਬੇ ਦਾ ਹੈ ਜਿਸ ਉੱਪਰ ਸੋਨੇ ਦੀ ਝਾਲ ਚੜ੍ਹੀ ਹੋਈ ਹੈ।

ਤਲੀਪਰਾਂਬਾ ਮੰਦਰ ਲਗਭਗ ਏਹੋ ਜੇਹਾ ਹੈ, ਵਿਉਂਤ ਵਿੱਚ ਆਇਤਾਕਾਰ ਹੈ, ਦੋਹਰੀ ਕੰਧ ਵਾਲਾ ਹੈ, ਦੋਨਾਂ ਮੰਜ਼ਿਲਾਂ ਉੱਤੇ ਛੱਤ ਹੈ। ਹੇਠਲੀ ਬੰਦ ਛੱਤ ਬਾਹਰੀ ਛੋਟੀ ਕੰਧ ਦੀ ਚੋਟੀ ਉੱਪਰ ਝੁਕੀ ਹੋਈ ਹੈ। ਉਪਰਲੀ ਮੀਨਾਰ-ਵਰਗੀ ਜਾਂ ਕੂਟਾ ਛੱਤ ਅੰਦਰਲੀਆਂ ਕੰਧਾਂ ਦੀ ਚੋਟੀ ਉੱਪਰ ਆਉਂਦੀ ਹੈ। ਸਾਹਮਣੇ ਨਮਸਕਾਰਾ-ਮੰਡਪ ਹੈ ਜਿਸ ਦੀ ਛੱਤ ਢਲਵੀਂ ਹੈ ਅਤੇ ਦੋਨਾਂ ਸਿਰਿਆਂ ਉੱਤੇ ਦੋ ਵਧੀਆਂ ਹੋਈਆਂ ਰਉਂਟੀਆਂ ਹਨ। ਟੀਪੂ ਸੁਲਤਾਨ ਦੇ ਹਮਲਿਆਂ ਦੌਰਾਨ ਨਸ਼ਟ ਹੋਏ ਵੱਡੇ ਗੋਪੁਰਮ ਦੀਆਂ ਨਿਸ਼ਾਨੀਆਂ ਹੁਣ ਵੀ ਮੌਜੂਦ ਹਨ।

ਕੋਜ਼ੀਕੋਡ ਦੇ ਨੇੜੇ ਤਲੀ ਮੰਦਰ ਉਸੇ ਕਿਸਮ ਦੀ ਇਕ ਹੋਰ ਇਮਾਰਤ ਹੈ ਵਰਗਾਕਾਰ, ਦੂਹਰੀ ਕੰਧ ਵਾਲੀ, ਅਤੇ ਦੋ ਮੰਜ਼ਿਲੀ। ਇਸ ਦੀਆਂ ਛੱਤਾਂ ਆਧੁਨਿਕ ਟੈਲਾਂ ਦੀਆਂ ਬਣੀਆਂ ਹੋਈਆਂ ਹਨ। ਅਧਿਸਥਾਨਾ ਅਤੇ ਕੰਧਾਂ ਦੇ ਆਮ ਵਾਂਗ ਪੰਜ ਖੱਪੇ ਹਨ। ਪਾਸੇ ਵਾਲੇ ਤੇ ਪਿਛਲੇ ਮੱਥਿਆਂ ਉੱਤੇ, ਕੇਂਦਰ ਵਾਲਾ ਸਭ ਤੋਂ ਚੌੜਾ ਹੈ ਜਿਸ ਦੇ ਪ੍ਰਸਤਾਰਾ ਉਪਰ ਸਲਾ ਹੈ ਅਤੇ ਇਕ

ਤੋਰਾਨਾ ਵਿੱਚ ਇਕ ਨਕਲੀ ਦਰਵਾਜ਼ਾ ਲੱਗਿਆ ਹੋਇਆ ਹੈ ਜਿਹੜਾ ਹੇਠਾਂ ਕੰਧਾਂ ਦੇ ਥੰਮ੍ਹਲਿਆਂ ਵਿਚਕਾਰ ਹੈ। ਅੰਤਲੇ ਖੱਪੇ ਕਰਨਾਕੂਟਾ ਨਾਲ ਸੰਬੰਧਿਤ ਹਨ। ਆਲਿਆਂ ਵਿੱਚ ਤੰਗ ਖਿੜਕੀਆਂ ਹਨ ਜਿਹੜੀਆਂ ਨਾਲ ਨਾਲ ਲੱਗੇ ਥੰਮਲਿਆਂ ਦੇ ਜੋੜਿਆਂ ਵਿਚਕਾਰ ਹਨ ਜਿਨ੍ਹਾਂ ਦੀਆਂ ਪੰਜਾਰਾ ਟੀਸੀਆਂ ਹਨ ਜਿਹੜੀਆਂ ਕਪੋਟਾ ਦੇ ਪ੍ਰਸਤਾਰਾ ਦੀ ਸਤਾਹ ਤੱਕ ਪਹੁੰਚਦੀਆਂ ਹਨ। ਇਸ ਦੇ ਪੱਥਰ ਦੇ ਬੁੱਤ ਵਧੀਆ ਕਿਸਮ ਦੇ ਹਨ ਤੇ ਏਸੇ ਤਰ੍ਹਾਂ ਨਮਸਕਾਰਾ ਮੰਡਪ ਦੀ ਛੱਤ ਦੇ ਹੇਠਲੇ ਪਾਸੇ ਦੀ ਲਕੜ ਦੀ ਨੱਕਾਸ਼ੀ ਵਧੀਆ ਕਿਸਮ ਦੀ ਹੈ।

ਉੱਤਰੀ ਕੇਰਲਾ ਵਿੱਚ ਤਿਰੂਵੰਗਦ ਦਾ ਰਾਮ ਮੰਦਰ ਲਾਜਵਾਬ ਹੈ, ਕਿਉਂਕਿ ਇਸ ਵਿੱਚ ਆਇਤਾਕਾਰ ਸ੍ਰੀਕੋਯਿਲ ਹੈ ਜਿਸ ਦੀ ਦਿਸ਼ਾ-ਸਥਿਤੀ ਲੰਮੇ-ਦਾਅ ਵਾਲੀ ਹੈ ਅਰਥਾਤ ਚੌਕੋਰ ਇਮਾਰਤ ਦੀਆਂ ਛੋਟੀਆਂ ਬਾਹੀਆਂ ਵਿਚੋਂ ਇਕ ਉੱਤੇ ਪ੍ਰਵੇਸ਼-ਦੁਆਰ ਹੈ। ਇਹ ਦੋ ਮੰਜ਼ਿਲਾ ਹੈ। ਸਾਹਮਣੇ ਪਾਸੇ ਦੀ ਉਚਾਈ ਜਿਸ ਵਿੱਚ ਮੁੱਖ ਦੁਆਰ-ਮਾਰਗ ਹੈ, ਲਗਭਗ ਸਿੱਧੇ-ਰੁਖ਼ ਵਾਲੀ ਹੈ ਜਦ ਕਿ ਦੋ ਲੰਬੇ ਪਾਸਿਆਂ ਉੱਤੇ ਅਤੇ ਪਿਛਲੀ ਛੋਟੀ ਬਾਹੀ ਦੀ ਨੀਵੇਂ ਤਲ ਵਾਲੀ ਢਲਵੀਂ ਬੰਦ ਛੱਤ ਹੈ ਅਤੇ ਉਪਰਲੇ ਤਲ ਉੱਤੇ ਉਭਰਵੀਂ ਨੋਕਦਾਰ ਛੱਤ ਹੈ ਜਿਸ ਦੇ ਉਭਰਵੀਂ ਢਲਾਣ ਉੱਤੇ ਲੰਮੇ-ਦਾਅ ਕਤਾਰ ਵਿੱਚ ਲੰਮੇ-ਦਾਅ ਧੁਰੇ ਦੇ ਨਾਲ ਤਿੰਨ ਸਤੂਪੀ ਹਨ। ਛੱਤਾਂ ਤਾਂਬੇ ਦੀ ਚਾਦਰ ਦੀਆਂ ਹਨ। ਸਾਹਮਣੇ ਮੁਖ-ਮੰਡਪ ਹੈ ਤੇ ਉਹ ਵੀ ਚੌਕੋਰ ਹੈ। ਪਰ ਇਸ ਦਾ ਲੰਬਾ ਧੁਰਾ ਸ੍ਰੀਕੋਯਿਲ ਦੇ ਧੁਰੇ ਤੋਂ ਟੇਢੇ ਰੁਖ਼ ਤੇ ਹੈ ਅਤੇ ਇਸ ਦੀ ਟੇਢੇ ਰੁਖ਼ ਵਾਲੀ ਉਭਰਵੀਂ ਢਲਾਣ ਉੱਤੇ ਸਤੂਪੀ ਹਨ। ਸਾਰੇ ਪਾਸੇ ਘੱਟ ਉਚਾਈ ਵਾਲੀ ਨਾਲੰਬਲਮ ਹੈ।

ਤ੍ਰੀਛੰਬਰਮ ਵਿਖੇ ਕ੍ਰਿਸ਼ਨਾ ਮੰਦਰ ਦਾ ਜਿਹੜਾ ਆਪਣੀ ਲੱਕੜ ਦੀ ਸ਼ਾਨਦਾਰ ਨੱਕਾਸ਼ੀ ਲਈ ਪ੍ਰਸਿੱਧ ਹੈ ਜਿਸ ਵਿੱਚ ਭਾਗਵਤ ਤੋਂ ਲਏ ਦ੍ਰਿਸ਼ਾਂ ਨੂੰ ਦਿਖਾਇਆ ਗਿਆ ਹੈ, ਸ੍ਰੀਕੋਯਿਲ ਵਿਉਂਤ ਵਿੱਚ ਵਰਗਾਕਾਰ ਹੈ ਅਤੇ ਆਪਣੀ ਬਣਤਰ ਵਿੱਚ ਸੰਧਾਰਾ ਹੈ ਤੇ ਦੋਨਾਂ ਮੰਜ਼ਿਲਾਂ ਦੀ ਛੱਤ ਤਾਂਬੇ ਦੀ ਪਤਰੀ ਨਾਲ ਢੱਕੀ ਹੋਈ ਹੈ। ਹੇਠਲੀ ਬੰਦ ਛੱਤ ਸੁਕਾਨਾਸਾ ਦੇ ਰੂਪ ਵਿੱਚ ਅੱਗੇ ਵਧੀ ਹੋਈ ਹੈ ਜਿਸ ਦੀ ਇਦਾਈ ਨਾਲੀ ਜਾਂ ਲੰਮੇ-ਦਾਅ ਅੰਤਰਾਲ ਮੰਡਪਾ ਉਪਰ ਤਿੰਨਕੋਣਾ ਨੋਕਾਦਰ ਮੂਹਰਲਾ ਮੱਥਾ ਹੈ ਜਿਸ ਦੇ ਸਾਹਮਣੇ ਇਕ ਸੁਤੰਤਰ ਨਮਸਕਾਰਾ-ਮੰਡਪਾ ਹੈ। ਉਪਰਲੀ ਚਾਰ-ਬਾਹੀਆਂ ਵਾਲੀ ਮੀਨਾਰ ਵਰਗੀ ਛੱਤ ਦੀਆਂ ਚਾਰੇ ਬਾਹੀਆਂ ਉੱਤੇ ਵਧੇ ਹੋਏ ਕਿਲੀਵਾਸਲ ਨਾਸਿਕਾ ਹਨ, ਜਿਸ ਦਾ ਮੱਥਾ ਗੁੰਬਦ-ਨੁਮਾ ਜਾਂ ਘੋੜੇ ਦੀ ਨ੍ਹਾਲ ਵਰਗਾ ਹੈ ਤੇ ਟੀਸੀ ਉੱਤੇ ਇਕ ਸਤੂਪੀ ਹੈ। ਤਿਰੂਨਵੇ ਵਿਸ਼ਨੂੰ ਮੰਦਰ ਵੀ ਏਸੇ ਸ਼੍ਰੇਣੀ ਨਾਲ ਸਬੰਧ ਰਖਦਾ ਹੈ। ਪੇਰੂਮਨਮ ਸ਼ਿਵ-ਮੰਦਰ ਜਿਹੜਾ ਏਰਾਟਾਯੱਪਨ ਨੂੰ ਸਮਰਪਿਤ ਹੈ ਇਸ ਸ਼੍ਰੇਣੀ ਦਾ ਤਿੰਨ-ਮੰਜ਼ਿਲਾ ਰੂਪ ਹੈ ਜਿਸ ਦੇ ਸਾਹਮਣੇ ਦੋ ਮੰਜ਼ਿਲਾਂ ਦਾ ਮੂਹਰਲਾ ਅੰਤਰਾਲਾ ਵਧਾਣ ਹੈ ਅਤੇ ਉਪਰਲੀ ਮੀਨਾਰ ਵਰਗੀ ਛੱਤ ਇਸ ਲਈ ਬੇਮਿਸਾਲ ਹੈ ਕਿਉਂਕਿ ਇਹ ਅੱਠ-ਕੋਣੀ ਹੈ। ਇਹ ਅੱਠ-ਬਾਹੀਏ ਗ੍ਰਿਵਾ ਉੱਪਰ ਬਣਿਆ ਹੋਇਆ ਹੈ ਜਿਸ ਦੇ ਕਿਲੀਵਾਸਲ ਨਾਸਿਕਾ ਹਨ ਜਿਹੜੇ ਅੱਠ ਮੱਥਿਆਂ ਵਿਚੋਂ ਹਰ ਇਕ ਮੱਥੇ ਦੇ ਅੱਠਵੇਂ ਹਿੱਸੇ ਵਿਚੋਂ ਵਧੇ ਹੋਏ ਹਨ। ਹੇਠਲੀਆਂ ਛੱਤਾਂ ਟੈਲਾਂ ਦੀਆਂ ਬਣੀਆਂ ਹੋਈਆਂ ਹਨ ਅਤੇ ਅਠ-ਕੋਣਾ ਸਿਖਰ ਧਾਤ ਦੀ ਚਾਦਰ ਦਾ ਹੈ।

ਤਿਰੂਵਿਲਵਾਮਲਾਈ ਵਿੱਚ, ਨਾਲ ਨਾਲ ਖੜੇ ਰਾਮ ਅਤੇ ਲਕਸ਼ਮਣ ਦੇ ਜੌੜੇ ਮੰਦਰ ਜਿਨ੍ਹਾਂ ਵਿਚੋਂ ਪਹਿਲਾਂ ਪੂਰਬ-ਮੁਖੀ ਹੈ ਤੇ ਪਿਛਲਾ ਪੱਛਮ ਮੁਖੀ, ਦਿਲਚਸਪ ਹਨ। ਦੋਨਾਂ ਦੀ ਵਿਉਂਤ ਇਕ ਹੈ, ਉਚਾਈ ਇਕ ਹੈ, ਵਰਗਾਕਾਰ ਹਨ, ਸੰਧਾਰਾ ਹਨ ਅਤੇ ਦੋਨਾਂ ਦੀ ਹੇਠਲੀ

ਪੰਕਤੀ ਤੋਂ ਲੈ ਕੇ ਸਾਹਮਣੇ ਵਾਲੇ ਅੰਤਰਾਲਾ-ਮੰਡਪਾ ਉੱਪਰ ਵੀ ਢਕੀ ਹੋਈ ਨੋਕਦਾਰ ਛੱਤ ਹੈ। ਛੱਤਾਂ ਧਾਤ ਦੀ ਚਾਦਰ ਦੀਆਂ ਹਨ ਅਤੇ ਚਾਰ-ਬਾਹੀਏ ਮੀਨਾਰਕਾਰੀ ਸਿਪਲਾਂ ਦੀਆਂ ਚਾਰ ਕਿਲੀਵਾਸਲ ਨਾਸਿਕਾ ਹਨ ਅਤੇ ਟੀਸੀ ਉੱਤੇ ਧਾਤ ਦਾ ਸੋਨੇ ਦੀ ਝਾਲ ਵਾਲਾ ਸਤੂਪੀ ਹੈ। ਕੰਧਾਂ ਬੁੱਤਾਂ ਨਾਲ ਸਜਾਈਆਂ ਹੋਈਆਂ ਹਨ ਅਤੇ ਲਕਸ਼ਮਣ ਮੰਦਰ ਉੱਤੇ ਦਸਾਅਵਤਾਰਾ ਬੁੱਤ ਵਿਸ਼ੇਸ਼ ਤੌਰ 'ਤੇ ਧਿਆਨ-ਯੋਗ ਹਨ। ਰਾਮ ਮੰਦਰ ਦਾ ਪਿੱਛੇ ਜਿਹੇ ਕਾਇਆ-ਕਲਪ ਹੋਇਆ ਹੈ।

ਤਿਰੂ ਪਰਿਆਰ ਵਿਖੇ ਰਾਮ ਮੰਦਰ ਇਕ ਗੋਲਾਕਾਰ ਏਕਲਤਾ ਸ੍ਰੀਕੋਯਿਲ ਹੈ ਅਤੇ ਲੱਕੜ ਦੀ ਆਪਣੀ ਪ੍ਰਾਚੀਨ ਨੱਕਾਸ਼ੀ ਲਈ ਪ੍ਰਸਿੱਧ ਹੈ। ਨਮਸਕਾਰਾ ਮੰਡਪਾ ਵਿੱਚ ਲੱਕੜ ਦੀ ਭਰਪੂਰ ਨੱਕਾਸ਼ੀ ਹੈ ਜਦ ਕਿ ਮੰਦਰ ਦੀ ਕੰਧ ਉੱਤੇ ਦਿਲਚਸਪ ਕੰਧ-ਚਿਤਰ ਹਨ। ਵਾਈਕੋਮ ਵਿਖੇ ਸ੍ਰੀਕੋਯਿਲ ਵੀ ਏਹੋ ਜੇਹਾ ਹੈ ਜਿਹੜਾ ਗੋਲਾਕਾਰ ਅਤੇ ਏਕਤਲਾ ਹੈ ਅਤੇ ਜਿਸ ਦੀ ਤਾਂਬੇ ਦੀ ਚਾਦਰ ਦੀ ਛਤਾਈ ਬੜੀ ਨੋਕਦਾਰ ਹੈ ਅਤੇ ਇਕ ਸਤੂਪੀ ਹੈ। ਥਰੀਕੋਟੀਥਾਨਮ ਦਾ ਸ੍ਰੀਕੋਯਿਲ , ਜਿਹੜਾ ਇਕ ਹੋਰ ਪ੍ਰਾਚੀਨ ਇਮਾਰਤ ਹੈ, ਵੀ ਏਸੇ ਤਰ੍ਹਾਂ ਗੋਲਾਕਾਰ ਵਿਉਂਤ ਦਾ ਹੈ, ਪਰ ਦੋ ਮੰਜ਼ਿਲਾ ਹੈ ਅਤੇ ਏਸੇ ਤਰ੍ਹਾਂ ਪਾਇਆਨੂਰ ਦਾ ਸ੍ਰੀਕੋਯਿਲ ਹੈ ਜਿਸ ਦਾ ਪੱਥਰ ਦਾ ਅਧਿਸਥਾਨਾ ਬੜੇ ਉਭਰਵੇਂ ਰੂਪ ਵਿੱਚ ਤਰਾਸ਼ਿਆ ਹੋਇਆ ਹੈ ਅਤੇ ਜਿਸ ਦੀਆਂ ਵਧੀਆ ਤਰ੍ਹਾਂ ਨਾਲ ਨੱਕਾਸ਼ੀਆਂ ਹੋਈਆਂ ਇਸਤ੍ਰੀ ਰੂਪ ਦੀਆਂ ਬ੍ਰੈਕਟਾਂ ਹਨ ਜਿਹੜੀਆਂ ਹੇਠਲੀ ਬੰਦ ਛੱਤ ਦੇ ਬਨੇਰਿਆਂ ਨੂੰ ਸਹਾਰਾ ਦਿੰਦੀਆਂ ਹਨ। ਏਟੂਮਾਨੂਰ ਵਿਖੇ ਸ਼ਿਵ ਮੰਦਰ ਦਾ, ਜਿਹੜਾ ਆਪਣੀ ਚਿਤਰਕਾਰੀ ਲਈ ਪ੍ਰਸਿੱਧ ਹੈ, ਵਿਸ਼ੇਸ਼ ਕਰਕੇ ਨਟਰਾਜ ਦੇ ਚਿਤਰ ਲਈ, ਇਕ ਸਾਦਾ ਏਕਤਲਾ ਸ੍ਰੀਕੋਯਿਲ ਹੈ ਤੇ ਉਹ ਵੀ ਵਿਉਂਤ ਵਿੱਚ ਗੋਲਾਕਾਰ ਹੈ।

ਜਦ ਕਿ ਤ੍ਰੀਚੁਰ ਵਿਖੇ ਵਦਾਕੁੰਨਨਾਥਣ ਮੰਦਰ ਦੇ ਬਾਹਰਲੇ ਅਹਾਤੇ ਵਿਚਲਾ ਛੋਟਾ ਸਾਸਤਾ ਮਠ ਇਕ ਸਾਦਾ ਗੁੰਬਦ-ਦਾਰ ਏਕਤਲਾ ਹੈ ਜਾਂ ਗਜ-ਪ੍ਰਿਸ਼ਥਾ ਵਿਮਾਨਾ ਹੈ। ਤਿਰੂਵਾਨੂਰ ਦਾ ਸ਼ਿਵ ਮੰਦਰ ਇਸ ਵੰਨਗੀ ਦੇ ਦੋ-ਮੰਜ਼ਿਲੇ ਤੇ ਵੱਡੇ ਰੂਪ ਦੀ ਉਦਾਹਰਣ ਹੈ। ਹੇਠਲੀ ਮੰਜ਼ਿਲ ਨੂੰ ਢੱਕ ਰਹੀ ਬੰਦ ਛੱਤ ਅਤੇ ਉਪਰਲੀ ਗੁੰਬਦ-ਨੁਮਾ ਉਭਰੀ ਹੋਈ ਛੱਤ ਜਿਸ ਦਾ ਮੱਥਾ ਨੋਕਦਾਰ ਹੈ, ਦੀ ਟੀਸੀ ਉੱਤੇ ਤਿੰਨ ਸਤੂਪੀਆਂ ਦੀ ਕਤਾਰ ਹੈ। ਪਈਆਨੂਰ ਵਿਖੇ ਸੁਬਰਾਹਮਾਨੀਆ ਮੰਦਰ, ਗਜ-ਪ੍ਰਿਸ਼ਥਾ ਸ਼੍ਰੇਣੀ ਦੀ ਦੋ-ਮੰਜ਼ਿਲੀ ਇਮਾਰਤ ਦੀ ਇਕ ਹੋਰ ਉਦਾਹਰਣ ਹੈ ਜਿਸਦਾ ਵਰਗਾਕਾਰ ਨਮਸਕਾਰਾ-ਮੰਡਪਾ ਹੈ ਤੇ ਸਾਹਮਣੇ ਲੋਟਵੇਂ-ਰੁਖ ਕੋਰਾ ਮੁੱਖ-ਮੰਡਪਮ ਹੈ। ਸਾਰਿਆਂ ਦੀਆਂ ਛੱਤਾਂ ਧਾਤ ਦੀਆਂ ਚਾਦਰਾਂ ਦੀਆਂ ਹਨ ਅਤੇ ਚਾਰੇ ਪਾਸੀਂ ਘੱਟ ਉਚਾਈ ਵਾਲਾ ਟੈਲਾਂ ਦਾ ਨਾਲੰਬਲਮ ਹੈ। ਤਰਿੱਪਰਨਗੋਡੇ ਵਿਖੇ ਤਬਾਹ ਹੋਇਆ ਮੰਦਰ, ਕੋਜ਼ੀਕੋਡ ਨੇੜੇ ਤਿਰੂਵਾਨੂਰ ਵਿਖੇ ਅਜਿਹਾ ਮੰਦਰ, ਇਸ ਸ਼੍ਰੇਣੀ ਦੀਆਂ ਕੁਝ ਹੋਰ ਉਦਾਹਰਣਾਂ ਹਨ। ਉੱਤਰੀ ਮਾਲਾਬਾਰ ਵਿੱਚ, ਮਾਧੁਰ ਵਿਖੇ ਤੁਲਨਾਤਮਕ ਤੌਰ 'ਤੇ ਆਧੁਨਿਕ ਅਨੰਨਥਾਵਿਨੋਕਰ ਮੰਦਰ, ਜਿਹੜਾ ਗਜ-ਪ੍ਰਿਸ਼ਥਾ ਵੀ ਹੈ, ਦੀ ਛੱਤ ਤਿੰਨ ਪੰਕਤੀਆਂ ਵਾਲੀ ਹੈ ਹੇਠਲੀਆਂ ਦੋ ਬੰਦ ਛੱਤਾਂ ਤਾਂਬੇ ਦੀ ਚਾਦਰ ਦੀਆਂ ਹਨ।

ਕੋਡੁਨਗਾਲੂਰ ਵਿਖੇ ਪ੍ਰਾਚੀਨ ਪ੍ਰਸਿੱਧੀ ਵਾਲਾ ਭਗਵਤੀ ਜਾਂ ਦੁਰਗਾ ਮੰਦਰ ਦੀ ਹੁਣ ਪੂਰੀ ਤਰ੍ਹਾਂ ਨਾਲ ਆਧੁਨਿਕ ਰੂਪ ਵਿੱਚ ਕਾਇਆ-ਕਲਪ ਕੀਤੀ ਗਈ ਹੈ ਭਾਵੇਂ ਇਹ ਸਵੈਦੇਸ਼ੀ ਸ਼ੈਲੀ ਵਿੱਚ ਹੈ। ਮੁਖ ਸ੍ਰੀਕੋਯਿਲ ਦੋ ਮੰਜ਼ਿਲਾ ਹੈ ਜਿਸ ਦੇ ਖੱਬੇ ਪਾਸੇ ਸਹਾਇਕ ਸ਼ਿਵ ਮੰਦਰ ਹੈ।

ਦੱਖਣੀ ਸ਼ੈਲੀ ਦੇ ਵਿਮਾਨਾਂ ਵਾਲੇ ਮੰਦਰਾਂ ਵਿਚੋਂ, ਜਿਹੜੇ ਤਾਮਿਲਨਾਡੂ ਦੇ ਨਾਲ ਦੇ ਜ਼ਿਲ੍ਹਿਆਂ ਦੇ ਮੰਦਰਾਂ ਵਰਗੇ ਹਨ ਅਤੇ ਜਿਹੜੇ ਲਗਭਗ ਦੱਖਣੀ ਟ੍ਰਾਵਨਕੋਰ ਅਤੇ ਕੰਨਿਆਕੁਮਾਰੀ ਦੇ ਖੇਤਰਾਂ ਵਿੱਚ ਕੇਂਦਰਿਤ ਹਨ, ਮੱਧ-ਵਰਤੀ ਚੋਲਾ ਸਮੇਂ ਦੇ ਕੰਨਿਆਕੁਮਾਰੀ ਦੇ ਪੱਥਰ ਦੇ ਬਣੇ ਗੁਹਾਨਾਥਾ ਸੁਆਮੀ ਮੰਦਰ ਦਾ ਜ਼ਿਕਰ ਕੀਤਾ ਜਾ ਸਕਦਾ ਹੈ ਜਿਸ ਦੀ ਉਪਰ-ਉਸਾਰੀ ਨਸ਼ਟ ਹੋ ਚੁੱਕੀ ਹੈ। ਪਾਰਥੀ ਵਸੇਪਰਾਪੁਰਮ ਮੰਦਰ ਚਾਰ ਮੰਜ਼ਿਲਾ ਹੈ ਜਿਸਦੇ ਪਿਛਲੇਰੇ ਚੋਲਾ ਜਾਂ ਪਾਂਡੇ ਸਮੇਂ ਪੱਥਰ ਦੇ ਆਕਾਰ ਉੱਤੇ ਇੱਟਾਂ ਤੇ ਗਾਰੇ ਦੀ ਬਣੀ ਹੋਈ ਉਪਰ-ਉਸਾਰੀ ਤੇ ਅਤੇ ਪਿਛਲੇਰੇ ਵਿਜੈਨਗਰ ਸਮੇਂ ਦਾ ਤ੍ਰੀਤਾਲਾ ਵਿਮਾਨ ਵਾਲਾ ਬਣ ਤੀਰਥ ਮੰਦਰ ਹੈ ਜਿਸ ਦੇ ਵਿਮਾਨਾ ਵਿਉਂਤ ਵਿੱਚ ਪੂਰੀ ਤਰ੍ਹਾਂ ਵਰਗਾਕਾਰ ਹਨ। ਤਿਰੂਵਲਮ ਮੰਦਰ ਸਮੂਹ ਦਾ ਪਰਸੁਰਾਮ ਮੰਦਰ ਅਤੇ ਵਲੀਆ ਉਦੇਯਾਦੀਚਾਪੁਰਮ ਮੰਦਰ ਜਿਸ ਦਾ ਆਕਾਰ ਪੱਥਰ ਦਾ ਹੈ ਅਤੇ ਉਪਰ ਉਸਾਰੀ ਇੱਟਾਂ ਦੀ ਹੈ, 16ਵੀਂ ਸਦੀ ਅਤੇ ਇਸ ਤੋਂ ਪਿਛੋਂ ਦੇ ਵ੍ਰਿਤ ਜਾਂ ਗੋਲਾਕਾਰ ਵਿਉਂਤ ਵਾਲੇ ਦ੍ਵੀਤਲਾ ਅਤੇ ਤ੍ਰੀਤਲਾ ਵਿਮਾਨਾਂ ਦੀਆਂ ਉਦਾਹਰਣਾਂ ਹਨ। ਇਸ ਕਿਸਮ ਦਾ ਸਭ ਤੋਂ ਵੱਡਾ ਮੰਦਰ-ਸਮੂਹ ਸੁਚਿੰਦਰਮ ਵਿਖੇ ਹੈ ਜਿਸ ਦੀਆਂ ਅੰਦਰਲੀਆਂ ਇਮਾਰਤਾਂ ਨੌਵੀਂ-ਦਸਵੀਂ ਸਦੀ ਈਸਵੀ ਦੇ ਸਮੇਂ ਦੀਆਂ ਹਨ, ਚਿਤਰ ਸਭਾ 1410 ਵਿੱਚ ਬਣਾਈ ਗਈ, ਇਕ ਮੰਡਪਾ ਜਿਸ ਨੂੰ ਚੇਮਪਾਕਰਾਮਲ ਮੰਡਪਮ ਕਿਹਾ ਜਾਂਦਾ ਹੈ 1471 ਵਿੱਚ ਬਣਾਇਆ ਗਿਆ ਅਤੇ ਗੋਪੁਰਾ 1545 ਦੇ ਨੇੜ-ਤੇੜ ਬਣਿਆ।

ਕਨਾਰਾ ਮੰਦਰ, ਜਿਵੇਂ ਕਾਊਸੇਨਸ ਉਹਨਾਂ ਨੂੰ ਆਖਦਾ ਹੈ, ਇਕ ਦਿਲਚਸਪ ਜੁੱਟ ਹੈ ਭਾਵੇਂ ਗਿਣਤੀ ਵਿੱਚ ਥੋੜ੍ਹੇ ਹਨ ਜਿਹੜੇ ਆਪਣੀਆਂ ਪੱਥਰ ਦੀਆਂ ਸਿਲਾਂ ਨਾਲ ਬਣੀਆਂ ਢਾਲਵੀਆਂ ਸਾਦਾ ਛੱਤਾਂ ਲਈ ਵਿਸ਼ੇਸ਼ ਹਨ ਅਤੇ ਜਿਨ੍ਹਾਂ ਵਿੱਚ ਬਾਹੀਆਂ ਨੂੰ ਬੰਦ ਕਰਨ ਦੀ ਅਦਭੁੱਤ ਵਿਧੀ ਹੈ। ਇਸ ਸਥਾਨ ਉੱਤੇ ਹੁੰਦੀ ਭਾਰੀ ਵਰਖਾ ਦੇ ਅਨੁਕੂਲ ਹੈ ਜਿਸ ਕਾਰਨ ਛੱਤ ਦੀ ਤਿੱਖੀ ਢਾਲ ਹੈ ਅਤੇ ਜਿਸ ਦਾ ਵਧਾਣ ਬਹੁਤ ਹੇਠਾਂ ਨੂੰ ਹੈ ਤਾਂ ਜੋ ਵਰ੍ਹ ਰਹੇ ਮੀਂਹ ਨੂੰ ਰੋਕ ਸਕੇ। ਵੱਡੇ ਕਮਰਿਆਂ ਦੀਆਂ ਅੰਦਰਲੀਆਂ ਬਾਹੀਆਂ ਨੂੰ ਪਰਦਿਆਂ ਨਾਲ ਬੰਦ ਕੀਤਾ ਗਿਆ ਹੈ ਅਤੇ ਅਕਸਰ ਉਹਨਾਂ ਉੱਪਰ ਮੰਜ਼ਿਲਾਂ ਹਨ। ਅੰਦਰਵਾਰ ਅਕਸਰ ਉਹਨਾਂ ਦੇ ਥੰਮ੍ਹ ਖਰਾਦੇ ਹੋਏ ਹਨ ਅਤੇ ਆਮ ਤੌਰ 'ਤੇ ਖੰਭੇ ਛੋਟੇ, ਅਤੇ ਭੱਦੇ ਹਨ ਸਗੋਂ ਇਹ ਚਾਲੂਕੀਆ ਰੂਪਾਂ ਨੂੰ ਭ੍ਰਸ਼ਟ ਕਰਦੇ ਹਨ। ਉਹਨਾਂ ਦੇ ਮੇਲ ਦੇ ਮੰਦਰਾਂ ਦਾ ਪਹਿਲਾਂ ਹੀ ਜ਼ਿਕਰ ਕੀਤਾ ਜਾ ਚੁੱਕਾ ਹੈ ਅਤੇ ਕੇਤਾਪੀਨਾਰਾਇਣ ਮੰਦਰ ਤੋਂ ਬਿਨ੍ਹਾਂ ਸਾਡੇ ਕੋਲ ਅਜਿਹੇ ਮੰਦਰਾਂ ਦੀਆਂ ਭਟਕਲ ਵਿੱਚ, ਮੁਦਾਬਿਦਰੀ ਅਤੇ ਇਸ ਦੇ ਆਸ-ਪਾਸ ਦੇ ਮੰਦਰਾਂ ਦੀਆਂ ਉਦਾਹਰਣਾਂ ਹਨ।

# ਭਾਰਤੀ ਸ਼ਿਲਪ-ਕਲਾ ਦੇ ਸ਼ਬਦਾਂ ਦੀ ਅਰਥਾਵਲੀ

**ਅਧਿਸਥਾਨ :** ਵਿਮਾਨਾ, ਮੰਡਪ ਜਾਂ ਅਜਿਹੀ ਹੋਰ ਇਮਾਰਤ ਦੀ ਨੀਂਹ ਜਿਹੜੀ ਸ਼ਿਲਪ-ਕਲਾ ਦੀ ਇਕ ਵਿਸ਼ਿਸ਼ਟ ਵਿਸ਼ੇਸ਼ਤਾ ਹੈ ਜਿਸ ਉੱਤੇ ਕੰਧਾਂ, ਥੰਮ੍ਹਲੇ ਜਾਂ ਥੰਮ੍ਹ ਟਿਕੇ ਹੁੰਦੇ ਹਨ ਅਤੇ ਜਿਹੜਾ ਢਲੀਆਂ ਹੋਈਆਂ ਨਿਵੇਕਲੀਆਂ ਪੰਕਤੀਆਂ ਦਾ ਬਣਿਆ ਹੁੰਦਾ ਹੈ।

**ਅਲਪ ਨਾਸਿਕਾ :** ਇਕ ਮੰਮਟੀਨੁਮਾ ਮੰਦਰ ਦਾ ਵਧਿਆ ਹੋਇਆ ਅਗਲਾ ਸਿਰਾ ਜਿਹੜਾ ਥੰਮ੍ਹਲਿਆਂ ਉਪਰਲੇ ਕੁੱਡੂ ਗੁੰਬਦ ਨਾਲ ਮਿਲਦਾ ਹੈ ਜਿਹੜਾ ਮੂਲ ਰੂਪ ਵਿੱਚ ਛੋਟੀ ਵਿਰਲ ਦਾ ਕੰਮ ਦਿੰਦਾ ਸੀ ਜਾਂ ਜਾਲੀਦਾਰ ਖਿੜਕੀ ਦੇ ਰੂਪ ਵਿੱਚ, ਆਮ ਤੌਰ 'ਤੇ ਕੂਟਾਂ, ਕੋਸ਼ਥਾਂ ਅਤੇ ਪੰਜਾਰਾਂ ਵਿੱਚ।

**ਅਲਪ ਵਿਮਾਨਾ :** ਛੋਟਾ, ਇਕ ਮੰਜ਼ਿਲਾ ਵਿਮਾਨਾ। ਇਸ ਦੇ ਭਾਗ ਹਨ : ਅਧਿਸਥਾਨ, ਭਿੱਤੀ ਜਾਂ ਪਦਾ, ਪ੍ਰਸਤਾਰਾ, ਗ੍ਰਿਵਾ, ਸਿਖਰ ਅਤੇ ਸਤੂਪੀ, ਆਮ ਤੌਰ 'ਤੇ ਇਹ ਹਰਾ ਤੋਂ ਬਿਨ੍ਹਾਂ ਹੁੰਦਾ ਹੈ।

**ਅਮਾਲਕਾ, ਅਮਾਲਸਰਾ, ਅਮਾਲਸੀਲਾ :** ਡਾਟਦਾਰ, ਲੈਨਜ਼ ਵਰਗਾ ਗੋਲਾਕਾਰ ਭਾਗ ਜਿਹੜਾ ਆਮਾਲਕਾ ਨਾਲ ਮਿਲਦਾ-ਜੁਲਦਾ ਹੈ (ਅੰਗੂਰ ਦੀ ਸ਼ਕਲ ਦਾ ਭਾਰਤੀ ਫਲ) ਜਿਹੜਾ ਇਕ ਲੱਛਣ ਦੇ ਰੂਪ ਵਿੱਚ ਉੱਤਰ-ਸ਼ੈਲੀ ਸਿਖਰ ਦੀ ਚੋਟੀ ਉੱਤੇ ਹੁੰਦਾ ਹੈ, ਕਾਦੰਬਾ-ਚਾਲੂਕੀਆ ਕਿਸਮਾਂ ਦੀ ਚੋਟੀ ਦੇ ਰੂਪ ਵਿੱਚ ਵੀ ਹੁੰਦਾ ਹੈ ਅਤੇ ਦੱਖਣੀ ਵਿਮਾਨਾ ਕਿਸਮ ਵਿੱਚ ਗ੍ਰਿਵਾ ਸਿਖਰ ਭਾਗ ਦੇ ਵਿਕਲਪ ਦੇ ਰੂਪ ਵਿੱਚ ਹੁੰਦਾ ਹੈ।

**ਅਨਾਰਪਿਤਾ ਹਰਾ :** ਹਰ ਵਿਮਾਨ ਦੇ ਤਲ ਦੇ ਸਿਰੇ ਉੱਤੇ ਲਘੂ ਮਠਾਂ (ਹਰਾ) ਦੀ ਲੜੀ ਜਿਹੜੀ ਉਪਰਲੇ ਤਲ ਜਾਂ ਮੰਜ਼ਿਲ ਦੇ ਆਕਾਰ ਨਾਲੋਂ ਨਿਵੇਕਲੀ ਹੁੰਦੀ ਹੈ ਜਿਨ੍ਹਾਂ ਦੇ ਵਿਚਕਾਰ ਥਾਂ ਹੁੰਦਾ ਹੈ (ਅਰਪਿਤਾ ਤੇ ਸਾਹਮਣੇ)

**ਅੰਤਰ ਭਿੱਤੀ :** ਬਹੁ-ਕੰਧਾਂ ਵਾਲੇ ਗਰਭਾ-ਗ੍ਰਹਿ ਜਾਂ ਉਪਾਸਨਾ ਗ੍ਰਹਿ ਜਾਂ ਮੰਜ਼ਿਲ ਦੀ ਅੰਦਰਲੀ ਕੰਧ।

**ਅਰਪਿਤਾ ਹਰਾ :** ਹਰਾ ਜਾਂ ਹਰ ਵਿਮਾਨਾ ਤਲ ਦੇ ਸਿਰੇ ਉੱਤੇ ਛੋਟੇ ਮੰਦਰਾਂ ਦੀ ਲੜੀ ਜਿਹੜੀ ਉਪਰਲੇ ਤਲ ਜਾਂ ਮੰਜ਼ਿਲ ਦੇ ਆਕਾਰ (ਹਰਮਿਆ) ਨਾਲ ਜੜੀ ਹੁੰਦੀ ਹੈ ਜਿਨ੍ਹਾਂ ਵਿਚਾਲੇ ਕੋਈ ਥਾਂ ਨਹੀਂ ਹੁੰਦਾ (ਅਨਾਰਪਿਤਾ ਦੇ ਸਾਹਮਣੇ)।

**ਅਰਧ-ਮੰਡਪਾ :** ਮੁਖ ਮੰਦਰ ਦੇ ਐਨ ਸਾਹਮਣੇ ਥੰਮ੍ਹਾਂ ਵਾਲਾ ਹਾਲ ਜਾਂ ਦੋ ਕ੍ਰਮ-ਬੱਧ ਥੰਮ੍ਹਾਂ ਵਾਲੇ ਮੰਡਪਾ ਦਾ ਦੂਰ-ਵਰਤੀ ਅੱਧ ਜਿਵੇਂ ਚਟਾਨ-ਕੱਟ ਗੁਫ਼ਾ-ਮੰਦਰਾਂ ਵਿੱਚ ਹੈ।

**ਅਸ਼ਟ ਪਰਿਵਾਰ :** ਕੇਂਦਰੀ ਮੰਦਰ ਦੀ ਰੂਪ-ਰੇਖਾ ਜਿਸ ਦੇ ਦੁਆਲੇ ਮੁਖ ਤੇ ਕੋਨਿਆਂ ਵਾਲੀਆਂ ਦਿਸ਼ਾਵਾਂ ਵਿੱਚ ਅੱਠ ਉਪ-ਮਠ ਹੁੰਦੇ ਹਨ, (ਨੰਦੀ ਮਠ ਸਮੇਤ)।

**ਇਆਤਣਾ** : ਮਠ, ਵਿਮਾਨਾ

**ਆਇਤਸਰਾ ਵਿਮਾਨਾ** : ਵਿਮਾਨਾ ਜਿਹੜਾ ਵਿਉਂਤ ਵਿੱਚ ਚੌਕੋਰ ਹੋਵੇ ਜਿਸ ਦੇ ਉੱਪਰ ਛਕੜੇ ਦੇ ਸਿਖਰ ਵਰਗੀ ਛੱਤ ਹੋਵੇ।

**ਬਾਹੀਆ ਭਿੱਤੀ** : ਬਹੁ-ਕੰਧਾਂ ਵਾਲੇ ਉਪਾਸਨਾ-ਗ੍ਰਹਿ ਜਾਂ ਮੰਜ਼ਿਲ ਦੀ ਸਭ ਤੋਂ ਬਾਹਰਲੀ ਕੰਧ (ਅੰਤਰ-ਭਿੱਤੀ ਤੋਂ ਉਲਟ)

**ਭਦਰਾ** : ਵਿਮਾਨਾ ਜਾਂ ਪਰਾਸਾਦਾ ਦੇ ਆਕਾਰ ਦੇ ਹਰ ਪਾਸੇ ਦੇ ਕੇਂਦਰ ਉੱਤੇ ਵਧਿਆ ਜਾਂ ਉੱਭਰਿਆ ਹੋਇਆ ਹਿੱਸਾ ਜਿਹੜਾ ਖੂੰਜੇ ਵਾਲੇ ਵਾਧੇ (ਕਰਨਾ) ਨਾਲੋਂ ਵੱਖਰਾ ਹੁੰਦਾ ਹੈ।

**ਭਦਰ-ਸਲਾ** : ਵਿਮਾਨਾ ਦੀਆਂ ਮੰਜ਼ਿਲਾਂ ਉਪਰਲੇ ਹਰਾ ਦੇ ਹਰ ਇਕ ਪਾਸੇ ਦੇ ਕੇਂਦਰ ਉੱਤੇ ਆਇਤਸਰਾ ਕਿਸਮ ਦਾ ਚੌਕੋਰ, ਛਕੜੇ ਦੇ ਉਪਰਲੇ ਹਿੱਸੇ ਵਰਗਾ ਮਠ।

**ਭਿੱਤੀ** : ਕੰਧ

**ਭਿੱਤੀ ਤੋਰਾਨਾ** : ਕੰਧ ਉੱਪਰ ਸਜਾਵਟੀ ਗਜਰਾ, ਆਮ ਤੌਰ 'ਤੇ ਇਕ ਮਕਰ ਤੋਰਾਨਾ ਹੁੰਦਾ ਹੈ ਜਿਹੜਾ ਦੋ ਥੰਮ੍ਹਲਿਆਂ ਉੱਪਰ ਟਿਕਿਆ ਹੁੰਦਾ ਹੈ। ਦੇਖੋ ਤੋਰਾਨਾ, ਮਕਰ ਤੋਰਾਨਾ।

**ਭੂਮੀ** : ਵਕ੍ਰਾਕਾਰ ਉਪਰ-ਉਸਾਰੀ (ਸਿਖਰ) ਵਿੱਚ ਇਕ ਪੜਾਅ ਜਾਂ ਉੱਤਰੀ-ਸ਼ੈਲੀ ਮੰਦਰ ਦਾ ਅੰਡਾ ਜਿਸ ਦੇ ਖੂੰਜਿਆਂ ਉੱਤੇ ਨਪੀੜੇ ਹੋਏ ਅਮਾਲਕਾਂ ਦਾ ਪ੍ਰਗਟਾਉ ਹੁੰਦਾ ਹੈ — ਕਰਨ ਅਮਾਲਕਾ ਜਾਂ ਭੂਮੀ ਅਮਾਲਕਾ।

**ਭੂਤ** : ਭੂਤ, ਪ੍ਰੇਤ

**ਚਤੁਰਮੁਖਾ** : ਮਠ ਜਾਂ ਵਿਮਾਨਾ ਜਿਹੜਾ ਚਾਰੇ ਪਾਸਿਆਂ ਉੱਤੇ ਖੁੱਲ੍ਹਾ ਹੁੰਦਾ ਹੈ।

**ਚਿਤਰ ਪੋਤੀਕਾ** : ਤੋੜੇ ਜਿਨ੍ਹਾਂ ਉੱਤੇ ਵੇਲਾਂ, ਫੁੱਲਾਂ ਆਦਿ ਦੀ ਉਭਰਵੀਂ ਨੱਕਾਸ਼ੀ ਜਾਂ ਚਿਤਰਕਾਰੀ ਹੁੰਦੀ ਹੈ।

**ਦੇਵਕੋਸ਼ਥਾ** : ਮੰਦਰ ਜਾਂ ਮੰਡਪ ਦੀ ਕੰਧ ਉੱਤੇ ਆਲੇ ਜਿਨ੍ਹਾਂ ਵਿੱਚ ਦੇਵਤੇ ਦਾ ਬੁੱਤ ਹੁੰਦਾ ਹੈ ਜਿਸ ਦੇ ਉਪਰ, ਅਕਸਰ, ਤੋਰਾਨਾ ਜਾਂ ਮਠ ਚਿੰਨ੍ਹ, ਕੁਟਾ, ਸਲਾ, ਪੰਜਾਰਾ ਜਾਂ ਕੁੱਡੂ ਜਾਂ ਉਦਗਾਮਾ ਹੁੰਦੇ ਹਨ।

**ਗਲ, ਗ੍ਰਿਵਾ** : ਗਰਦਨ, ਵਿਮਾਨਾ ਰੂਪਾਂ ਵਿੱਚ, ਆਮ ਤੌਰ ਤੇ ਜਿਹੜੀ ਇਸ ਦੇ ਪਾਸਿਆਂ ਉੱਤੇ ਰੌਸ਼ਨੀ ਤੇ ਹਵਾ ਲਈ ਰੱਖੇ ਮੋਘਿਆਂ ਨਾਸਿਕਾਂ ਨਾਲ ਛੱਤ (ਸਿਖਰ) ਨੂੰ ਉਪਰ ਉਠਾਉਂਦੀ ਹੈ। ਪਰਾਸਾਦਾ ਕਿਸਮਾਂ ਵਿੱਚ ਗਰਦਨ ਅਮਾਲਕਾ ਦੇ ਹੇਠਾਂ ਹੁੰਦੀ ਹੈ ਪਰ ਨਾਸਿਕਾਂ ਤੋਂ ਬਿਨ੍ਹਾਂ ਹੁੰਦੀ ਹੈ।

**ਗਰਭਾ-ਗ੍ਰਹਿ** : ਮੰਦਰ ਦੀ ਕੋਠੜੀ ਜਾਂ ਅਤਿ ਪਵਿੱਤਰ ਸਥਾਨ ਜਾਂ ਕੋਠੜੀ।

**ਗੋਪੁਰਾ** : ਮੁਖ ਦੁਆਰ-ਮਾਰਗ : ਪ੍ਰਵੇਸ਼-ਦੁਆਰ ਜਾਂ ਪ੍ਰਵੇਸ਼-ਦੁਆਰਾਂ ਉਪਰਲੀ ਛੱਤਦਾਰ ਉਸਾਰੀ ਜਿਹੜੀ ਘੇਰਾ ਪਾ ਰਹੀਆਂ ਕੰਧਾਂ ਵਿੱਚ ਦੀ ਮੰਦਰ, ਮਹੱਲ ਜਾਂ ਸ਼ਹਿਰ ਦੇ ਅਹਾਤਿਆਂ ਵਿੱਚ ਜਾਂਦੀ ਹੈ।

**ਹਰਾ** : ਛੱਤਦਾਰ ਵਿਮਾਨਾ ਦੇ ਹਰ ਇਕ ਛੱਤ-ਵਿਹੜੇ (ਤਲ) ਉੱਤੇ ਛੋਟੇ ਮਠਾਂ ਦੀ ਲੜੀ ਜਿਹੜੀ ਕੁਟਾਂ, ਕੋਸ਼ਥਾਂ ਜਾਂ ਸਲਾਂ ਅਤੇ ਪੰਜਾਰਾਂ ਦੀ ਬਣੀ ਹੁੰਦੀ ਹੈ ਜਿਹੜੇ ਲੰਬੇ-ਦਾਅ ਮਠਾਂ ਜਾਂ ਮਠਾਂ ਵਰਗੇ ਜੰਗਲਿਆਂ ਨਾਲ ਇਕ ਦੂਜੇ ਨਾਲ ਜੁੜੇ ਹੁੰਦੇ ਹਨ। (ਹਰਾਂਤਰਾ)

ਹਰਾਂਤਰਾ : ਦੇਖੋ ਹਰਾ

**ਕਦਾਲੀਕਾ ਕਰਨਾ** : ਛੱਤ ਦੀਆਂ ਸਿਲਾਂ ਜਾਂ ਕੰਧਾਂ ਉਪਰਲੇ ਇੱਟਾਂ ਦੇ ਰਦਿਆਂ (ਲੜੀਆਂ) ਨੂੰ ਸਿਲਸਿਲੇਵਾਰ ਅੰਦਰ ਨੂੰ ਮੋੜਨਾ ਤਾਂ ਜੋ ਛੱਤ ਪੈਣ ਵਾਲੀ ਥਾਂ ਨੂੰ ਘਟਾਇਆ ਜਾ ਸਕੇ ਅਤੇ ਸਿਖਰ ਉੱਤੇ ਕੇਵਲ ਇਕ ਮੋਘਾ ਹੀ ਰਹਿ ਸਕੇ ਜਿਸ ਨੂੰ ਕੇਲੇ ਦੇ ਗੁੱਛੇ ਵਰਗੀ ਸਿਲ ਨਾਲ ਢਕਿਆ ਜਾ ਸਕੇ।

**ਕਾਦੰਬਾ–ਚਾਲੂਕੀਆ** : ਮੁੱਢਲੇ ਰੇਖਾ–ਨਗਾਰਾ ਸ਼ੈਲੀ ਦੇ ਪਰਾਸਾਦਾ ਜਾਂ ਮੰਦਰ ਦਾ ਇਕ ਵੱਖਰਾ ਰੂਪ ਜਿਸ ਦੀ ਉਪਰ–ਉਸਾਰੀ ਦੀਆਂ ਪੰਕਤੀਆਂ ਕਪੋਤਾ (ਕਾਰਨਿਸ) ਅਤੇ ਕੰਠ (ਗਰਦਨ) ਦੀਆਂ ਬਣੀਆਂ ਹੁੰਦੀਆਂ ਹਨ ਅਤੇ ਇਹਨਾਂ ਦੇ ਉੱਪਰ ਗੋਲਾਕਾਰ ਗ੍ਰਿਵਾ ਜਾਂ ਗਲ (ਗਰਦਨ) ਅਤੇ ਇਕ ਅਮਾਲਸਰਾ ਹੁੰਦਾ ਹੈ ਜਿਹੜਾ ਅਕਸਰ ਸੁਕਾਨਾਸਿਕਾ ਤੋਂ ਬਿਨ੍ਹਾਂ ਹੁੰਦਾ ਹੈ।

**ਕਲ (ਲਸੂਨਾ)** : ਚੌੜੇ ਮੂੰਹ ਵਾਲਾ ਫੁਲਦਾਨ, ਥੰਮ੍ਹ ਦੇ ਉਪਰਲੇ ਹਿੱਸੇ ਦਾ ਸਭ ਤੋਂ ਹੇਠਲਾ ਭਾਗ ਜਿਸ ਦਾ ਇਹ ਨਾਂ ਉਸ ਦੀ ਸ਼ਕਲ ਕਾਰਨ ਪਿਆ ਹੈ। ਉੱਤਰੀ-ਮੰਦਰਾਂ ਦੇ ਅਮਾਲਕਾ ਉੱਪਰ ਗੁਲਦਾਨ ਦੀ ਸ਼ਕਲ ਵਰਗਾ ਬੁਰਜ ਵੀ।

**ਕਲਿਆਣ–ਮੰਡਪਾ** : ਮੰਡਪਾ ਜਾਂ ਹਾਲ ਜਿਸ ਵਿੱਚ ਦੱਖਣੀ ਭਾਰਤ ਦੇ ਮੰਦਰਾਂ ਵਿੱਚ ਦੇਵੀ ਦੇਵਤੇ ਦਾ, ਉਤਸਵ ਮੂਰਤੀਆਂ ਦੇ ਰੂਪ ਵਿੱਚ ਜਾਂ ਕਾਂਸੀ ਦੀਆਂ ਜਲੂਸੀ ਮੂਰਤੀਆਂ ਦੇ ਰੂਪ ਵਿੱਚ, ਸਾਲਾਨਾ ਰਸਮੀ ਵਿਆਹ ਕੀਤਾ ਜਾਂਦਾ ਹੈ।

**ਕਪੋਟਾ : ਘੁੱਗੀ, ਕਬੂਤਰ** : ਬਾਹਰ ਨੂੰ ਲਟਕ ਰਿਹਾ ਕਾਰਨਿਸ, ਆਮ ਤੌਰ ਤੇ ਝੁਕਿਆ ਹੁੰਦਾ ਹੈ ਜਿਹੜਾ ਮੁਖ ਸ਼ਤੀਰ ਤੋਂ ਅੱਗੇ ਵਧਿਆ ਹੁੰਦਾ ਹੈ ਤਾਂ ਜੋ ਛੱਤੀ–ਵਿਹੜੇ ਦੇ ਪਾਣੀ ਨੂੰ ਸ਼ਤੀਰ ਤੇ ਸ਼ਤੀਰ ਦੇ ਸਿਰੇ ਤੋਂ ਪਰੇ ਸੁੱਟ ਸਕੇ ਜਾਂ ਕੁਮੁਦਾ ਜਾਂ ਪਦਮਾ ਵਰਗੇ ਅਧਿਸਥਾਨਾ ਦੇ ਖੱਪੇ।

**ਕਰਨਾਕੁਟਾ** : ਪ੍ਰਸਤਾਰਾ ਉਪਰਲੇ ਵਿਮਾਨਾ ਦੀ ਹਰ ਇਕ ਮੰਜ਼ਿਲ ਦੇ ਖੂੰਜੇ ਉੱਤੇ ਸਮ–ਚਤੁਰਨਸਰ (ਵਰਗਾਕਾਰ) ਲਘੂ ਮੰਦਰ ਜਿਸ ਦਾ ਇਕ ਸਤੂਪੀ ਹੁੰਦਾ ਹੈ। ਇਹ ਵਿਉਂਤ ਵਿਚ ਬਹੁਤ ਘੱਟ ਵ੍ਰਿਤਾ (ਗੋਲਾਕਾਰ) ਜਾਂ ਅਸ਼ਟਸਰਾ ਹੁੰਦਾ ਹੈ।

**ਕਰਨਾ ਸਲਾ** : ਛੋਟਾ ਆਇਤਸਰਾ (ਚੌਕੋਰ) ਮੰਦਰ ਜਿਸ ਦੀ ਕੁੱਪਾ ਵਰਗੀ ਡਾਟਦਾਰ ਛੱਤ ਹੁੰਦੀ ਹੈ ਜਿਸ ਨੂੰ ਇਮਾਰਤ ਦੇ ਹਰ ਇਕ ਤਲ ਦੇ ਖੂੰਜੇ ਉੱਤੇ ਰੱਖਿਆ ਜਾਂਦਾ ਹੈ, ਆਮ ਤੌਰ 'ਤੇ ਗੋਪੁਰਾ ਵਿੱਚ।

**ਕੱਟੂ** : ਥੰਮ ਦੇ ਹੇਠਲੇ ਤੇ ਉਪਰਲੇ ਵਰਗਾਂ ਵਿਚਕਾਰ ਅਠ–ਕੋਣਾ ਜਾਂ ਬਹੁ–ਕੋਣਾ ਹਿੱਸਾ।

**ਕਿਲੀਵਾਸਲ** : ਨਾਸਿਕਾ ਲਈ ਵਰਤਿਆ ਜਾਣ ਵਾਲਾ ਕੇਰਲਾ ਦਾ ਸ਼ਬਦ। ਦੇਖੋ ਨਾਸਿਕਾ ਅਤੇ ਸੁਕਾਨਾਸਿਕਾ।

**ਕੋਸ਼ਥਾ** : ਸਲਾ ਦੇ ਸਮਾਨ ਹੈ।

**ਕਸ਼ੁਦਰਾ ਨਾਸਿਕਾ** : ਛੋਟੀ ਨਾਸਿਕਾ, ਛੋਟੇ ਗੁੰਬਦਦਾਰ (ਇਕ ਜਾਂ ਦੋ–ਮੰਜ਼ਿਲੇ) ਮੰਦਰ ਦਾ ਵਧਿਆ ਹੋਇਆ ਮੂਹਰਲਾ ਸਿਰਾ ਜਿਸ ਵਿੱਚ ਥੰਮ੍ਹਲਿਆਂ ਉੱਤੇ ਮਹਿਰਾਬ ਹੁੰਦੀ ਹੈ ਜਿਹੜੀ ਛੋਟੇ ਜੇਹੇ ਮੋਘੇ ਦਾ ਕੰਮ ਦਿੰਦੀ ਹੈ ਜਿਹੜੀ ਆਮ ਤੌਰ 'ਤੇ ਹਰਾਂਤਰਾ ਵਿੱਚ ਉਪਲਬਧ ਹੈ।

**ਕੁੱਡੂ** : "ਆਲ੍ਹਣਾ", ਗੁੰਬਦ–ਨੁਮਾ ਜਾਂ ਘੋੜੇ ਦੀ ਸ਼ਕਲ ਵਰਗਾ ਮੋਘਾ ਜਿਹੜਾ ਝੁਕੇ ਹੋਏ ਕਾਰਨਿਸ (ਕਪੋਟਾ) ਵਿੱਚੋਂ ਬਾਹਰ ਨੂੰ ਵਧਿਆ ਹੋਵੇ। ਜਿਹੜਾ ਮੂਲ ਰੂਪ ਵਿੱਚ

ਸ਼ਾਇਦ ਟਿਕਾਣਾ ਲੱਭ ਰਹੇ ਪੰਛੀਆਂ ਦੇ ਪ੍ਰਵੇਸ਼ ਲਈ ਸੀ (ਕਪੋਟਾ) ਪਰ ਪਿਛਲੇਰੇ ਨਮੂਨਿਆਂ ਵਿੱਚ ਉਸ ਵਿੱਚ ਮਨੁਖੀ ਚਿਤਰ ਹੁੰਦੇ ਸਨ (ਮਿਥੁਨਾ ਆਦਿ) ਜਿਸ ਦੇ ਉਪਰ ਬੁਰਜ ਹੁੰਦਾ ਸੀ। ਗੁੰਬਦ ਆਮ ਤੌਰ 'ਤੇ ਮਕਰ ਤੋਰਾਨਾ ਹੁੰਦੀ ਹੈ।

ਕੁਦੀਆ–ਸਤੰਭ : ਕੰਧ ਦੀ ਸਤਾਹ ਉੱਤੇ ਥੰਮ੍ਹਲੇ ਦਾ ਉਭਾਰ–ਚਿਤਰ।

ਕੁੰਭ : ਥੰਮ੍ਹ ਦਾ ਉਪਰਲਾ ਹਿੱਸਾ ਜਿਹੜਾ ਕਲਸ ਅਤੇ ਤਾੜੀ ਤੋਂ ਉੱਪਰ ਹੁੰਦਾ ਹੈ ਜਿਸ ਦੀ ਸ਼ਕਲ ਗੋਲਾਈਦਾਰ ਹੁੰਦੀ ਹੈ। ਮੂਲ ਰੂਪ ਵਿੱਚ ਇਕ ਚਪਟਾ ਚੌੜੇ ਥੱਲੇ ਵਾਲਾ ਫੁੱਲਦਾਨ ਜਿਸਦਾ ਮੂੰਹ ਛੋਟਾ ਅਤੇ ਤੰਗ ਹੁੰਦਾ ਹੈ।

ਕੂਟਾ : ਵਰਗਾਕਾਰ ਵਿਉਂਤ ਦਾ ਮੰਦਰ (ਸਮ–ਚਤੁਰਸਰਾ) ਜਿਸ ਵਿੱਚ ਚਾਰ ਬਾਹੀਆਂ ਵਾਲੀ ਝੁਕੀ ਹੋਈ ਛੱਤ ਹੁੰਦੀ ਹੈ ਜਿਸਦਾ ਇਕ ਕਲਸ ਹੁੰਦਾ ਹੈ ਜਾਂ ਗੋਲਾਕਾਰ ਜਾਂ ਅਠਕੋਣਾ (ਮੰਦਰ) ਜਿਸ ਦੀ ਗੁਬੰਦ–ਨੁਮਾ ਛੱਤ ਹੁੰਦੀ ਹੈ। ਜਿਸ ਦਾ ਇਕ ਕਲਸ ਜਾਂ ਸਤੂਪੀ ਹੁੰਦਾ ਹੈ।

ਲਲਾਟ ਬਿੰਬ : "ਸਿਖਰ ਦੀ ਮੂਰਤੀ" : ਕਿਸੇ ਵੀ ਪ੍ਰਵੇਸ਼–ਦੁਆਰ ਜਾਂ ਦਰਵਾਜ਼ੇ ਦੀ ਚੌਖਟ ਦਾ ਮੂਹਰਲਾ ਮੁਖ ਸਜਾਵਟੀ ਚਿੰਨ੍ਹ ਜਾਂ ਚਿਤਰ, ਜਿਹੜਾ ਕਦੇ ਕਦੇ ਲੱਕੜੀ ਦੇ ਦਰਵਾਜ਼ਿਆਂ ਤੱਕ ਫੈਲਿਆ ਹੁੰਦਾ ਹੈ।

ਮਹਾ–ਮੰਡਪਾ : ਅਰਧ–ਮੰਡਪ ਜਾਂ ਅੰਤਰਾਲ ਦੇ ਐਨ ਮੂਹਰੇ ਥੰਮ੍ਹਾਂ ਵਾਲਾ ਵੱਡਾ ਕਮਰਾ ਜਾਂ ਗੁਫ਼ਾ–ਮੰਦਰਾਂ ਵਿੱਚ ਮੰਡਪ ਦਾ ਅਗਲਾ ਅੱਧਾ ਹਿੱਸਾ ਜਿਸ ਵਿੱਚ ਦੋ ਬੰਦ ਜਾਂ ਖੁੱਲ੍ਹੇ ਕ੍ਰਮ–ਬੱਧ ਥੰਮ੍ਹ ਹੁੰਦੇ ਹਨ।

ਮਹਾ–ਨਾਸਿਕਾ : ਗ੍ਰਿਵਾ ਤੇ ਸਿਖਰ ਦਿਆਂ ਪਾਸਿਆਂ ਉੱਤੇ ਨੱਕ–ਵਰਗਾ ਵਧਿਆ ਹੋਇਆ ਹਿੱਸਾ ਜਿਹੜਾ ਮਹਿਰਾਬਦਾਰ ਵਿਮਾਨਾ ਦੇ ਮੂਹਰਲੇ ਪਾਸਿਆਂ ਨੂੰ ਪ੍ਰਗਟਾਉਂਦਾ ਹੈ ਜਿਨ੍ਹਾਂ ਉੱਪਰ ਗੁੰਬਦ–ਨੁਮਾ ਤੋਰਾਨਾ ਹੁੰਦੇ ਹਨ।

ਮਕਰ–ਤੋਰਾਨਾ : ਪ੍ਰਵੇਸ਼–ਦੁਆਰ ਦੀ ਗਜਰੇ ਨਾਲ ਸਜਾਵਟ — ਗਜਰਾ ਸਿੱਧਾ ਜਾਂ ਮਹਿਰਾਬਦਾਰ ਹੁੰਦਾ ਹੈ ਜਿਹੜਾ ਦੋ ਖੰਭਿਆਂ ਦੀਆਂ ਚੋਟੀਆਂ ਉੱਤੇ ਤਣਿਆ ਹੁੰਦਾ ਹੈ। ਗਜਰਾ ਜਾਂ ਤੋਰਾਨਾ ਇਕ ਸਜਾਵਟੀ ਹਾਰ ਜਾਂ ਮੁੱਠਾ ਹੁੰਦਾ ਹੈ ਜਿਹੜਾ ਮਕਰਾਂ (ਮਗਰਮੱਛਾਂ) ਦੇ ਮੂੰਹਾਂ ਵਿੱਚੋਂ ਨਿਕਲਦਾ ਹੈ। ਇਹ ਟੇਕ ਦੇ ਰਹੇ ਸਤੰਭਾਂ ਦੇ ਉਪਰਲੇ ਸਿਰਿਆਂ ਉੱਤੇ ਰਖਿਆ ਹੁੰਦਾ ਹੈ। ਅਜਿਹੇ ਮਕਰ ਤੋਰਾਨਾ ਦੇਵਕੋਸ਼ਥਾਂ ਜਾਂ ਮੰਡਪ ਦੇ ਪ੍ਰਵੇਸ਼–ਦੁਆਰਾਂ ਜਾਂ ਕੰਧਾਂ (ਭਿੱਤੀ ਤੋਰਾਨਾ) ਉੱਪਰ ਉਪਲਬਧ ਹਨ।

ਮਾਲਾ ਅਸਥਾਨ : ਥੰਮ੍ਹ ਜਾਂ ਥੰਮ੍ਹਲੇ ਦੇ ਉਪਰਲੇ ਹਿਸੇ ਤੋਂ ਹੇਠਾਂ ਧੁਰੇ ਦੀ ਟੀਸੀ ਜਿਸ ਦੇ ਪਦਮਾ ਬੰਧਾ ਤੋਂ ਕੁੰਡਲੀਦਾਰ ਹਾਰ (ਮਾਲਾ) ਲਟਕ ਰਿਹਾ ਹੁੰਦਾ ਹੈ।

ਮੰਡਪਾ, ਮੰਡਪਮ : ਥੰਮ੍ਹਾਂ ਵਾਲਾ ਜਾਂ ਥੰਮ੍ਹਾਂ ਤੋਂ ਬਿਨ੍ਹਾਂ ਖੁੱਲ੍ਹਾ ਜਾਂ ਬੰਦ ਹਾਲ।

ਮੁਖ–ਮੰਡਪਾ : ਮੰਦਰ ਦੇ ਪ੍ਰਵੇਸ਼–ਦੁਆਰ ਉੱਤੇ ਮੰਡਪਾਂ ਦੀ ਲੜੀ ਵਿਚੋਂ ਪਹਿਲਾ ਜਾਂ ਮੂਹਰਲਾ ਮੰਡਪ ਜਿਹੜਾ ਅਕਸਰ ਪਹਿਲੇ ਮੰਦਰਾਂ ਦੇ ਮਹਾ–ਮੰਡਪਾ ਦੇ ਸਮਾਨਾਰਥੀ ਹੁੰਦਾ ਹੈ।

ਨਾਸਕਾ : "ਨੱਕ," ਗੁੰਬਦ–ਨੁਮਾ ਵਧੀ ਹੋਈ ਮੋਰੀ (ਖਿੜਕੀ), ਦੇਖੋ ਅਲਪ ਨਾਸਿਕਾ, ਕਸ਼ੁਦਰਾ ਨਾਸਿਕਾ, ਮਹਾ ਨਾਸਿਕਾ ਅਤੇ ਸੁਕਾਨਾਸਿਕਾ। ਕੇਰਲਾ ਦੇ ਮੰਦਰਾਂ ਵਿੱਚ ਇਸ ਨੂੰ

ਕਿਲੀਵਾਸਲ ਕਿਹਾ ਜਾਂਦਾ ਹੈ ਜਾਂ ਤੋਤੇ ਦੀ ਚੁੰਝ ਵਰਗੇ ਪ੍ਰਵੇਸ਼-ਦੁਆਰ।

**ਨਾਟਿਆ-ਮੰਡਪਾ** : ਨ੍ਰਿਤ ਲਈ ਵੱਡਾ ਕਮਰਾ, ਦੇਖੋ ਨ੍ਰਿਤ-ਮੰਡਪਾ।

**ਨਵਰੰਗਾ** : ਮੰਡਪਾ ਜਿਸ ਵਿੱਚ ਕੇਂਦਰੀ ਖੱਪੇ ਦੁਆਲੇ ਚਾਰ ਥੰਮ੍ਹ ਹੁੰਦੇ ਹਨ, ਬਾਰਾਂ ਹੋਰ ਘੇਰੇ ਉੱਤੇ ਹੁੰਦੇ ਹਨ ਜਿਹੜੇ ਕੇਂਦਰੀ ਥੰਮ੍ਹਾਂ ਦੀ ਸੇਧ ਵਿੱਚ ਹੁੰਦੇ ਹਨ, ਕੇਂਦਰੀ ਖੱਪੇ ਦੁਆਲੇ ਅੱਠ ਹੋਰ ਹੁੰਦੇ ਹਨ ਤੇ ਕੁਲ ਨੌਂ ਖੱਪੇ ਬਣਦੇ ਹਨ, ਇਹ ਚਾਲੂਕੀਆ ਮੰਦਰਾਂ ਤੇ ਉਹਨਾਂ ਦੇ ਦੂਜੇ ਮੰਦਰਾਂ ਦੀ ਵਿਸ਼ੇਸ਼ਤਾ ਹੈ।

**ਨਿਦਾ** : ਮਹਿਰਾਬਦਾਰ ਲਘੂ ਮਠ, ਪੰਜਾਰਾ ਦੇ ਬਰਾਬਰ ਹੈ।

**ਨਿਰ ਅੰਧਾਰਾ** : ਕੋਠੜੀ ਦੁਆਲੇ ਵਿਸਥਿਤ ਘੇਰੇ ਜਾਂ ਭ੍ਰਮਣ ਰਾਹ ਤੋਂ ਬਿਨ੍ਹਾਂ, ਕੋਠੜੀ ਦੀ ਕੰਧ ਇਕਹਿਰੀ ਤੇ ਮੋਟੀ ਹੁੰਦੀ ਹੈ। (ਸੰਧਾਰਾ ਤੋਂ ਉਲਟ)

**ਨ੍ਰਿਤ-ਮੰਡਪਾ** : ਦੇਖੋ ਨਾਟਿਆ-ਮੰਡਪਾ।

**ਉਮਾ** : ਥੰਮ੍ਹ ਜਾਂ ਥੰਮ੍ਹਲੇ ਦਾ ਹੇਠਲਾ ਪਿਥਾ।

**ਪਦਾ** : ਥੰਮ੍ਹ (ਸਤੰਭ)

**ਪਦਮਾ** : ਕੰਵਲ, ਫਲਾਕਾ (ਸਿਖਰਲੀ ਸਿਲ) ਦੇ ਹੇਠਾਂ ਉਪਰਲੇ ਹਿੱਸੇ ਦਾ ਅੰਸ਼ ਜਿਸ ਦੀ ਸ਼ਕਲ ਪੱਤੀਆਂ ਵਾਲੇ ਕੰਵਲ ਵਰਗੀ ਹੁੰਦੀ ਹੈ।

**ਪਦਮਾ ਬੰਧਾ** : ਚੌੜੀ ਪੱਟੀ, ਜਿਹੜੀ ਥੰਮ੍ਹ ਦੇ ਧੁਰੇ ਦੀ ਚੋਟੀ ਉੱਪਰ ਘੇਰਾ ਪਾਉਂਦੀ ਹੈ, ਕੰਵਲ ਦੀਆਂ ਪੱਤੀਆਂ ਦੀਆਂ ਕਤਾਰਾਂ ਵਿਚਕਾਰ ਸਜਾਵਟੀ ਪੱਟੀਆਂ ਨੂੰ ਪ੍ਰਗਟਾਉਂਦੀ ਹੈ ਜਿਹੜੀ ਧੁਰੇ ਨੂੰ ਉਪਰਲੇ ਹਿੱਸੇ ਨਾਲੋਂ ਅਲੱਗ ਕਰਦੀ ਹੈ।

**ਪਾਲੀ** : ਉਪਰਲੇ ਹਿੱਸੇ ਦਾ ਅੰਗ, ਪਦਮਾ ਬਰਾਬਰ ਹੈ ਪਰ ਕਿਨਾਰੇਦਾਰ ਪੱਤੀਆਂ ਤੋਂ ਬਿਨ੍ਹਾਂ।

**ਪੰਜਾਰਾ** : ਗੁਬੰਦ-ਨੁਮਾ ਲਘੂ ਮਠ। ਨਿਦਾ ਦੇ ਸਮਾਨ ਹੈ।

**ਪਰਿਵਾਰਾ ਦੇਵਤੇ** : ਜਿਨ੍ਹਾਂ ਨੂੰ ਅਵਰਾਨਾ ਦੇਵਤੇ ਵੀ ਕਿਹਾ ਜਾਂਦਾ ਹੈ ਜਾਂ ਮਠਾਂ, ਜਿਨ੍ਹਾਂ ਨੂੰ ਪਰਿਵਾਰਾਲਿਆ ਜਾਂ ਪਰਿਵਾਰਾ ਕਿਹਾ ਜਾਂਦਾ ਹੈ, ਵਿਚਲੇ ਸਹਾਇਕ ਦੇਵਤੇ।

**ਪਟਾ** : ਸਾਦਾ ਜਾਂ ਸਜਾਵਟੀ ਪੱਟੀ ਜਿਹੜੀ ਤੋੜੇ ਤੇ ਮੱਧਵਰਤੀ ਮੱਥੇ ਉੱਤੇ ਲੱਗੀ ਹੁੰਦੀ ਹੈ ਜਿਸ ਤਰ੍ਹਾਂ ਕਿ ਤੋੜੇ ਦੇ ਤੋਰਾਨਾ ਢਾਲਾਂ ਦੀਆਂ ਵੱਟੀਆਂ ਨੂੰ ਬੰਨ੍ਹ ਰਹੀ ਹੋਵੇ।

**ਪਟੀਕਾ** : ਚਬੂਤਰੇ ਜਾਂ ਅਧਿਸਥਾਨਾ ਦੀ ਉਪਰਲੀ ਵਧੀ ਹੋਈ ਸਿਲ ਜਿਹੜੀ ਸਿੱਧੇ ਪ੍ਰਤਿਮਾਨ ਮਾਨਾਸੂਤਰਾ ਦੀ ਕਤਾਰ ਵਿੱਚ ਹੁੰਦੀ ਹੈ — ਕਾਫੀ ਮੋਟਾਈ ਵਾਲੀ ਮੁਖ ਢਾਲ।

**ਫ਼ਲਾਕਾ** : ਸਿਖਰਲੀ ਸਿਲ, ਛੇਕੜਲੇ ਸਦੂਰਮ ਜਾਂ ਥੰਮ੍ਹ ਦੇ ਤਰਾਸ਼ੇ ਹੋਏ ਉਪਰਲੇ ਹਿੱਸੇ ਦੇ ਸਿਖਰ ਉੱਤੇ ਚੌੜ੍ਹਾ ਫੱਟਾ ਜਿਹੜਾ ਤੋੜਾ ਜਾਂ ਪੋਟਕੀ ਨੂੰ ਆਸਰਾ ਦਿੰਦਾ ਹੈ।

**ਪਿਡਾਡਿਉਲ** : ਉਪਾਸਨਾ-ਗ੍ਰਹਿ ਉੱਪਰ ਪੰਕਤੀਗਤ ਜਾਂ ਪੌੜੀਆਂ ਵਾਲੀ ਉਪਰ-ਉਸਾਰੀ ਵਾਲੀ ਇਮਾਰਤ ਜਿਵੇਂ ਕਾਦੰਬਾ-ਚਾਲੂਕੀਆ ਮੰਦਰਾਂ ਵਿੱਚ ਹੈ। ਇਹ ਸ਼ਬਦ ਉੜੀਸਾ (ਕਾਲਿੰਗਾ) ਵਿੱਚ ਮੁੱਖ-ਪਰਾਸਦਾ, ਜਿਸ ਨੂੰ ਜਗਮੋਹਨ ਕਿਹਾ ਜਾਂਦਾ ਹੈ, ਦੇ ਮੂਹਰਲੇ ਮੰਡਪ ਲਈ ਵਰਤਿਆ ਜਾਂਦਾ ਹੈ ਜਾਂ ਛੋਟੇ ਸੁਤੰਤਰ ਮਠ ਜਿਨ੍ਹਾਂ ਦੀ ਅਜਿਹੀ ਉਪਰ ਉਸਾਰੀ ਹੋਵੇ (ਰੇਖਾ ਡਿਊਲ ਤੋਂ ਵੱਖਰੀ ਤਰ੍ਹਾਂ ਨਾਲ)।

**ਪਿਥਾ** : ਚੌਕੀ, ਨੀਂਹ

**ਪੋਟੀਕਾ** : ਥੰਮ੍ਹ ਉਪਰਲੇ ਤੋੜੇ ਦੀ ਬ੍ਰੈਕਟ, ਦੇਖੋ ਤਰੰਗਾ ਪੋਟੀਕਾ, ਮਕਰਾ ਪੋਟੀਕਾ, ਚਿਤਰਾ ਪੋਟੀਕਾ,

ਪਰਾਨਲਾ : ਪਾਣੀ ਕੱਢਣ ਲਈ ਪਰਨਾਲੇ ਵਰਗੀ ਵਧੀ ਹੋਈ ਟੂਟੀ।

ਪਰਾਸਾਦਾ : ਉੱਤਰੀ-ਸ਼ੈਲੀ ਦਾ ਮੰਦਰ ਜਿਹੜਾ ਦੱਖਣ ਦੇ ਵਿਮਾਨਾ ਰੂਪ ਤੋਂ ਵੱਖਰਾ ਹੈ।

ਪਰਸਤਾਰਾ : ਕੰਧਾਂ ਤੇ ਥੰਮ੍ਹਾਂ ਉਪਰਲੀਆਂ ਢਾਲਾਂ ਦੀ ਬਣੀ ਹੋਈ ਅਰਥਾਤ ਉਤੀਰਾ (ਸ਼ਤੀਰ), ਵਜਾਨਾ, ਵਲਾਭੀ, ਕਪੋਟਾ, ਅਲਿੰਗਾ ਅਤੇ ਅਨਤਾਰੀ।

ਰੰਗਾ-ਮੰਡਪਾ : ਨਵਰੰਗਾ ਦੇ ਸਮਾਨ, ਦੱਖਣੀ ਵਿਮਾਨਾ ਮੰਦਰਾਂ ਦੇ ਮਹਾ-ਮੰਡਪ ਦੇ ਅਨੁਸਾਰੀ।

ਰਥਾ : ਰਥ : ਇਕ-ਪਥਰਾ ਵਿਮਾਨਾ।

ਰੇਖਾ-ਪਰਾਸਾਦਾ : ਉੱਤਰੀ-ਸ਼ੈਲੀ ਦੇ ਉਪਾਸਨਾ-ਸਥਾਨ ਦਾ ਵਿਸ਼ੇਸ਼ ਰੂਪ ਜਿਸ ਦੀ ਵਕ੍ਰਾਕਾਰ ਉਪਰ ਉਸਾਰੀ ਜਾਂ ਅੰਡਾ ਹੁੰਦੀ ਹੈ ਜਿਸ ਵਿੱਚ ਪਾਸਿਆਂ ਉੱਤੇ ਭਦਰਾ ਵਧਾਣਾਂ ਅਤੇ ਰੇਖਾਵਾਂ (ਵਕ੍ਰਾਕਾਰ ਰੇਖਾਵਾਂ) ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਜਿਸ ਦੇ ਉੱਪਰ ਗ੍ਰਿਵਾ (ਗਰਦਨ) ਅਤੇ ਅਮਾਲਕਾ ਹੁੰਦਾ ਹੈ ਤੇ ਸਿਖਰ ਉੱਤੇ ਕਲਸ ਹੁੰਦਾ ਹੈ।

ਸਭਾ-ਮੰਡਪਾ : ਦੱਖਣੀ ਮੰਦਰਾਂ ਵਿੱਚ ਮੰਡਪਾ ਜਿਸ ਵਿੱਚ ਨਟਰਾਜ ਲਈ ਮਠ ਹੁੰਦਾ ਹੈ ਜਿਸ ਦਾ ਮੂੰਹ ਆਮ ਤੌਰ 'ਤੇ ਦੱਖਣ ਵਲ ਹੁੰਦਾ ਹੈ।

ਸਦ੍ਰਰਮ : ਵਰਗਾਕਾਰ ਨੀਂਹ ਵਾਲਾ, ਥੰਮ੍ਹ ਦਾ ਵਿਚਕਾਰਲਾ ਜਾਂ ਉਪਰਲਾ ਭਾਗ ਜਿਸ ਨੂੰ ਅਠ ਕੋਣੇ, ਬਹੁ-ਕੋਣੇ ਜਾਂ ਗੋਲਾਕਾਰ ਮਝਲੇ ਭਾਗ ਅਲੱਗ ਕਰਦੇ ਹਨ।

ਸਲਾ ਮਠ : ਆਇਤਸਰਾ ਕਿਸਮ ਦਾ ਵਿਮਾਨਾ (ਵਿਉਂਤ ਵਿੱਚ ਚੋਕੋਰ) ਜਿਸ ਦੀ ਡਾਟਦਾਰ ਕੁੱਪੇ ਵਰਗੀ ਛੱਤ ਹੁੰਦੀ ਹੈ ਅਤੇ ਜਿਸਦੀ ਉਭਰਵੀਂ-ਢਲਾਣ ਉੱਤੇ ਸਤ੍ਰਪੀਆਂ ਦੀ ਲੜੀ ਹੁੰਦੀ ਹੈ।

ਸਲਾ ਸਿਖਰ : ਸਲਾ ਮਠਾਂ ਦਾ ਵਿਸ਼ੇਸ਼ ਸਿਖਰ, ਕੁਪਾ-ਨੁਮਾ ਡਾਟਦਾਰ, ਛਕੜੇ ਦੇ ਉਪਰਲੇ ਹਿੱਸੇ-ਵਰਗਾ ਜਾਂ ਮੂਧੇ ਜਹਾਜ਼ ਦੀ ਸ਼ਕਲ ਵਰਗਾ।

ਸੰਧਾਰਾ : ਇਮਾਰਤ ਜਿਸ ਵਿੱਚ ਮਠ ਜਾਂ ਉਪਾਸਨਾ-ਗ੍ਰਹਿ ਦੁਆਲੇ ਚੱਕਰਦਾਰ ਜਾਂ ਭ੍ਰਮਣ-ਰਾਹ ਹੁੰਦਾ ਹੈ ਜਿਹੜਾ ਉਪਰੋਂ ਬੰਦ ਜਾਂ ਢੱਕਿਆ ਹੁੰਦਾ ਹੈ, ਜਿਵੇਂ ਦੂਹਰੀ-ਕੰਧ ਵਾਲੀਆਂ ਇਮਾਰਤਾਂ ਵਿੱਚ ਹੁੰਦਾ ਹੈ। (ਨਿਰਅੰਧਾਰਾ ਤੋਂ ਉਲਟਾ)।

ਸਨਾਪਾਨਾ-ਮੰਡਪਾ : ਮੰਡਪਾ ਜਿਸ ਵਿੱਚ ਅਭਿਸ਼ੇਕ (ਜਾਂ ਸਨਾਪਨਾ) ਜਾਂ ਤਿਉਹਾਰਾਂ ਦੇ ਦੌਰਾਨ ਕਾਂਸੀ ਦੀਆਂ ਜਲੂਸੀ ਮੂਰਤੀਆਂ ਦਾ ਰਸਮੀ ਇਸ਼ਨਾਨ ਕੀਤਾ ਜਾਂਦਾ ਹੈ।

ਸਿਖਰਾ : ਗ੍ਰਿਵਾ ਉਪਰਲੇ ਵਿਮਾਨਾ ਦੀ ਛੱਤ, ਗੁੰਬਦ-ਨੁਮਾ ਜਾਂ ਚਾਰ ਬਾਹੀਆਂ ਵਾਲੀ ਜਿਸ ਵਿੱਚ ਇਕ ਕਲਸ ਹੁੰਦਾ ਹੈ, ਉਭਰਵੀਂ ਢਲਾਣ ਉੱਤੇ ਬਹੁਤ ਸਾਰੇ ਕਲਸਾਂ ਸਮੇਤ ਮਹਿਰਾਬਦਾਰ, ਜਾਂ ਮਹਿਰਾਬਦਾਰ ਜਿਸਦੇ ਲੋਟਵੇਂ, ਰੁਖ ਵਾਲੇ ਭਾਗ ਉੱਤੇ ਬਹੁਤ ਸਾਰੇ ਕਲਸ ਹੁੰਦੇ ਹਨ। ਪੂਰੀ ਉਪਰ-ਉਸਾਰੀ (ਅੰਡਾ) ਉੱਤਰੀ ਪਰਾਸਾਦਾ ਦੀ ਹੁੰਦੀ ਹੈ।

ਸਤੰਭ : ਥੰਮ੍ਹ (ਪਦਾ)

ਸਤੰਭ ਤੋਰਾਨਾ : ਪ੍ਰਵੇਸ਼-ਦੁਆਰ ਦੀ ਸਜਾਵਟ ਜਾਂ ਦਰਵਾਜ਼ਿਆਂ ਤੋਂ ਬਿਨ੍ਹਾਂ ਸੁਤੰਤਰ ਰੂਪ ਵਿੱਚ ਖੜਾ ਸਜਿਆ ਹੋਇਆ ਪ੍ਰਵੇਸ਼-ਦੁਆਰ ਅਤੇ ਜਿਸ ਵਿੱਚ ਥੰਭਿਆਂ ਦੀਆਂ ਚੋਟੀਆਂ ਉੱਤੇ ਇਕ ਗਜਰਾ ਤਣਿਆ ਹੁੰਦਾ ਹੈ। ਗਜਰਾ ਮੁੱਢਲੇ ਰੂਪ ਵਿੱਚ ਪੱਤਿਆਂ ਤੇ ਫੁੱਲਾਂ ਦਾ ਹਾਰ ਹੁੰਦਾ ਸੀ, ਪਿਛੋਂ ਇਕ ਜਾਂ ਇਕ ਤੋਂ ਵਧੀਕ ਮੁੜੀਆਂ

ਹੋਈਆਂ ਸਜਾਵਟੀ ਅੜੇਸਾਂ ਦਾ ਰੂਪ ਧਾਰਨ ਕਰਦਾ ਹੈ ਜਾਂ ਮਕਰਾਂ ਦੇ ਸਿਰਾਂ ਵਿਚੋਂ ਨਿਕਲ ਰਹੀਆਂ ਫੁੱਲ-ਪਤੀਆਂ ਵਾਲਾ ਗੁੰਬਦ-ਨੁਮਾ ਗਜਰਾ ਜਿਹੜਾ ਸਹਾਰਾ ਦੇ ਰਹੇ ਖੰਭਿਆ ਦੇ ਸਿਖਰ ਉਤੇ ਰੱਖਿਆ ਹੁੰਦਾ ਹੈ।

**ਸਤੂਪੀ, ਸਤੂਪੀਕਾ** : ਕਲਸ, ਭਾਸ਼ਾ ਵਿਗਿਆਨ ਅਨੁਸਾਰ ਉਸ਼ਨਿਸ਼ਾ, ਜਿਹੜਾ ਪਿਛਲੇ ਸਮਿਆਂ ਵਿੱਚ ਪੂਰਨਾ ਘਟਾ ਜਾਂ ਪੂਰਨਾ ਕੁੰਭਾ ਦਾ ਰੂਪ ਧਾਰਨ ਕਰਦਾ ਹੈ, ਜਿਹੜਾ ਵਿਮਾਨਾ, ਗੋਪੁਰਾ ਜਾਂ ਕਿਸੇ ਹੋਰ ਇਮਾਰਤ ਦਾ ਸਭ ਤੋਂ ਉਪਰਲਾ ਜਾਂ ਛੇਕੜਲਾ ਭਾਗ ਬਣਦਾ ਹੈ।

**ਸੁਕਾਨਾਸਿਕਾ (ਜਾਂ ਸੁਕਾਨਸਾ ਵੀ)** : ਉਪਰ-ਉਸਾਰੀ ਦੀਆਂ ਸਤਰਾਂ ਦਾ ਅਖੰਡ ਅਗਲੇਰਾ ਵਧਾਣ, ਉਤਰੀ ਪਰਾਸਾਦਾ ਵਿੱਚ ਗ੍ਰਿਵਾ ਤੇ ਅਮਾਕਲਾ ਦੀ ਸਤਾਹ ਤੋਂ ਹੇਠਾਂ, ਅੰਤਰਾਲ ਉੱਪਰ ਆਉਂਦਾ ਹੋਇਆ ਤੇ ਇਸ ਦੀ ਛੱਤ ਬਣਦਾ ਹੋਇਆ, ਇਸ ਦਾ ਨਾਸਿਕਾ ਮੱਥਾ ਹੁੰਦਾ ਹੈ, ਮਹਿਰਾਬ ਵਿਚਲੀਆਂ ਘੱਟ ਉਭਰੀਆਂ ਹੋਈਆਂ ਮੂਰਤੀਆਂ ਨੂੰ ਵਲਦਾ ਹੈ। ਰੂਪਾਂਤਰ ਵਜੋਂ ਦੱਖਣੀ ਵਿਮਾਨਾ ਦੀਆਂ ਕਿਸਮਾਂ ਵਿੱਚ, ਚਾਲੂਕੀਆ ਤੇ ਇਸਦੇ ਉਪ-ਸੰਗੀ ਵਿਮਾਨਾਂ ਵਾਂਗ, ਮੁੱਢਲੇ ਰੂਪ ਵਿੱਚ ਮਹਾ-ਨਾਸਿਕਾ ਜਾਂ ਮੂਹਰਲੇ ਨਾਸਿਕਾ ਦੇ ਅਗਲੇਰੇ ਵਧਾਣ ਦੇ ਰੂਪ ਵਿੱਚ ਜਾਂ ਛੋਟੇ ਸਾਦਾ ਵਿਮਾਨਾਂ ਕਿਸਮਾਂ ਵਿੱਚ ਕੇਵਲ ਗ੍ਰਿਵਾ-ਸਿਖਰਾ ਖੇਤਰ ਦੇ ਮੋਘੇ ਦੇ ਰੂਪ ਵਿੱਚ ਅਤੇ ਛੱਤਦਾਰ ਕਿਸਮਾਂ ਵਿੱਚਲੇ ਤਲਾਂ ਦੇ ਅਗਲੇਰੇ ਵਧਾਣਾਂ ਦੇ ਨਾਲ ਨਾਲ, ਤੇ ਸਭ ਹੇਠਲੇ ਅੰਤਰਾਲ ਜਾਂ ਅਰਧ-ਮੰਡਪਾ ਦੇ ਛੱਤ-ਵਿਹੜੇ ਦੇ ਉੱਪਰ ਆਉਂਦਾ ਹੇ।

**ਤਾੜੀ** : ਤਸ਼ਤਰੀ ਦੀ ਸ਼ਕਲ ਵਰਗਾ ਉਪਰਲਾ ਹਿੱਸਾ ਜਿਹੜਾ ਕਲਸ ਦੇ ਉਪਰ ਹੁੰਦਾ ਹੈ ਅਤੇ ਕੁੰਭ ਤੋਂ ਹੇਠਾਂ।

**ਤਲ** : ਵਿਮਾਨਾ ਜਾ ਗੋਪੁਰਾ ਦੀ ਮੰਜ਼ਿਲ।

**ਤਰੰਗਾ** : "ਤਰੰਗ", ਤੋੜੇ ਦਾ ਲਹਿਰਦਾਰ ਗੋਲ ਗਹਿਣਾ ਜਿਹੜਾ ਬਾਂਸਰੀ ਦੇ ਢਾਂਚੇ ਨਾਲ ਮਿਲਦਾ ਹੈ ਜਾਂ ਯੂਰਪ ਦੇ ਸਨਾਤਨੀ ਸ਼ਿਲਪ-ਕਲਾ ਵਿੱਚ ਬਾਂਸਰੀ ਵਰਗਾ ਬਣਾਉਣਾ।

**ਤਰੰਗਾ ਪੋਟੀਕਾ** : ਮੁੱਠੇ ਸਮੇਤ ਤੋੜੇ ਦੀ ਬ੍ਰੈਕਟ ਜਾਂ ਤਰੰਗਾਂ ਦੀ ਢਾਲ ਵਰਗਾ।

**ਤੋਰਾਨਾ** : ਪੱਤਿਆਂ ਤੇ ਫੁੱਲਾਂ ਨਾਲ ਸਜਿਆ ਸੁਤੰਤਰ ਰੂਪ ਵਿੱਚ ਖੜਾ ਗਜਰਾ ਜਿਹੜੇ ਦੋ ਸਿੱਧੇ ਖੰਭਿਆਂ ਉੱਪਰ ਟਿਕਿਆ ਇਕ ਪ੍ਰਵੇਸ਼-ਦੁਆਰ ਬਣਾਉਂਦਾ ਹੈ ਅਤੇ ਅਕਸਰ ਖੜਵੇਂ ਰੂਪ ਵਿੱਚ ਗੁੰਦਿਆ ਹੁੰਦਾ ਹੈ (ਜਲ ਤੋਰਾਨਾ) : ਵਧੇਰੇ ਵਿਸਤਾਰ ਅਤੇ ਵਧੇਰੀ ਨੱਕਾਸ਼ੀ ਨਾਲ ਲੱਕੜ ਅਤੇ ਪੱਥਰ ਵਿੱਚ ਇਸ ਦੀ ਨਕਲ ਜਾਂ ਦੋ ਥੰਮ੍ਹਲਿਆਂ ਉੱਪਰ ਟਿਕਿਆ ਹੋਇਆ ਮਕਰ ਤੋਰਾਨਾ ਦਾ ਰੂਪ ਧਾਰਨ ਕਰਦਾ ਹੋਇਆ। ਇਹ ਸ਼ਹਿਰਾਂ, ਮਹੱਲਾਂ ਅਤੇ ਮੰਦਰਾਂ ਦੇ ਮੁਖ ਪ੍ਰਵੇਸ਼-ਦੁਆਰਾਂ ਤੋਂ ਪਹਿਲਾਂ ਆਉਂਦਾ ਹੈ। ਇਹ ਆਰਜ਼ੀ ਤੌਰ 'ਤੇ (ਜਿਵੇਂ ਕਿ ਦੱਖਣੀ ਭਾਰਤ ਵਿੱਚ ਆਮ ਹੈ) ਉਤਸਵ ਦੇ ਮੌਕਿਆਂ ਉੱਤੇ ਉਹਨਾਂ ਸੜਕਾਂ ਉੱਤੇ ਖੜਾ ਕੀਤਾ ਜਾਂਦਾ ਹੈ ਜਿਹੜੀਆਂ ਸ਼ਹਿਰਾਂ, ਮਹੱਲਾਂ ਮੰਦਰਾਂ ਨੂੰ ਜਾਂਦੀਆਂ ਹਨ। ਜਦੋਂ ਦੁਆਰ-ਮਾਰਗ ਨੂੰ, ਦੁਆਰ-ਸੋਭਾ ਦੇ ਰੂਪ ਵਿੱਚ ਸਜਾਇਆ ਜਾਵੇ ਤਾਂ ਇਸ ਨੂੰ ਗ੍ਰਹਿ-ਦੁਆਰ-ਤੋਰਾਨਾ ਕਿਹਾ ਜਾਂਦਾ ਹੈ ਜਾਂ ਕੰਧ ਦੇ (ਭਿੱਤੀ) ਮੱਥੇ ਦਾ ਤੋਰਾਨਾ ਕਿਹਾ ਜਾਂਦਾ ਹੈ ਜਿਥੇ ਇਹ ਅਕਸਰ ਆਲਾ ਜਾਂ ਦੇਵਕੋਸ਼ਥਾ ਬਣਾਉਂਦਾ ਹੈ ਜਾਂ ਇਕ ਖੁਲ੍ਹੇ

ਘਣਦੁਆਰ ਦਾ ਸੰਕੇਤ ਦਿੰਦਾ ਹੈ। ਜਦੋਂ ਸੁਤੰਤਰ ਰੂਪ ਵਿੱਚ ਖੜਾ ਹੋਵੇ ਤਾਂ ਇਸ ਨੂੰ ਸਤੰਭ ਤੋਰਾਨਾ ਕਿਹਾ ਜਾਂਦਾ ਹੈ।

**ਤੋਰਾਨਾ ਸਤੰਭ** : ਤੋਰਾਨਾ ਨੂੰ ਟੇਕ ਦੇ ਰਿਹਾ ਥੰਮ੍ਹ ਜਾਂ ਥੰਮ੍ਹਲਾ।

**ਤ੍ਰੀਕੁਟਾ, ਤ੍ਰੀਕੁਟਾ ਚਲਾ** : ਇਕ ਪੰਕਤੀ ਵਿੱਚ, ਇਕ ਸਾਂਝੇ ਚਬੂਤਰੇ ਰਾਹੀਂ ਜੁੜੇ ਤਿੰਨ ਵਿਮਾਨ ਜਾਂ ਤਿੰਨ ਵਿਮਾਨ ਜਿਹੜੇ ਇਕ ਸਾਂਝੇ ਮੰਡਪ ਦੁਆਲੇ ਰੱਖੇ ਗਏ ਹੋਣ ਜਿਵੇਂ ਚਾਲੂਕੀਆ ਕਿਸਮਾਂ ਵਿੱਚ ਹੈ।

**ਉਦਗਾਮਾ** : ਕੁੱਤੂ-ਵਰਗੀਆਂ ਜੜੀਆਂ ਹੋਈਆਂ ਮਹਿਰਾਬਾਂ ਅਤੇ ਅਰਧ-ਮਹਿਰਾਬਾਂ ਦੀ ਜਾਲੀਦਾਰ-ਵੰਨਗੀ ਜਿਹੜੀ ਕਿ ਉੱਤਰੀ-ਸ਼ੈਲੀ ਮੰਦਰਾਂ ਦੀ ਵਿਸ਼ੇਸ਼ਤਾ ਹੈ ਅਤੇ ਬੋਧੀ ਗੁਫ਼ਾ-ਮੰਦਰਾਂ ਦੇ ਮੱਥਿਆਂ ਦੀਆਂ ਮਹਿਰਾਬਾਂ ਵਿੱਚ ਉਪਲਬਧ ਹੈ। ਇਸ ਨੂੰ ਉਤਰੀ ਮੰਦਰਾਂ ਦੇ ਦੇਵਕੋਸ਼ਥਾਂ ਉਪਰਲੇ ਸਿਖਰ ਦੇ ਰੂਪ ਵਿੱਚ ਵਰਤਿਆ ਜਾਂਦਾ ਹੈ ਅਤੇ ਮੰਦਰਾਂ ਤੇ ਮੰਡਪਾਂ ਦੀਆਂ ਕੰਧਾਂ ਉਪਰਲੇ ਆਲਿਆਂ ਦੀਆਂ ਮੂਰਤੀਆਂ ਦੀਆਂ ਲਘੂ ਮਠ-ਚੋਟੀਆਂ ਦੀ ਥਾਂ ਵੀ ਵਰਤਿਆ ਜਾਂਦਾ ਹੈ।

**ਉਪਾਨਾ** : ਅਧਿਸਥਾਨਾ ਜਾਂ ਨੀਂਹ ਦਾ ਸਭ ਤੋਂ ਹੇਠਲਾ ਭਾਗ ਜਿਹੜਾ ਖੜਵੇਂ ਪੱਥਰ ਤੋਂ ਪਰੇ ਵਧਿਆ ਹੁੰਦਾ ਹੈ ਅਤੇ ਜਿਸ ਦੇ ਸਿਰ ਉੱਪਰ ਜਗਾਤੀ ਜੜ੍ਹੀ ਹੁੰਦੀ ਹੈ। ਇਹ ਵਿਮਾਨਾ ਦਾ ਸਭ ਤੋਂ ਹੇਠਲਾ ਦ੍ਰਿਸ਼ਟਮਾਨ ਭਾਗ ਬਣਦਾ ਹੈ। ਇਸੇ ਦੀ ਸਭ ਤੋਂ ਉਪਰਲੀ ਹੱਦ ਨੂੰ ਸਤੂਪੀ ਕਿਹਾ ਜਾਂਦਾ ਹੈ।

**ਉਪਾ-ਪਿਥਾ** : ਨੀਂਹ ਜਾਂ ਅਧਿਸਥਾਨਾ ਹੇਠ ਢਲਿਆ ਹੋਇਆ ਇਕ ਹੋਰ ਚਬੂਤਰਾ ਜਾਂ ਉਪ-ਨੀਂਹ ਜਿਸ ਵਿੱਚ ਅਧਿਸਥਾਨਾਂ ਦੀਆਂ ਢਲਾਣਾਂ ਨੂੰ ਦੁਹਰਾਇਆ ਜਾਂਦਾ ਹੈ ਜਾਂ ਅਕਸਰ ਘੱਟ ਕੀਤਾ ਜਾਂਦਾ ਹੈ ਜਾਂ ਸਾਦਾ ਬਣਾਇਆ ਜਾਂਦਾ ਹੈ।

**ਉਤਸਵ-ਮੰਡਪਾ** : ਮੰਡਪਾ ਜਿਸ ਵਿੱਚ ਕਾਸੀ ਦੇ ਜਲੂਸੀ ਦੇਵਤਿਆਂ ਨੂੰ ਉਤਸਵਾਂ ਦੌਰਾਨ ਰੱਖਿਆ ਜਾਂਦਾ ਹੈ।

**ਵੇਦੀਕਾ** : ਜੰਗਲਾ।

**ਵਿਮਾਨਾ** : ਉਪਾਨਾ ਤੋਂ ਸਤੂਪੀ ਤੱਕ ਮਠ (ਨੀਂਹ ਤੋਂ ਕਲਸ ਤਕ), ਪੂਰਾ ਮਠ — ਜਿਹੜਾ ਅਧਿਸਥਾਨਾ (ਨੀਂਹ) ਪਦਾ (ਥੰਮ੍ਹ) ਜਾਂ ਭਿੱਤੀ (ਕੰਧਾਂ) ਪ੍ਰਸਤਾਰਾ, ਗ੍ਰਿਵਾ (ਗਰਦਨ ਜਾਂ ਉਪਰਲੀ ਮੰਜ਼ਿਲ) ਸਿਖਰ (ਸਿਰ ਜਾਂ ਛੱਤ) ਦਾ ਬਣਿਆ ਹੁੰਦਾ ਹੈ ਅਤੇ ਸਾਧਾਰਨ ਵਿਮਾਨਾਂ (ਏਕਤਲਾ) ਦੀ ਹਾਲਤ ਵਿੱਚ ਸਤੂਪੀ (ਬੁਰਜ) ਵੀ ਹੁੰਦਾ ਹੈ, ਸਭ ਤੋਂ ਹੇਠਲੇ ਪ੍ਰਸਤਾਰਾ ਅਤੇ ਗ੍ਰਿਵਾ ਸਿਖਰਾ ਵਿਚਕਾਰ, ਵਿਚਕਾਰਲੀਆਂ ਮੰਜ਼ਿਲਾਂ ਹੁੰਦੀਆਂ ਹਨ ਅਤੇ ਮੰਜ਼ਿਲਾਂ ਵਾਲੇ ਵਿਮਾਨਾਂ ਉੱਪਰ ਸਤੂਪੀ ਹੁੰਦਾ ਹੈ।

**ਵਿਆਲਾ** : ਸ਼ੇਰ ਵਰਗੀ ਸ਼ਕਲ।

**ਵਿਆਲਾ ਮਾਲਾ, ਵਿਆਲਾ ਵਾਰੀ** : ਵਿਆਲਾਂ ਦੀ ਸਜਾਵਟੀ ਪੱਟੀ ਜਿਹੜੀ ਆਮ ਤੌਰ 'ਤੇ ਅਧਿਸਥਾਨਾ ਦਾ ਹਿੱਸਾ ਹੁੰਦੀ ਹੈ ਅਤੇ ਹਰ ਤਲ ਦੇ ਮੂਹਰਲੇ ਮੱਥੇ ਦੇ ਸਿਖਰ ਉੱਤੇ ਹੁੰਦੀ ਹੈ ਜਿਹੜੀ ਮੌਲਿਕ ਲੱਕੜੀ ਦੇ ਕੰਮ ਵਿੱਚ ਆਢੇ-ਸ਼ਤੀਰ ਦੇ ਸਿਰਿਆਂ ਨੂੰ ਪ੍ਰਗਟਾਉਂਦੀ ਹੈ।

---

ਨੈਸ਼ਨਲ ਪ੍ਰੈਸ ਆਫ ਇੰਡੀਆ, ਚਾਂਦਨੀ ਚੌਕ, ਦਿੱਲੀ – 110006 ਤੋਂ ਲੇਜ਼ਰ ਟਾਈਪ ਸੈਟਿੰਗ ਹੋ ਕੇ ਬਿਊਟੀ ਪ੍ਰਿੰਟਸ, ਪਹਾੜ ਗੰਜ ਵਿਖੇ ਛਪੀ।